# ਕਾਫ਼ੀਆਂ
# ਗ਼ੁਲਾਮ ਫ਼ਰੀਦ
## ਪਾਠ ਅਤੇ ਆਲੋਚਨਾ

ਸੰਪਾਦਕ
ਪ੍ਰੋ. ਬਿਕਰਮ ਸਿੰਘ ਘੁੰਮਣ



ਵਾਰਿਸ ਸ਼ਾਹ ਫ਼ਾਊਂਡੇਸ਼ਨ
ਅੰਮ੍ਰਿਤਸਰ-143002

**QAFIAN GHULAM FARID (PATH ATE ALOCHNA)**

*edited by :*

**Prof. Bikram Singh Ghuman**

ISBN–13 978-81-7856-211-7



ਪਹਿਲੀ ਵਾਰ 2008

**ਮੁੱਲ : 220 ਰੁਪਏ**

Paper Back Price Rs. 150/-

*ਪ੍ਰਕਾਸ਼ਕ :*

**ਵਾਰਿਸ ਸ਼ਾਹ ਫ਼ਾਊਂਡੇਸ਼ਨ**

42, ਗੁਰੂ ਤੇਗ ਬਹਾਦਰ ਨਗਰ,
ਡਾ. ਖ਼ਾਲਸਾ ਕਾਲਜ, ਅੰਮ੍ਰਿਤਸਰ-143 002
ਫ਼ੋਨ : 0183-2450520

*ਟਾਈਪ ਸੈਟਿੰਗ :*

**ਜੋਤ ਕ੍ਰਿਏਸ਼ਨਜ਼**

ਅੰਮ੍ਰਿਤਸਰ। ਫ਼ੋਨ : 94635 82047

*ਪ੍ਰਿੰਟਰ :*

**ਪ੍ਰਿੰਟਵੈੱਲ**

146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

## ਸੂਫ਼ੀਮਤ ਅਤੇ ਪੰਜਾਬੀ ਸੂਫ਼ੀ ਕਾਵਿ ਸੰਬੰਧੀ ਸਾਡੀਆਂ ਹੋਰ ਪੁਸਤਕਾਂ

| | |
|---|---|
| • ਸੂਫ਼ੀਮਤ ਅਤੇ ਪੰਜਾਬੀ ਸੂਫ਼ੀ ਕਾਵਿ | ਬਿਕਰਮ ਸਿੰਘ ਘੁੰਮਣ |
| • ਕਾਫ਼ੀਆਂ ਬੁੱਲ੍ਹੇ ਸ਼ਾਹ | " " |
| • ਕਾਫ਼ੀਆਂ ਸ਼ਾਹ ਹੁਸੈਨ | " " |
| • ਕਾਫ਼ੀਆਂ ਗ਼ੁਲਾਮ ਫ਼ਰੀਦ | " " |
| • ਭਗਤ ਜੱਲ੍ਹਣ : ਜੀਵਨ ਅਤੇ ਬਾਣੀ | " " |
| • ਸ਼ੇਖ਼ ਫ਼ਰੀਦ ਦਾ ਕਾਵਿ ਪ੍ਰਵਚਨ | ਜਗਜੀਤ ਸਿੰਘ |
| • ਸੂਫ਼ੀ ਕਵੀ ਸ਼ਾਹ ਹੁਸੈਨ | ਹਰਜਿੰਦਰ ਸਿੰਘ ਢਿੱਲੋਂ |
| • ਸੁਲਤਾਨ ਬਾਹੂ : ਜੀਵਨ ਤੇ ਕਵਿਤਾ | " " |
| • ਬੁੱਲ੍ਹੇ ਸ਼ਾਹ ਦਾ ਸੂਫ਼ੀ ਅਨੁਭਵ | ਸੁਹਿੰਦਰਬੀਰ |
| • ਬੋਲੈ ਸ਼ੇਖ਼ ਫ਼ਰੀਦ | ਬ੍ਰਹਮਜਗਦੀਸ਼ ਸਿੰਘ |
| • ਹਾਸ਼ਿਮ ਦੇ ਦੋਹੜੇ | ਪਾਵਨਪ੍ਰੀਤ ਰੰਧਾਵਾ |
| • ਕਲਾਮ ਬਾਬਾ ਵਜੀਦ | ਪੂਨਮ ਕੁਮਾਰੀ |
| • ਬਾਬਾ ਫ਼ਰੀਦ ਅਤੇ ਗੁਰੂ ਨਾਨਕ | ਹਰੀ ਸਿੰਘ ਖਹਿਰਾ |

## ਭੂਮਿਕਾ ਵਜੋਂ

# ਗ਼ੁਲਾਮ ਫ਼ਰੀਦ ਕਾਵਿ ਦੀ ਵਿਸ਼ੇਸ਼ਤਾ

ਗ਼ੁਲਾਮ ਫ਼ਰੀਦ ਦੀ ਸਥਿਤੀ ਪੰਜਾਬੀ ਸੂਫ਼ੀ ਕਾਵਿ ਪਰੰਪਰਾ ਵਿਚ ਅੰਤਲੇ ਕਵੀ ਵਜੋਂ ਸਵੀਕਾਰੀ ਜਾ ਚੁੱਕੀ ਹੈ। ਉਸ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਆਪਣੇ ਤੋਂ ਪਹਿਲਾਂ ਹੋ ਚੁੱਕੇ ਸੂਫ਼ੀ ਕਵੀਆਂ ਤੋਂ ਪ੍ਰਭਾਵਿਤ ਹੁੰਦਾ ਹੋਇਆ ਵੀ ਮੌਲਿਕਤਾ ਦਾ ਸਵਾਮੀ ਹੈ ਅਤੇ ਆਪਣੇ ਸਮਕਾਲੀ ਕਵੀਆਂ ਤੋਂ ਵੱਖਰਤਾ ਰੱਖਦਾ ਹੈ। ਉਸ ਤੋਂ ਬਾਅਦ ਵਿਚ ਆਉਣ ਵਾਲੇ ਦੂਸਰੇ ਕਵੀਆਂ/ਕਾਵਿ-ਧਾਰਾਵਾਂ ਉੱਤੇ ਉਸ ਦੇ ਪ੍ਰਭਾਵ ਅਪ੍ਰੋਖ ਰੂਪ ਵਿਚ ਲੱਭੇ ਜਾ ਸਕਦੇ ਹਨ। ਨਿਰਸੰਦੇਹ ਉਸ ਦਾ ਪੰਜਾਬੀ ਸੂਫ਼ੀ ਕਾਵਿ ਪਰੰਪਰਾ ਵਿਚ ਵਿਸ਼ੇਸ਼ ਸਥਾਨ ਹੈ ਅਤੇ ਉਸ ਦੀ ਇਸ ਕਾਵਿ-ਧਾਰਾ ਨੂੰ ਦੇਣ ਮਹੱਤਵਪੂਰਣ ਹੈ। ਇਸ ਸੰਦਰਭ ਵਿਚ ਗ਼ੁਲਾਮ ਫ਼ਰੀਦ ਕਾਵਿ ਦੀਆਂ ਕੁਝ ਪ੍ਰਮੁੱਖ ਵਿਸ਼ੇਸ਼ਤਾਵਾਂ ਵਿਚਾਰਨਯੋਗ ਹਨ:

### ਕੁਦਰਤ ਦਾ ਮਾਨਵੀਕਰਣ

ਗ਼ੁਲਾਮ ਫ਼ਰੀਦ ਦੇ ਕਾਵਿ ਜਗਤ ਦਾ ਸਭ ਤੋਂ ਪਹਿਲਾ ਤੇ ਬੁਨਿਆਦੀ ਨੁਕਤਾ ਜੋ ਦ੍ਰਿਸ਼ਟਮਾਨ ਹੁੰਦਾ ਹੈ, ਉਹ ਇਹ ਹੈ ਕਿ ਉਸ ਨੇ ਆਪਣੇ ਤੋਂ ਪਹਿਲੇ ਸੂਫ਼ੀ ਕਵੀਆਂ ਨਾਲੋਂ ਵਧੇਰੇ ਸ਼ਿੱਦਤ ਤੇ ਵਿਸਤ੍ਰਿਤ ਰੂਪ ਵਿਚ ਕੁਦਰਤ ਨੂੰ ਆਪਣੀ ਕਾਵਿ-ਰਚਨਾ ਵਿਚ ਸਮੋਇਆ ਹੈ। ਉਸ ਦੀ ਕਾਵਿ-ਰਚਨਾ ਵਿਚ ਕੁਦਰਤ ਕੋਈ ਅਲੱਗ ਇਕਾਈ ਨਹੀਂ, ਸਗੋਂ ਇਕ ਜੀਵੰਤ ਪਾਤਰ ਦੇ ਰੂਪ ਵਿਚ ਪ੍ਰਸਤੁਤ ਹੁੰਦੀ ਹੈ। ਇਸ ਤਰ੍ਹਾਂ ਖ਼੍ਵਾਜਾ ਗ਼ੁਲਾਮ ਫ਼ਰੀਦ ਆਪਣੇ ਕਾਵਿ ਵਿਚ ਕੁਦਰਤ ਦਾ ਮਾਨਵੀਕਰਣ ਕਰਨ ਦੇ ਸਮਰੱਥ ਬਣਦਾ ਹੈ। ਪ੍ਰਕਿਰਤੀ ਤੇ ਵਿਅਕਤੀ ਦੇ ਇਕ ਦੂਜੇ ਨੂੰ ਪ੍ਰਭਾਵਿਤ ਕਰਨ ਦੀ ਅੰਤਰ-ਕਿਰਿਆ ਗ਼ੁਲਾਮ ਫ਼ਰੀਦ ਦੇ ਕਾਵਿ ਦੀ ਇਕ ਅਜਿਹੀ ਨਿਵੇਕਲੀ ਸੁਰ ਹੈ ਜੋ ਉਸ ਦੇ ਕਾਵਿ ਮੁਹਾਂਦਰੇ ਨੂੰ ਇਕ ਦਮ ਵਿਲੱਖਣ ਰੰਗ ਪ੍ਰਦਾਨ ਕਰਦੀ ਹੈ। ਉਸ ਦੇ ਕਲਾਮ ਵਿਚ ਮੌਸਮ, ਰੁੱਖ, ਬੂਟੇ, ਪੰਛੀ, ਮਾਰੂਥਲ, ਮਨੁੱਖੀ ਵੇਦਨਾ ਨਾਲ ਇਸ ਤਰ੍ਹਾਂ ਇਕ ਸੁਰ ਹੋ ਕੇ ਰੂਪਮਾਨ ਹੋਏ ਹਨ ਕਿ ਕੁਦਰਤ ਦੇ ਸਮੁੱਚੇ ਪ੍ਰਵਾਹ, ਬਿਰਹਾ ਵਿਚ ਲੁੱਛ ਰਹੀ ਆਤਮਾ ਦੀ ਹੂਕ ਨੂੰ ਉਚਾਰਦੇ ਹਨ। ਇਸ ਸਥਿਤੀ ਵਿਚ ਦੁਨਿਆਵੀ ਕਾਰ-ਵਿਹਾਰ ਜਿਸ ਵਿਚ ਭਾਈਚਾਰਕ ਸਾਂਝਾਂ ਵੀ ਸ਼ਾਮਿਲ ਹਨ, ਮਾਂਦੀਆਂ ਪੈ ਜਾਂਦੀਆਂ ਹਨ। ਕੁਦਰਤ

ਤੇ ਮਨੁੱਖ ਇਕ ਸਾਂਝੇ ਇਲਾਹੀ ਬੋਲਾਂ ਨਾਲ ਪ੍ਰੀਤਮ ਨੂੰ ਮੁਖ਼ਾਤਿਬ ਹੁੰਦੇ ਹਨ। ਉਦਾਹਰਣ ਵਜੋਂ ਉਸ ਦੀਆਂ ਕਾਫ਼ੀਆਂ ਵਿਚੋਂ ਕਾਵਿ-ਪੰਗਤੀਆਂ ਪ੍ਰਸਤੁਤ ਹਨ:

**ਖ਼ੁਦ ਬੁਲਬੁਲ ਤੇ ਪਰਵਾਨਾ ਹੈ।**
**ਗੁਲ ਸ਼ਮਾ ਉਤੇ ਦੀਵਾਨਾ ਹੈ।**
**ਥੀ ਚਾਂਦ ਚਕੋਰ ਨੂੰ ਮੋਹ ਲਿਆ।**
**ਸੁਬਹਾਨ ਅੱਲਾ! ਸੁਬਹਾਨ ਅੱਲਾ!!** *(ਕਾਫ਼ੀ 155)*
**ਗਈ ਮੁਫ਼ਤ ਚੇਤਰ ਬਹਾਰ ਵੀ।**
**ਸੁਰਖ਼ੀ ਤੇ ਕੱਜਲਾ ਧਾਰ ਵੀ।**
**ਮਹਿੰਦੀ ਤੇ ਹਾਰ ਸ਼ਿੰਗਾਰ ਵੀ।**
**ਕਰ ਯਾਦ ਕੌਲ ਕਰਾਰ ਵੇ।** *(ਕਾਫ਼ੀ 158)*

ਗ਼ੁਲਾਮ ਫ਼ਰੀਦ ਦੇ ਪੂਰਵਵਰਤੀ ਸੂਫ਼ੀ ਕਵੀਆਂ ਨੇ ਕੁਦਰਤੀ ਨਜ਼ਾਰਿਆਂ ਦਾ ਜ਼ਿਕਰ ਬੜੀ ਅਲਪ ਮਾਤਰਾ ਵਿਚ ਕੀਤਾ ਹੈ। ਪਰ ਗ਼ੁਲਾਮ ਫ਼ਰੀਦ ਕੁਦਰਤੀ ਸੁੰਦਰਤਾ ਤੋਂ ਇਸ ਹੱਦ ਤਕ ਪ੍ਰਭਾਵਿਤ ਹੈ ਕਿ ਉਸ ਦੀ ਕਵਿਤਾ ਵਿਚਲਾ ਕੇਂਦਰ ਬਿੰਦੂ ਕੁਦਰਤ ਦੇ ਅਧੀਨ ਹੋ ਕੇ ਆਪਣੀ ਅਭਿਵਿਅਕਤੀ ਲੱਭਦਾ ਹੈ। ਗ਼ੁਲਾਮ ਫ਼ਰੀਦ ਦੇ ਪੂਰਬਲੇ ਸੂਫ਼ੀ ਕਵੀ ਕੁਦਰਤ ਦੇ ਪਰੰਪਰਾਗਤ ਬਿੰਬਾਂ ਨੂੰ ਆਪਣੀ ਕਾਵਿ-ਰਚਨਾ ਦਾ ਅੰਗ ਬਣਾਉਂਦੇ ਸਨ। ਇਸ ਤਰ੍ਹਾਂ ਇਹ ਕਾਵਿ ਬਿੰਬ ਪਰੰਪਰਾਗਤ ਪ੍ਰਸੰਗ ਤੋਂ ਮੁਕਤ ਨਾ ਹੋਣ ਕਾਰਨ ਕੋਈ ਨਵੀਨ ਅਰਥ ਸਿਰਜਣ ਤੋਂ ਵਿਰਵੇ ਰਹਿ ਜਾਂਦੇ ਹਨ। ਗ਼ੁਲਾਮ ਫ਼ਰੀਦ ਦੀ ਵਿਸ਼ੇਸ਼ਤਾ ਇਹ ਹੈ ਕਿ ਉਸ ਨੇ ਕੁਦਰਤ ਦੇ ਕਾਵਿ-ਬਿੰਬਾਂ ਨੂੰ ਪਰੰਪਰਾਗਤ ਚੌਖਟੇ ਤੋਂ ਤੋੜ ਕੇ ਆਪਣੇ ਮੌਲਿਕ ਅਨੁਭਵ ਦੇ ਆਧਾਰ 'ਤੇ ਨਵੀਨ ਕਾਵਿ-ਬਿੰਬਾਂ ਦਾ ਨਿਰਮਾਣ ਕੀਤਾ। ਉਦਾਹਰਣ ਵਜੋਂ ਉਸ ਦੇ ਕਾਵਿ ਵਿਚਲੇ ਕੁਦਰਤ ਨਾਲ ਸੰਬੰਧਿਤ ਵਧੇਰੇ ਕਾਵਿ-ਬਿੰਬ ਰੋਹੀ ਭਾਵ ਮਾਰੂਥਲ ਦੇ ਭੂਗੋਲਿਕ ਚੌਗਿਰਦੇ ਵਿਚੋਂ ਜਨਮ ਧਾਰਦੇ ਹਨ। ਉਸ ਦੀਆਂ ਕਾਫ਼ੀਆਂ ਵਿਚ ਰੋਹੀ ਆਪਣੇ ਆਪ ਵਿਚ ਕੁਦਰਤ ਨਾਲ ਸੰਬੰਧਿਤ ਇਕ ਅਜਿਹਾ ਕੇਂਦਰੀ ਮਹੱਤਵ ਵਾਲਾ ਕਾਵਿ-ਬਿੰਬ ਹੈ, ਜਿਸ ਤੋਂ ਉਸ ਦੇ ਸੂਫ਼ੀ ਅਨੁਭਵ ਦੀ ਬਿਰਹਾ ਦਾ ਬੋਧ ਹੁੰਦਾ ਹੈ। ਗ਼ੁਲਾਮ ਫ਼ਰੀਦ ਅਜਿਹਾ ਕਵੀ ਸੀ ਜਿਸ ਦੀ ਕਵਿਤਾ ਵਿਚ ਫੁੱਲ, ਚੰਦ, ਸਿਤਾਰੇ, ਰੁੱਖ, ਬਿਜਲੀ, ਬੱਦਲ, ਪਾਣੀ, ਧਰਤੀ, ਹਨੇਰੀ, ਝੱਖੜ, ਧੁੱਪ, ਬਾਰਿਸ਼, ਦਰਿਆ, ਪਹਾੜ, ਮੈਦਾਨ, ਰੇਗਿਸਤਾਨ ਆਦਿ ਕੁਦਰਤੀ ਉਪਰਕਣ ਮਾਨਵੀਕਰਣ ਦਾ ਰੂਪ ਧਾਰ ਲੈਂਦੇ ਹਨ। ਇਹ ਰੂਪ ਬਹੁ-ਪੱਖੀ ਹਨ। ਇਹਨਾਂ ਬਹੁ-ਪੱਖੀ ਰੂਪਾਂ ਵਿਚੋਂ ਇਕ ਦੀ ਨੁਹਾਰ ਸਾਵਣ-ਚਿਤ੍ਰਣ ਵਾਲੀ ਕਾਫ਼ੀ ਵੇਖੀ ਜਾ ਸਕਦੀ ਹੈ:

**ਆਏ ਮਸਤ ਡਿਹਾੜੇ ਸਾਵਣ ਦੇ।**
**ਵੋਹ ਸਾਵਣ ਤੇ ਮਨ ਭਾਵਣ ਦੇ।**
**ਬਦਲੇ ਪੂਰਬ ਮਾੜ ਡਖਨ ਦੇ।**
**ਕੱਜਲੇ ਭੂਰੇ ਸੌ ਸੌ ਵਣ ਦੇ।**

**ਚਾਰੇ ਤਰਫੋਂ ਜ਼ੋਰ ਪਵਣ ਦੇ।**
**ਸਾਰੇ ਜੋੜ ਵਸਾਵਣ ਦੇ।** *(ਕਾਫ਼ੀ 175)*

ਪੰਜਾਬੀ ਸੂਫ਼ੀ ਵਿਚਾਰਧਾਰਾ ਵਿਚ ਦੁਨਿਆਵੀ ਮੋਹ ਦੇ ਤਿਆਗ ਤੇ ਜੰਗਲ ਬੇਲੇ ਵਿਚ ਇਕੱਲੇ ਵਿਚਰਣ ਦੀ ਵਿਸ਼ੇਸ਼ਤਾ ਦਾ ਉਲੇਖ ਆਉਂਦਾ ਹੈ। ਸ਼ੇਖ਼ ਫ਼ਰੀਦ ਤੋਂ ਲੈ ਕੇ ਗ਼ੁਲਾਮ ਫ਼ਰੀਦ ਤਕ ਹਰੇਕ ਸੂਫ਼ੀ ਕਵੀ ਦੇ ਕਾਵਿ-ਜਗਤ ਵਿਚ ਜੰਗਲੀ ਜਗਤ ਦਾ ਸ਼ੁਮਾਰ ਵੇਖਿਆ ਜਾ ਸਕਦਾ ਹੈ। ਗ਼ੁਲਾਮ ਫ਼ਰੀਦ ਦੇ ਕਲਾਮ ਵਿਚਲਾ ਜੰਗਲੀ ਜਗਤ ਦੁਨਿਆਵੀ ਜਗਤ ਦੀ ਕਮੀਨਗੀ ਦੀ ਵਾਸਤਵਿਕਤਾ ਨੂੰ ਉਘਾੜਨ ਲਈ ਕਲਾਤਮਕ ਵਿਰੋਧ (contrast) ਦੀ ਜੁਗਤ ਸਿਰਜਦਾ ਹੈ। ਇਸ ਤਰ੍ਹਾਂ ਉਹ ਦੁਨਿਆਵੀ ਜਗਤ ਦੀ ਬੇਸੁਰਤਾ ਨੂੰ ਜੰਗਲੀ ਜਗਤ ਦੀ ਇਕਸੁਰਤਾ ਨਾਲ ਤੁਲਨਾ ਰਾਹੀਂ ਉਜਾਗਰ ਕਰਦਾ ਹੈ। ਇਕ ਪਾਸੇ ਕੁਦਰਤ ਦੇ ਇਲਾਹੀ ਰਾਗ ਹਨ, ਜਿਨ੍ਹਾਂ ਵਿਚ ਪੰਛੀਆਂ ਦੀਆਂ ਚੀਕਾਂ, ਕੂਕਾਂ ਤੇ ਗੀਤਾਂ ਦੇ ਸੁਰ ਸ਼ਾਮਿਲ ਹਨ, ਦੂਜੇ ਪਾਸੇ ਆਪਣੇ ਪ੍ਰੀਤਮ ਨਾਲੋਂ ਵਿੱਛੜ ਕੇ ਬਿਰਹਾ ਦੀ ਅਗਨੀ ਵਿਚ ਧੁਖ ਰਹੀ ਕਵੀ ਦੀ ਆਤਮਾ ਹੈ। ਉਹ ਜੰਗਲੀ ਜਾਨਵਰਾਂ ਦੇ ਸੁਭਾਅ, ਪ੍ਰਕਿਰਤੀ, ਸਰੂਪ ਅਤੇ ਵਿਵਹਾਰ ਨੂੰ ਸਾਹਮਣੇ ਰੱਖ ਕੇ ਮਨੁੱਖੀ ਜੀਵਨ ਦੇ ਸਮਾਨਾਂਤਰ ਉਹਨਾਂ ਦਾ ਚਿਤਰਨ ਕਰਦਾ ਹੈ। ਕੁਝ ਪਸ਼ੂ ਪੰਛੀਆਂ ਨੂੰ ਤਾਂ ਸਿੱਧੇ ਰੂਪ ਵਿਚ ਸੰਬੋਧਿਤ ਹੁੰਦਿਆਂ ਵੀ ਵੇਖਿਆ ਜਾ ਸਕਦਾ ਹੈ:

**ਕੋਇਲ ਕੂਕੇ ਮੋਰ ਚੰਘਾੜੇ।**
**ਅਗਨ ਪਪੀਹੇ ਕਰਨ ਬੁਲਾਰੇ।**
**ਹਰ ਹਰ ਵਹਸ਼ੀ ਕਰ ਲਲਕਾਰੇ।**
**ਗੀਤ ਖ਼ੁਸ਼ੀ ਦੇ ਗਾਂਦਾ ਹੈ।** *(ਕਾਫ਼ੀ 168)*
**ਚਕਵੀਆਂ ਚਕਵੇ ਅਗ਼ਨ ਪਪੀਹੇ।**
**ਕੋਇਲ ਮੋਰ ਚਚੋਣੇ ਚੀਹੇ।**
**ਸਹੰਸ ਚਕੋਰ ਚੰਡੂਰ ਬਬੀਹੇ।**
**ਸ਼ਾਗਲ ਗੀਤ ਸ਼ਨਾਵਣ ਦੇ।** *(ਕਾਫ਼ੀ 175)*

ਪੰਜਾਬੀ ਸੂਫ਼ੀ ਕਾਵਿ ਪਰੰਪਰਾ ਦੇ ਪ੍ਰਸੰਗ ਵਿਚ ਗ਼ੁਲਾਮ ਫ਼ਰੀਦ ਦੇ ਪ੍ਰਕਿਰਤੀ ਚਿਤਰਣ ਦੀ ਵਿਸ਼ੇਸ਼ਤਾ ਉਸ ਨੂੰ ਇਸ ਕਾਵਿ ਧਾਰਾ ਦੇ ਦੂਸਰੇ ਕਵੀਆਂ ਨਾਲੋਂ ਵੱਖਰਾ ਸਥਾਨ ਪ੍ਰਦਾਨ ਕਰਦੀ ਹੈ। ਉਪਰੋਕਤ ਵਿਸ਼ੇਲਸ਼ਣ ਦੀ ਪ੍ਰੋੜ੍ਹਤਾ ਹਿੱਤ ਅਸੀਂ ਸੀ. ਸ਼ੈਕਲ ਅਨੁਸਾਰ, "ਗ਼ੁਲਾਮ ਫ਼ਰੀਦ ਦੇ ਕਾਵਿ ਵਿਚ ਚੌਗਿਰਦੇ ਨੂੰ ਜਿਸ ਸੌਂਦਰਯ ਦ੍ਰਿਸ਼ਟੀ ਨਾਲ ਸਿਰਜਿਆ ਗਿਆ ਹੈ, ਉਹ ਪਹਿਲਾਂ/ਪਿੱਛੋਂ ਕਾਵਿ-ਰਚਨਾ ਕਰਨ ਵਾਲੇ ਕਿਸੇ ਵੀ ਕਵੀ ਵਿਚ ਦੁਰਲੱਭ ਹੈ। ਉਸ ਦੇ ਕਾਵਿ ਦੀ ਇਹ ਬੁਨਿਆਦੀ ਰੀਤੀ ਉਸ ਨੂੰ ਬਾਕੀ ਸਭਨਾਂ ਨਾਲੋਂ ਵੱਖਰਾ ਸਥਾਨ ਪ੍ਰਦਾਨ ਕਰਦੀ ਹੈ।"[1]

---

1. "The pilgrimage and the extension of sacred Geography in the Poetry of Khawaja Ghulam Farid", C. Shachle. pp. 164-165.

## ਬਹੁ-ਭਾਸ਼ਾਈ ਯੋਗਤਾ

ਗ਼ੁਲਾਮ ਫ਼ਰੀਦ ਬਹੁ-ਭਾਸ਼ਾਵਾਂ ਦਾ ਵਿਦਵਾਨ ਸੀ, ਇਸ ਲਈ ਉਸ ਦੀਆਂ ਕਾਵਿ-ਕਿਰਤਾਂ ਵਿਚ ਮੱਧਕਾਲ ਦੀਆਂ ਕਈ ਭਾਸ਼ਕ ਵੰਨਗੀਆਂ ਮਿਲਦੀਆਂ ਹਨ। ਗ਼ੁਲਾਮ ਫ਼ਰੀਦ ਨੇ ਇਸ ਪੱਖੋਂ ਭਾਸ਼ਕ ਕ੍ਰਾਂਤੀ ਕੀਤੀ। ਕਵੀਆਂ ਦੇ ਕਾਵਿ ਅਨੁਭਵ ਦੀ ਗਹਿਰਾਈ ਭਾਸ਼ਾ ਪ੍ਰਯੋਗ ਉੱਤੇ ਵੀ ਨਿਰਭਰ ਕਰਦੀ ਹੈ। ਇਸ ਪੱਖੋਂ ਗ਼ੁਲਾਮ ਫ਼ਰੀਦ ਇਕ ਅਜਿਹਾ ਸਫ਼ਲ ਕਵੀ ਹੈ, ਜਿਸ ਦੀਆਂ ਕਾਵਿ-ਕਿਰਤਾਂ ਵਿਚ ਉਸ ਵੇਲੇ ਦੀਆਂ ਪ੍ਰਚੱਲਿਤ ਲੋਕ-ਭਾਸ਼ਾਵਾਂ ਦਾ ਨਿਖਰਿਆ ਹੋਇਆ ਰੂਪ ਮਿਲਦਾ ਹੈ। ਇਸ ਦਾ ਇਕ ਕਾਰਣ ਇਹ ਵੀ ਹੈ ਕਿ ਉਸ ਵੇਲੇ ਲੋਕ-ਅਨੁਭਵ ਨੂੰ ਵਿਸਥਾਰ ਪੂਰਵਕ ਪ੍ਰਗਟਾਉਣ ਲਈ ਲੋਕ-ਭਾਸ਼ਾਵਾਂ ਨੂੰ ਜਾਨਣਾ/ਸਮਝਣਾ ਅਤਿ ਜ਼ਰੂਰੀ ਸੀ। ਆਪਣੇ ਬਹੁ-ਭਾਸ਼ਾਈ ਗਿਆਨ ਦੇ ਆਧਾਰ 'ਤੇ ਗ਼ੁਲਾਮ ਫ਼ਰੀਦ ਭਾਸ਼ਾ ਪ੍ਰਯੋਗ ਰਾਹੀਂ ਆਮ ਆਦਮੀ ਦੇ ਨਿੱਤ ਦੇ ਜੀਵਨ ਵਿਚ ਕੰਮ ਆਉਣ ਵਾਲੇ ਅਜਿਹੇ ਬਿੰਬਾਂ/ਪ੍ਰਤੀਕਾਂ ਦੀ ਵਰਤੋਂ ਕਰਦਾ ਹੈ ਕਿ ਸਾਧਾਰਣ ਪਾਠਕ/ਸਰੋਤਾ ਵੀ ਇਹਨਾਂ ਬਿੰਬਾਂ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ।

ਗ਼ੁਲਾਮ ਫ਼ਰੀਦ ਦੀ ਮੁੱਖ ਬੋਲੀ ਪੰਜਾਬੀ, ਇਸ ਦੀਆਂ ਉਪ-ਬੋਲੀਆਂ ਲਹਿੰਦੀ, ਮੁਲਤਾਨੀ ਨਾਲ ਜੁੜੀ ਹੋਈ ਹੈ। ਮੁਲਤਾਨੀ ਭਾਸ਼ਾ ਨੂੰ ਗ਼ੁਲਾਮ ਫ਼ਰੀਦ ਨੇ ਆਪਣੇ ਕਲਾਮ ਵਿਚ ਸਿਖ਼ਰ ਤਕ ਪਹੁੰਚਾ ਦਿੱਤਾ। ਸਥਾਨਕ ਬੋਲੀਆਂ ਨੂੰ ਗ਼ੁਲਾਮ ਫ਼ਰੀਦ ਤੋਂ ਪਹਿਲਾਂ ਕਾਵਿ-ਰਚਨਾ ਦੇ ਅਨੁਕੂਲ ਨਹੀਂ ਸੀ ਮੰਨਿਆ ਜਾਂਦਾ, ਕਿਉਂਕਿ ਇਹਨਾਂ ਬੋਲੀਆਂ ਦੇ ਲਿਖਿਤ ਸਾਹਿਤ ਦੀ ਪਰੰਪਰਾ ਬਲਵਾਨ ਨਹੀਂ ਸੀ। ਗ਼ੁਲਾਮ ਫ਼ਰੀਦ ਨੇ ਇਹਨਾਂ ਉਪ-ਬੋਲੀਆਂ ਵਿਚ ਦੋਹੜੇ, ਕਾਫ਼ੀਆਂ ਤੇ ਗ਼ਜ਼ਲਾਂ ਰਚ ਕੇ ਇਹਨਾਂ ਨੂੰ ਮਿਆਰੀ ਜ਼ਬਾਨ ਬਣਾ ਦਿੱਤਾ। ਉਹਨਾਂ ਦੀ ਇਹ ਦੇਣ ਕੋਈ ਸਾਹਿਤ-ਆਲੋਚਕ ਅੱਖੋਂ-ਪਰੋਖੇ ਨਹੀਂ ਕਰ ਸਕਦਾ। ਭਾਸ਼ਾਵਾਂ ਦਾ ਇਹ ਸਰਵੇਖਣ ਗ਼ੁਲਾਮ ਫ਼ਰੀਦ ਦੇ ਸੰਦਰਭ ਵਿਚ ਇਸ ਲਈ ਵੀ ਮਹੱਤਵਪੂਰਣ ਹੈ ਕਿ ਗ਼ੁਲਾਮ ਫ਼ਰੀਦ ਨੇ ਜਿਨ੍ਹਾਂ ਭਾਸ਼ਾਵਾਂ ਦੀ ਵਰਤੋਂ ਆਪਣੀਆਂ ਕਾਵਿ-ਕਿਰਤਾਂ ਵਿਚ ਕੀਤੀ, ਉਹ ਉਸ ਵੇਲੇ ਦੇ ਸਾਹਿਤ ਦੀਆ ਆਧਾਰ ਸ਼ਿਲਾਵਾਂ ਸਨ। ਗ਼ੁਲਾਮ ਫ਼ਰੀਦ ਭਾਸ਼ਾਵਾਂ ਦੇ ਇਸ ਬੁਨਿਆਦੀ ਸੰਕਲਪ ਨੂੰ ਇਕ ਇਕਾਈ ਰਾਹੀਂ ਪ੍ਰਗਟਾ ਕੇ ਭਾਸ਼ਾ ਅਤੇ ਸਾਹਿਤ ਦੇ ਖੇਤਰ ਵਿਚ ਵਿਸ਼ੇਸ਼ ਸਥਾਨ ਬਣਾ ਲੈਂਦਾ ਹੈ।

## ਇਤਿਹਾਸ ਮਿਥਿਹਾਸ ਦਾ ਉਲੇਖ

ਗ਼ੁਲਾਮ ਫ਼ਰੀਦ ਦੇ ਕਾਵਿ ਦਾ ਅਰਥ-ਖੇਤਰ ਆਪਣੇ ਕਾਲ ਤਕ ਹੀ ਸੀਮਿਤ ਨਹੀਂ, ਸਗੋਂ ਉਹ ਦੇਸ਼ ਕਾਲ ਦੀਆਂ ਹੱਦਾਂ ਤੋਂ ਬਾਹਰ ਫੈਲਣ ਦੀ ਸਮਰੱਥਾ ਰੱਖਦਾ ਹੈ। ਇਸ ਦਾ ਪ੍ਰਮੁੱਖ ਕਾਰਣ ਉਸ ਦੇ ਕਾਵਿ-ਜਗਤ ਦੀ ਰੂਪ-ਰਚਨਾ ਵਿਚ

ਨਿਹਿਤ ਹੈ। ਉਹ ਇਸਲਾਮੀ ਸੰਸਕ੍ਰਿਤੀ ਨੂੰ ਉਸ ਦੇ ਸਮੱਗਰ ਰੂਪ ਵਿਚ ਗ੍ਰਹਿਣ ਕਰਦਾ ਹੈ। ਇਸ ਵਿਚ ਉਹ ਇਕੋ ਵੇਲੇ ਇਸਲਾਮੀ ਧਾਰਮਿਕ ਰੀਤਾਂ, ਸੂਫ਼ੀ ਸੰਤਾਂ, ਆਸ਼ਕਾਂ ਤੇ ਭਗਤੀ ਲਹਿਰ ਦੇ ਭਗਤਾਂ ਦਾ ਉਲੇਖ ਕਰ ਜਾਂਦਾ ਹੈ। ਉਸ ਦੇ ਕਲਾਮ ਵਿਚ ਇਕੋ ਵੇਲੇ ਇਤਿਹਾਸ ਮਿਥਿਹਾਸ ਨੂੰ ਆਪਣੇ ਕਲਾਵੇ ਵਿਚ ਲੈ ਲਿਆ ਗਿਆ ਹੈ।

ਇਸ ਤਰ੍ਹਾਂ ਉਹ ਜਿਸ ਕਾਵਿ-ਜਗਤ ਦੀ ਸਿਰਜਣਾ ਕਰਦਾ ਹੈ ਉਸ ਦੀ ਸਾਰਥਕਤਾ ਉਸ ਨੂੰ ਉਸ ਦੇ ਆਪਣੇ ਕਾਲ ਤਕ ਹੀ ਮਹਿਦੂਦ ਨਹੀਂ ਰਹਿਣ ਦਿੰਦੀ। ਉਸ ਦਾ ਕਾਵਿ-ਅਨੁਭਵ ਇਕੋ ਵੇਲੇ ਬਹੁ-ਦਿਸ਼ਾਵਾਂ ਵਿਚ ਪਸਰਣ ਦੀ ਸਮਰੱਥਾ ਰੱਖਦਾ ਹੈ। ਇਸ ਦੀ ਉਦਾਹਰਣ ਲਈ ਪੂਰੀ ਦੀ ਪੂਰੀ ਕਾਫ਼ੀ ਪੇਸ਼ ਹੈ:

**ਤੈਂਡੇ ਨੈਣਾਂ ਤੀਰ ਚਲਾਇਆ।**
**ਤੈਂਡੀ ਰਮਜ਼ ਸ਼ੋਰ ਮਚਾਇਆ।**
**ਅਲਮਸਤ ਹਜ਼ਾਰ ਮਰਾਇਆ।**
**ਲਖ ਆਸ਼ਕ ਮਾਰ ਗੰਵਾਇਆ।**
**ਇਬਰਾਹੀਮ ਅੜਾਹ ਅੜਾਇਓ।**
**ਬਾਰ ਬਿਰਹੋਂ ਸਿਰ ਚਾਇਆ।**
**ਸਾਬਰ ਦੇ ਤਨ ਕੀੜੇ ਬਛੇ।**
**ਮੂਸਾ ਤੂਰ ਜਲਾਇਆ।**
**ਜ਼ਕਰੀਆ ਕਲਵਤਰ ਚਰਾਇਓ।**
**ਯਾਹਾ ਘੂਟ ਕੋਹਾਇਆ।**
**ਯੂਨਸ ਪੇਟ ਮੱਛੀ ਦੇ ਪਾਇਓ।**
**ਨੂਹ ਤੂਫ਼ਾਨ ਲੁੜ੍ਹਾਇਆ।**
**ਸ਼ਾਹ ਹਸਨ ਕੂੰ ਸ਼ਹਿਰ ਮਦੀਨੇ।**
**ਜ਼ਹਿਰ ਦਾ ਜਾਮ ਪਲਾਇਆ।**
**ਕਰਬਲਾ ਵਿਚ ਤੇਗ ਚਲਾ ਕਰ।**
**ਏੜ੍ਹਾ ਕੇਸ ਕਰਾਇਆ।**
**ਸ਼ਮਸ ਅਲਹਕ ਦੀ ਖੱਲ ਲਹਿਵਾਹਿਓ।**
**ਸਰਮਦ ਸਿਰ ਕਪਵਾਇਆ।**
**ਸ਼ਾਹ ਮਨਸੂਰ ਚੜ੍ਹਾਇਓ ਸੂਲੀ।**
**ਮਸਤੀ ਸਾਂਗ ਰਸਾਇਆ।**
**ਮਜਨੂ ਕਾਰਨ ਲੇਲਾ ਹੋ ਕਰ।**
**ਸੌ ਸੌ ਨਾਜ਼ ਡਖਾਇਆ।**
**ਖ਼ੁਸਰੋ ਤੇ ਫ਼ਰਹਾਦ ਦੀ ਖ਼ਾਤਰ।**
**ਸ਼ੀਰੀਂ ਨਾਮ ਧਰਾਇਆ।**

ਦਰਦ ਦਾ ਬਾਰ ਉਠਾਇਆ ਹਰ ਹਕ।
ਅਪਨਾ ਵਕਤ ਨਭਾਇਆ।
ਕਰ ਕੁਰਬਾਨ ਫ਼ਰੀਦ ਸਿਰ ਅਪਨਾ।
ਤੈਂਡੜਾ ਵਾਰਾ ਆਇਆ। *(ਕਾਫ਼ੀ 5)*

## ਵਿਭਿੰਨ ਕਾਵਿ-ਰੂਪਾਂ ਅਤੇ ਸੰਗੀਤਾਮਕਤਾ ਦੀ ਵਰਤੋਂ

ਗ਼ੁਲਾਮ ਫ਼ਰੀਦ ਦੀ ਵਿਲੱਖਣਤਾ ਵਿਭਿੰਨ ਕਾਵਿ-ਰੂਪਾਂ ਨੂੰ ਸਫਲਤਾ ਪੂਰਵਕ ਵਰਤੋਂ ਵਿਚ ਲਿਆਉਣ ਕਰਕੇ ਵੀ ਹੈ। ਇਹਨਾਂ ਕਾਵਿ-ਰੂਪਾਂ ਨੂੰ ਉਹ ਲੋਕ-ਕਾਵਿ ਦੀਆਂ ਧਾਰਨਾਵਾਂ ਅਨੁਸਾਰ ਢਾਲ ਲੈਂਦਾ ਹੈ। ਇਸੇ ਕਰਕੇ ਉਸ ਦੀਆਂ ਗ਼ਜ਼ਲਾਂ, ਦੋਹੜੇ, ਕਾਫ਼ੀਆਂ ਆਮ ਲੋਕਾਂ ਵਿਚ ਪ੍ਰਚੱਲਿਤ ਹੋਏ ਤੇ ਉਸ ਦੀ ਲੋਕ-ਪ੍ਰਿਅਤਾ ਦਾ ਕਾਰਨ ਬਣੇ। ਪੰਜਾਬੀ ਸੂਫ਼ੀ ਕਾਵਿ ਪਰੰਪਰਾ 'ਤੇ ਸਰਸਰੀ ਝਾਤ ਮਾਰਨ ਤੋਂ ਪਤਾ ਲੱਗਦਾ ਹੈ ਕਿ ਪੰਜਾਬੀ ਸੂਫ਼ੀ ਕਵੀਆਂ ਨੇ ਜ਼ਿਆਦਾਤਰ ਆਪਣੇ ਵਿਚਾਰਾਂ ਦਾ ਪ੍ਰਗਟਾ ਕਾਫ਼ੀ ਅਤੇ ਦੋਹੜਿਆਂ ਰਾਹੀਂ ਕੀਤਾ। ਗ਼ੁਲਾਮ ਫ਼ਰੀਦ ਕਾਫ਼ੀ ਅਤੇ ਦੋਹੜਿਆਂ ਦੇ ਨਾਲ-ਨਾਲ ਗ਼ਜ਼ਲ ਰੂਪ ਨੂੰ ਪ੍ਰਗਟਾ ਦਾ ਮਾਧਿਅਮ ਬਣਾਉਂਦਾ ਹੈ। ਕਾਫ਼ੀ ਦੀ ਨਿਫ਼ਾਸਤ, ਗ਼ੁਲਾਮ ਫ਼ਰੀਦ ਦੀਆਂ ਗ਼ਜ਼ਲਾਂ ਦਾ ਸ਼ਿੰਗਾਰ ਵੀ ਬਣੀ। ਕਾਫ਼ੀ ਦੀ ਰਚਨਾ ਵਿਧਾਨ ਅਤੇ ਰੂਪ ਸੰਰਚਨਾ ਵਿਚਲੀ ਸੁੰਦਰਤਾ ਗ਼ੁਲਾਮ ਫ਼ਰੀਦ ਦੇ ਕਾਵਿ-ਰੂਪਾਂ ਵਿਚ ਹੋਰ ਵਧੇਰੇ ਚਮਕੀ, ਕਿਉਂਕਿ ਕਾਫ਼ੀ ਨੂੰ ਜਿਸ ਸਿਖਰ ਤਕ ਪਹੁੰਚਾਇਆ ਜਾ ਸਕਦਾ ਸੀ, ਗ਼ੁਲਾਮ ਫ਼ਰੀਦ ਨੇ ਪਹੁੰਚਾ ਦਿੱਤਾ। ਗ਼ੁਲਾਮ ਫ਼ਰੀਦ ਦੇ ਆਲੋਚਕਾਂ ਅਤੇ ਪ੍ਰਸੰਸਕਾਂ ਦਾ ਇਹ ਵੀ ਕਹਿਣਾ ਹੈ ਕਿ ਗ਼ੁਲਾਮ ਫ਼ਰੀਦ ਦੇ ਕਾਵਿ ਵਿਚ 'ਕਾਫ਼ੀ' ਇਕ ਅਜਿਹੀ ਸਿਖਰ ਛੂਹ ਚੁੱਕੀ ਸੀ ਕਿ ਇਸ ਤੋਂ ਅੱਗੇ ਕਾਫ਼ੀ ਦਾ ਪ੍ਰਯੋਗ ਕੇਵਲ ਪਰੰਪਰਾ ਨੂੰ ਦੁਹਰਾਉਣਾ ਸੀ। ਮੱਧਕਾਲੀਨ ਕਵਿਤਾ ਦਾ ਇਤਿਹਾਸ ਇਹ ਦੱਸਦਾ ਹੈ ਕਿ ਹਰ ਕਵੀ ਇਕ ਵਿਸ਼ੇਸ਼ ਕਾਵਿ ਰੂਪ ਵਿਚ ਆਪਣੀ ਕਾਵਿ-ਪ੍ਰਤਿਭਾ ਨੂੰ ਪ੍ਰਗਟਾਉਂਦਾ, ਉਸ ਕਾਵਿ ਵਿਧਾ ਵਿਚ ਮੁਹਾਰਤ ਵੀ ਹਾਸਿਲ ਕਰਦਾ ਰਿਹਾ। ਗ਼ੁਲਾਮ ਫ਼ਰੀਦ ਦੀ ਇਹ ਮੁਹਾਰਤ ਕਾਫ਼ੀ ਦੀ ਵਿਧਾ ਦੇ ਇਤਿਹਾਸ ਵਿਚ ਵਿਸ਼ੇਸ਼ ਥਾਂ ਰੱਖਦੀ ਹੈ। ਗ਼ਜ਼ਲ ਨੂੰ ਸੂਫ਼ੀਆਨਾ ਅੰਦਾਜ਼ ਪਹਿਲੀ ਵਾਰ ਗ਼ੁਲਾਮ ਫ਼ਰੀਦ ਨੇ ਦਿੱਤਾ। ਇਹ ਠੀਕ ਹੈ ਕਿ ਗ਼ਜ਼ਲ ਦੀ ਪਰੰਪਰਾ ਬਹੁਤ ਪੁਰਾਣੀ ਹੈ ਪਰ ਪੰਜਾਬੀ ਗ਼ਜ਼ਲ ਵਿਚ ਰੂਹਾਨੀਅਤ ਦਾ ਤੱਤ ਭਰਨ ਦਾ ਸਿਹਰਾ ਗ਼ੁਲਾਮ ਫ਼ਰੀਦ ਦੇ ਸਿਰ ਬੱਝਦਾ ਹੈ। ਗ਼ੁਲਾਮ ਫ਼ਰੀਦ ਦੁਆਰਾ ਰਚੇ ਗਏ ਦੋਹੜੇ ਬੇਸ਼ੱਕ ਕਾਵਿ ਰਚਨਾ ਦੇ ਨਿਯਮਾਂ (ਛੰਦ, ਅਲੰਕਾਰ, ਤੁਕਾਂਤ) ਆਦਿ ਨੂੰ ਉਸ ਤਰ੍ਹਾਂ ਨਹੀਂ ਨਿਭਾਉਂਦੇ, ਜਿਸ ਤਰ੍ਹਾਂ ਪ੍ਰਬੀਨ ਕਵੀ ਆਪਣੀ ਕਵਿਤਾ ਵਿਚਲੀ ਤਕਨੀਕ ਨੂੰ ਸਿਰੇ ਚੜ੍ਹਾਉਂਦੇ ਹਨ, ਪਰੰਤੂ ਇਸ ਦੇ ਬਾਵਜੂਦ ਵੀ ਇਹ ਦੋਹੜੇ ਸੰਗੀਤ ਦੀ ਉਸ ਯੁਕਤੀ ਨੂੰ ਨਾਲ ਲੈ ਕੇ ਤੁਰਦੇ ਹਨ, ਜਿਸ ਰਾਹੀਂ ਗ਼ੁਲਾਮ ਫ਼ਰੀਦ ਦੀ ਰੂਹ ਦੀ ਹੂਕ ਸੰਗੀਤਾਮਕਤਾ ਵਿਚ ਹੋਰ ਉੱਚੀ ਹੋ ਜਾਂਦੀ ਹੈ। ਗ਼ੁਲਾਮ ਫ਼ਰੀਦ

ਦੀ ਸਮੁੱਚੀ ਕਾਵਿ ਰਚਨਾ ਸੰਗੀਤ ਦੇ ਅਤਿ ਨੇੜੇ ਹੈ। ਸੰਗੀਤ ਉਸ ਦੀ ਕਵਿਤਾ ਦੀ ਸ਼ਕਤੀ ਹੈ। ਇਸ ਦੀ ਕਵਿਤਾ ਵਿਚ ਸੰਗੀਤ ਦੀ ਲੈਅ ਉਸ ਦੇ ਅੱਖਰ ਅਤੇ ਅੱਖਰ, ਲਿੱਪੀ ਦੇ ਅੰਦਾਜ਼ ਵਿਚ ਇਸ ਤਰ੍ਹਾਂ ਸੁਰੱਖਿਅਤ ਹਨ ਕਿ ਗ਼ੁਲਾਮ ਫ਼ਰੀਦ ਦੇ ਦੋਹੜੇ, ਕਾਫ਼ੀਆਂ ਅਤੇ ਗ਼ਜ਼ਲਾਂ ਸੰਗੀਤਾਮਕਤਾ ਅਤੇ ਕਵਿਤਾ ਦੀ ਪਰੰਪਰਾ ਨੂੰ ਇਕੋ ਵੇਲੇ ਨਾਲ ਲੈ ਕੇ ਤੁਰਦੇ ਹਨ। ਇਸ ਪੱਖੋਂ ਗ਼ੁਲਾਮ ਫ਼ਰੀਦ ਦੀ ਇਹ ਦੇਣ ਅਤਿ ਮਹੱਤਵਪੂਰਣ ਹੈ। ਉਹਨਾਂ ਦੇ ਆਪਣੇ ਭਾਵ ਪ੍ਰਗਟਾਵੇ ਲਈ ਜਿਹੜੇ ਸ਼ਬਦ ਚੁਣੇ ਹਨ, ਉਹਨਾਂ ਨੂੰ ਸੰਗੀਤ ਦੀਆਂ ਸੁਰਾਂ ਦੀ ਕਸਵੱਟੀ ਉਪਰ ਤੋਲ ਕੇ ਕਾਨੀਬੱਧ ਕੀਤਾ ਹੈ:

**ਰਥ ਧੀਮੀਂ ਧੀਮੀਂ ਟੋਰ।**
**ਮੈਂਡਾ ਦਸਤਾ ਨਰਮ ਕਰੂਰ ਦਾ**
**ਮਤਾਂ ਵੰਗੀਂ ਲਗਮ ਟਕੋਰ।.....**
**ਮੈਂ ਤੇ ਯਾਰ ਫ਼ਰੀਦ ਮਣੇਸੂੰ**
**ਰਲ ਮਿਲ ਸ਼ਹਿਰ ਭੰਭੋਰ।** *(ਕਾਫ਼ੀ 47)*

ਗ਼ੁਲਾਮ ਫ਼ਰੀਦ ਸੂਫ਼ੀ ਕਾਵਿ-ਯਾਤਰਾ ਦੇ ਗੁਣਾਂਤਮਕ ਪੱਖ ਤੋਂ ਅੰਤਿਮ ਸੂਫ਼ੀ ਕਵੀ ਹੈ। ਕਿਸੇ ਵੀ ਕਾਵਿ-ਧਾਰਾ ਦੀ ਪਰੰਪਰਾ ਕਾਵਿ-ਪ੍ਰਤਿਭਾਵਾਂ ਤੋਂ ਸੱਖਣੀ ਨਹੀਂ ਹੁੰਦੀ। ਸਮੇਂ-ਸਮੇਂ ਕੁਝ ਕਾਵਿ-ਪ੍ਰਤਿਭਾਵਾਂ ਕਾਵਿ-ਧਾਰਾ ਵਿਚ ਪ੍ਰਵੇਸ਼ ਕਰਦੀਆਂ ਰਹਿੰਦੀਆਂ ਹਨ। ਇਹਨਾਂ ਨਾਲ ਕਾਵਿ-ਧਾਰਾ ਦਾ ਮੁੱਢ ਬੱਝਦਾ ਜਾਂ ਉਸ ਧਾਰਾ ਦਾ ਅੰਤ ਹੁੰਦਾ ਹੈ। ਕੁਝ ਉੱਚ ਕਵੀ ਕਿਉਂਕਿ ਉਸ ਕਾਵਿ-ਧਾਰਾ ਦੀਆਂ ਵੱਧ ਤੋਂ ਵੱਧ ਸਿਰਜਣਾਤਮਕ ਸੰਭਾਵਨਾਵਾਂ ਨੂੰ ਰੂਪਮਾਨ ਕਰ ਦੇਂਦੇ ਹਨ, ਉਹਨਾਂ ਦੇ ਵਿਦਾ ਹੋਣ ਤੋਂ ਬਾਅਦ ਉਸ ਕਾਵਿ-ਧਾਰਾ ਦੇ ਦੁਜੈਲ ਦਰਜੇ ਦੇ ਕਵੀ ਉਹਨਾਂ ਸੰਭਾਵਨਾਵਾਂ ਦਾ ਕੇਵਲ ਦੁਹਰਾਓ ਮਾਤਰ ਹੀ ਕਰਦੇ ਰਹਿੰਦੇ ਹਨ। ਪੰਜਾਬੀ ਸੂਫ਼ੀ ਕਾਵਿ ਦੀ ਇਹ ਯਾਤਰਾ ਸ਼ੇਖ਼ ਫ਼ਰੀਦ ਤੋਂ ਗ਼ੁਲਾਮ ਫ਼ਰੀਦ ਤਕ ਆਪਣੀ ਗੌਰਵ ਗਾਥਾ ਕਹਿੰਦੀ ਰਹੀ ਹੈ। ਗ਼ੁਲਾਮ ਫ਼ਰੀਦ ਤੋਂ ਪਿੱਛੋਂ ਸੂਫ਼ੀ-ਕਾਵਿ ਜਗਤ ਵਿਚ ਕੁਝ ਕਵੀਆਂ ਜਿਵੇਂ ਮੀਆਂ ਹਦਾਇਤ ਉੱਲਾ, ਉਮਰ ਬਖ਼ਸ਼ ਦਰਵੇਸ਼, ਕਾਲੀ ਦਾਸ, ਕਿਸ਼ਨ ਸਿੰਘ ਨੇ ਪ੍ਰਵੇਸ਼ ਕੀਤਾ, ਪਰੰਤੂ ਗ਼ੁਲਾਮ ਫ਼ਰੀਦ ਦੀ ਤਰ੍ਹਾਂ ਉਹ ਸੂਫ਼ੀ-ਦਰਸ਼ਨ, ਸੂਫ਼ੀ-ਕਾਵਿ ਅਤੇ ਲੋਕ-ਪ੍ਰਿਅਤਾ ਦੀਆਂ ਹੱਦਾਂ ਨੂੰ ਨਾ ਛੂਹ ਸਕੇ, ਜਿਨ੍ਹਾਂ ਹੱਦਾਂ ਦੇ ਬੰਨੇ ਗ਼ੁਲਾਮ ਫ਼ਰੀਦ ਦੇ ਉਸਾਰੇ ਸਨ।

## ਪੰਜਾਬੀ ਸਭਿਆਚਾਰ ਦਾ ਨਿਰੂਪਣ

ਗ਼ੁਲਾਮ ਫ਼ਰੀਦ ਦੇ ਕਾਵਿ ਜਗਤ ਦਾ ਇਕ ਹੋਰ ਲੱਛਣ ਜਿਹੜਾ ਕਿ ਪੰਜਾਬੀ ਸੂਫ਼ੀ-ਕਾਵਿ ਵਿਚ ਉਸ ਦਾ ਵਿਸ਼ੇਸ਼ ਸਥਾਨ ਨਿਰਧਾਰਿਤ ਕਰਦਾ ਹੈ, ਉਹ ਇਹ ਹੈ ਕਿ ਪੰਜਾਬੀ ਸਭਿਆਚਾਰ ਪ੍ਰਤੀ ਇਕ ਵਿਲੱਖਣ ਕਾਵਿ-ਦ੍ਰਿਸ਼ਟੀਕੋਣ ਢਾਂਚੇ, ਪੰਜਾਬੀ ਲੋਕ ਜੀਵਨ, ਪ੍ਰੀਤ ਕਹਾਣੀਆਂ ਦੇ ਨਾਇਕ-ਨਾਇਕਾਵਾਂ ਨੂੰ

ਉਹਨਾਂ ਦੇ ਭੂਗੋਲਿਕ ਚੌਗਿਰਦੇ ਸਮੇਤ ਚਿਤਰਦਾ ਹੈ। ਉਹ ਅਜਿਹਾ ਕਰਦਿਆਂ ਇਹਨਾਂ ਪਾਤਰਾਂ ਦੀ ਪੰਜਾਬੀ ਸਭਿਆਚਾਰ ਵਿਚ ਵਿਸ਼ੇਸ਼ ਸਥਿਤੀ ਉਪਰ ਵਧੇਰੇ ਬਲ ਦਿੰਦਾ ਹੈ। ਉਸ ਦੀ ਕਾਫ਼ੀ ਦੀਆਂ ਸਤਰਾਂ ਹਨ:

**ਡਿਸਮ ਨ ਰਾਵਲ ਰਾਂਝਣ ਸਾਈਂ।**
**ਰੰਗ ਪੁਰ ਸਾਰਾ ਉਜੜਿਆ ਜਾਈਂ।**
**ਕੌੜੇ ਕਹਿਰ ਕੁਲਲੇ ਵੌ ਯਾਰ।** *(ਕਾਫ਼ੀ 49)*

ਰੰਗਪੁਰ ਉਹ ਕਸਬਾ ਹੈ ਜਿਥੇ ਹੀਰ ਆਪਣੀ ਮਰਜ਼ੀ ਦੇ ਖ਼ਿਲਾਫ਼ ਵਿਆਹੀ ਗਈ ਅਤੇ ਉਸ ਦਾ ਪ੍ਰੇਮੀ ਰਾਂਝਾ ਗਲੀਆਂ ਦੇ ਕੱਖ ਛਾਣਦਾ ਇਥੇ ਹੀ ਖ਼ਾਕ ਹੋ ਗਿਆ। ਇਸ ਘਟਨਾ ਨੂੰ ਆਧਾਰ ਬਣਾ ਕੇ ਖ਼੍ਵਾਜਾ ਸਾਹਿਬ ਫ਼ੁਰਮਾਉਂਦੇ ਹਨ ਕਿ ਰੰਗਪੁਰ ਵਿਚ ਮੇਰਾ ਪਿਆਰਾ ਰਾਂਝਣ ਨਜ਼ਰ ਨਹੀਂ ਆਉਂਦਾ, ਇਸ ਲਈ ਘਰ ਬਾਰ ਵੀਰਾਨ ਤੇ ਕੌੜੇ ਹਨ।

## ਆਧੁਨਿਕ ਕਾਲ ਵਿਚ ਪ੍ਰਾਸੰਗਿਕਤਾ

ਆਧੁਨਿਕ ਕਾਲ ਵਿਚ ਵੀ ਖ਼੍ਵਾਜਾ ਗ਼ੁਲਾਮ ਫ਼ਰੀਦ ਦੇ ਲੋਕ ਮਨਾਂ ਉੱਤੇ ਪ੍ਰਭਾਵ ਵੇਖੇ ਜਾ ਸਕਦੇ ਹਨ। ਭਾਰਤੀ ਤੇ ਪਾਕਿਸਤਾਨੀ ਰੇਡੀਓ ਸਟੇਸ਼ਨਾਂ/ਟੀ.ਵੀ. ਸਟੇਸ਼ਨਾਂ ਤੋਂ ਉਸ ਦੀਆਂ ਕਾਫ਼ੀਆਂ ਦੀ ਫ਼ਰਮਾਇਸ਼, ਇਸ ਗੱਲ ਦੀ ਸੂਚਕ ਹੈ ਕਿ ਸਾਡੇ ਅਜੋਕੇ ਕਾਲ ਦੇ ਗਵੱਈਏ ਉਸ ਦੀ ਕਾਵਿ-ਲੈਅ ਤੇ ਸੰਗੀਤਾਮਕਤਾ ਪ੍ਰਤੀ ਕਿੰਨੇ ਆਕਰਸ਼ਿਤ ਹਨ। ਆਧੁਨਿਕ ਪੰਜਾਬੀ ਕਵੀਆਂ ਦੇ ਸੰਦਰਭ ਵਿਚ ਖ਼੍ਵਾਜਾ ਗ਼ੁਲਾਮ ਫ਼ਰੀਦ ਦੇ ਅਧਿਐਨ ਰਾਹੀਂ ਹੋਰ ਵੀ ਮੁੱਲਵਾਨ ਸਿੱਟੇ ਪ੍ਰਾਪਤ ਕੀਤੇ ਜਾ ਸਕਦੇ ਹਨ। ਵਿਚਾਰਧਾਰਾਈ ਪੱਧਰ 'ਤੇ ਬਿਨਾਂ ਸ਼ੱਕ ਆਧੁਨਿਕ ਕਾਵਿ ਬੋਧ ਸੂਫ਼ੀ ਦਰਸ਼ਨ ਨੂੰ ਅੰਸ਼ਿਕ ਪੱਧਰ 'ਤੇ ਹੀ ਪ੍ਰਸਤੁਤ ਕਰਦਾ ਹੈ, ਪਰ ਇਸ ਨਾਲ ਆਧੁਨਿਕ ਕਵਿਤਾ ਦਾ ਪੰਜਾਬੀ ਸੂਫ਼ੀ ਪਰੰਪਰਾ ਨਾਲ ਸੰਬੰਧ ਪ੍ਰਤੱਖ ਹੁੰਦਾ ਹੈ। ਖ਼੍ਵਾਜਾ ਗ਼ੁਲਾਮ ਫ਼ਰੀਦ ਦੇ ਛੰਦਾਂ, ਲੈਅ ਤੇ ਸੰਗੀਤ ਨੂੰ ਅਚੇਤ ਜਾਂ ਸੁਚੇਤ ਪੱਧਰ 'ਤੇ ਆਧੁਨਿਕ ਗੀਤ-ਕਾਵਿ ਵਿਚ ਸਮੋਏ ਹੋਏ ਪਛਾਣਿਆ ਜਾ ਸਕਦਾ ਹੈ। ਪ੍ਰਸਿੱਧ ਹਿੰਦੀ ਸਾਹਿਤ ਇਤਿਹਾਸਕਾਰ ਆਚਾਰੀਆ ਰਾਮ ਚੰਦਰ ਸ਼ੁਕਲ ਨੇ ਕਿਹਾ ਹੈ ਕਿ ਸੱਚਾ ਕਵੀ ਉਹ ਹੈ ਜਿਹੜਾ ਆਉਣ ਵਾਲੇ ਯੁੱਗ ਨੂੰ ਪ੍ਰਭਾਵਿਤ ਕਰੇ। ਹਜ਼ਾਰ ਪ੍ਰਸ਼ਾਦ ਦਿਵੇਦੀ ਦਾ ਕਥਨ ਹੈ ਕਿ ਉਹ ਕਵੀ ਪ੍ਰਾਸੰਗਿਕ ਹੈ, ਜਿਸ ਦੀਆਂ ਲੀਹਾਂ ਉੱਤੇ ਆਉਣ ਵਾਲੇ ਸਾਹਿਤਕਾਰ ਰਚਨਾ ਕਰਦੇ ਹਨ। ਡਾ. ਨਾਮਵਰ ਸਿੰਘ ਦਾ ਕਹਿਣਾ ਹੈ ਕਿ ਕਵਿਤਾ ਦੀ ਸਮਕਾਲੀਨਤਾ ਕਵੀ ਯੁੱਗ ਪਹਿਚਾਨ ਉਪਰ ਨਿਰਭਰ ਕਰਦੀ ਹੈ। ਗ਼ੁਲਾਮ ਫ਼ਰੀਦ ਦੇ ਸੰਦਰਭ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਉਸ ਦੀ ਇਹ ਪਹਿਚਾਣ ਅੱਜ ਤਕ ਕਾਇਮ ਹੈ ਕਿਉਂਕਿ ਇਸ ਪਹਿਚਾਣ ਦੇ ਚਿੰਨ੍ਹ ਆਧੁਨਿਕ ਕਾਵਿ ਵਿਚ ਲਖਸ਼ਿਤ ਹਨ। ਗ਼ੁਲਾਮ ਫ਼ਰੀਦ ਦੀ ਇਹ ਪਰੰਪਰਾ ਕਦ ਤਕ ਚੱਲੇਗੀ, ਇਸ ਦਾ ਜਵਾਬ ਗ਼ੁਲਾਮ ਫ਼ਰੀਦ ਦੀ ਸਦੀਵੀ ਰਚਨਾ ਹੈ

ਕਿਉਂਕਿ ਇਸ ਰਚਨਾ ਵਿਚਲਾ ਸੱਚ ਮਨੁੱਖ ਦੇ ਸੱਚ ਦੇ ਬਰਾਬਰ ਦਾ ਹੈ। ਗ਼ੁਲਾਮ ਫ਼ਰੀਦ ਦਾ ਸੂਫ਼ੀ ਕਾਵਿ ਵਿਚ ਸਥਾਨ ਨਿਸ਼ਚਿਤ ਕਰਨ ਸਮੇਂ ਸਾਨੂੰ ਇਹਨਾਂ ਸਾਰੇ ਪ੍ਰਭਾਵਾਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਕਬੂਲਣਾ ਪਵੇਗਾ।

**—ਡਾ. ਹਰਮਿੰਦਰ ਸਿੰਘ ਬੇਦੀ**
*ਪ੍ਰੋਫ਼ੈਸਰ ਤੇ ਮੁਖੀ*
ਹਿੰਦੀ ਵਿਭਾਗ
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਜੀਵਨ, ਸ਼ਖ਼ਸੀਅਤ ਤੇ ਵਿਚਾਰਧਾਰਾ

ਗ਼ੁਲਾਮ ਫ਼ਰੀਦ ਪ੍ਰਸਿੱਧ ਸੂਫ਼ੀ ਸੰਤ ਅਤੇ ਪੀਰ ਹੋਏ ਹਨ। ਆਪ ਪੰਜਾਬੀ ਸੂਫ਼ੀ ਕਾਵਿ ਪਰੰਪਰਾ ਦੇ ਅੰਤਲੇ ਉੱਚ ਕੋਟੀ ਦੇ ਵਿਦਵਾਨ ਹਨ। ਉਹ ਪੰਜਾਬੀ ਸੂਫ਼ੀ ਕਵਿਤਾ ਵਿਚ ਆਪਣਾ ਇਕ ਵਿਸ਼ੇਸ਼ ਮੁਕਾਮ ਰੱਖਦੇ ਹਨ। ਭਾਵੇਂ ਅਕਾਦਮਿਕ ਆਲੋਚਕਾਂ ਨੇ ਗ਼ੁਲਾਮ ਫ਼ਰੀਦ ਨੂੰ ਬਹੁਤਾ ਨਹੀਂ ਗੌਲਿਆ ਅਤੇ ਉਹਨਾਂ ਦੀਆਂ ਕਾਫ਼ੀਆਂ ਬਾਰੇ ਬਹੁਤ ਘੱਟ ਕੰਮ ਹੋਇਆ ਹੈ ਪਰੰਤੂ ਜਨ-ਮਾਨਸ ਵਿਚ ਉਹਨਾਂ ਦੀਆਂ ਕਾਫ਼ੀਆਂ ਬਹੁਤ ਮਕਬੂਲ ਹਨ। ਉਹ ਸੂਫ਼ੀ ਕਾਵਿ ਦੀਆਂ ਸਗਲ ਸੰਭਾਵਨਾਵਾਂ ਨੂੰ ਨਿਖਾਰਦੇ ਅਤੇ ਵਿਸਤਾਰਦੇ ਹਨ। ਉਨ੍ਹੀਵੀਂ ਸਦੀ ਵਿਚ ਸੱਯਦ ਹਾਸ਼ਮ ਅਤੇ ਗ਼ੁਲਾਮ ਫ਼ਰੀਦ ਹੀ ਪ੍ਰਮੁੱਖ ਸੂਫ਼ੀ ਕਵੀ ਹੋਏ ਹਨ। ਗ਼ੁਲਾਮ ਫ਼ਰੀਦ ਅਰਬੀ, ਫ਼ਾਰਸੀ, ਉਰਦੂ ਅਤੇ ਮਾਰਵਾੜੀ ਆਦਿਕ ਮੁਖ਼ਤਲਿਫ਼ ਭਾਸ਼ਾਵਾਂ ਦੇ ਪ੍ਰਸਿੱਧ ਵਿਦਵਾਨ ਸਨ ਅਤੇ ਉਹਨਾਂ ਦੀ ਕਾਵਿ ਸ਼ਬਦਾਵਲੀ ਵਿਚ ਇਹਨਾਂ ਸਾਰੀਆਂ ਭਾਸ਼ਾਵਾਂ ਦੀ ਸ਼ਬਦਾਵਲੀ ਦਾ ਭਰਪੂਰ ਪ੍ਰਯੋਗ ਹੋਇਆ ਪਰੰਤੂ ਮੂਲ ਰੂਪ ਵਿਚ ਉਹ ਮੁਲਤਾਨੀ ਉਪਭਾਸ਼ਾ ਦੇ ਕਵੀ ਸਨ ਅਤੇ ਇਸ ਭਾਸ਼ਾ ਦਾ ਜਿਤਨਾ ਕੁਸ਼ਲ ਅਤੇ ਕਲਾਮਈ ਪ੍ਰਯੋਗ ਗ਼ੁਲਾਮ ਫ਼ਰੀਦ ਨੇ ਕੀਤਾ ਹੈ, ਉਤਨਾ ਉਸ ਦੇ ਕਿਸੇ ਹੋਰ ਪੂਰਵਕਾਲੀ ਜਾਂ ਸਮਕਾਲੀ ਕਵੀ ਨੇ ਨਹੀਂ ਕੀਤਾ।

ਗ਼ੁਲਾਮ ਫ਼ਰੀਦ ਸੂਫ਼ੀਆਂ ਦੇ ਚਿਸ਼ਤੀ ਸਿਲਸਿਲੇ ਨਾਲ ਸੰਬੰਧਿਤ ਹਨ। ਮੁਲਤਾਨੀ ਭਾਸ਼ਾ ਵਿਚ ਰਚੀਆਂ ਉਹਨਾਂ ਦੀਆਂ ਕਾਫ਼ੀਆਂ ਗੰਭੀਰ, ਸੂਖਮ ਤੇ ਸੁਹਜ ਭਰਪੂਰ ਹਨ। ਇਹਨਾਂ ਵਿਚ ਉਹਨਾਂ ਨੇ ਆਪਣੇ ਸੂਫ਼ੀ ਅਨੁਭਵ ਨੂੰ ਨਿਮਰਤਾ, ਕੋਮਲਤਾ ਅਤੇ ਮਧੁਰ ਧੁਨਾਂ ਰਾਹੀਂ ਬਿਆਨ ਕੀਤਾ ਹੈ। ਉਹਨਾਂ ਨੇ ਇਸਲਾਮੀ ਰਹੱਸਵਾਦ ਅਥਵਾ ਸੂਫ਼ੀ ਵਿਚਾਰਧਾਰਾ ਦੇ ਵਿਭਿੰਨ ਪੱਖਾਂ—ਪ੍ਰਭੂ ਪ੍ਰੇਮ, ਪ੍ਰਭੂ ਭਗਤੀ, ਪ੍ਰਭੂ ਦੀ ਸ੍ਰੇਸ਼ਟਤਾ ਤੇ ਸਰਵ-ਵਿਆਪਕਤਾ, ਨਿਮਰਤਾ, ਮਿੱਠਤ, ਬਰਾਬਰਤਾ, ਸਾਂਝੀਵਾਲਤਾ ਤੇ ਲੋਕ ਸੇਵਾ ਆਦਿ ਨੂੰ ਅਸਲ ਰੂਪ ਵਿਚ ਪੇਸ਼ ਕੀਤਾ ਹੈ। ਗ਼ੁਲਾਮ ਫ਼ਰੀਦ ਨੇ ਆਪਣੀ ਰਚਨਾ ਵਿਚ ਨਸਲੀ, ਸਮਾਜੀ, ਸੰਪਰਦਾਇਕ ਅਤੇ ਸਥਾਨਕ ਵਿਤਕਰਿਆਂ ਨੂੰ ਤਿਆਗ ਕੇ ਸਮੂਹ ਜੀਵਨ ਨੂੰ ਇਕ ਸਾਂਝੇ ਅਤੇ ਮਾਨਵੀ ਵਿਧਾਨ ਵਿਚ ਪਰੋ ਕੇ ਏਕਤਾ ਅਤੇ ਸਾਂਝੀਵਾਲਤਾ ਦਾ ਮਾਹੌਲ ਸਿਰਜ ਕੇ ਸਮੁੱਚੀ ਮਾਨਵਤਾ ਨੂੰ ਪਰਮ ਸੱਤਾ ਨਾਲ ਇਕ-ਮਿੱਕ ਹੋਣ ਦਾ ਸੰਦੇਸ਼ ਦਿੱਤਾ ਹੈ।

## ਜੀਵਨ ਤੇ ਸ਼ਖ਼ਸੀਅਤ

ਗ਼ੁਲਾਮ ਫ਼ਰੀਦ ਦੇ ਵਡੇਰੇ ਅਰਬ ਨਿਵਾਸੀ ਸਨ ਜਿਨ੍ਹਾਂ ਦਾ ਰਿਸ਼ਤਾ ਫ਼ਾਰੂਕ-ਆਜ਼ਮ, ਹਜ਼ਰਤ ਉਮਰ ਨਾਲ ਜਾ ਜੁੜਦਾ ਹੈ। ਇਹ ਲੋਕ ਅਰਬ ਤੋਂ ਸਿੰਧ ਵਿਚ ਆਏ। ਇਹਨਾਂ ਦੇ ਵਡੇਰੇ ਇਥੇ ਸਿੰਧ ਹਕੂਮਤ ਦੀਆਂ ਉਚੇਰੀਆਂ ਪਦਵੀਆਂ ਉਪਰ ਵੀ ਸੁਸ਼ੋਭਤ ਰਹੇ। ਫ਼ਾਰੂਕੀ ਨਸਲ ਤੇ ਵਲੀਆਂ ਦੀ ਔਲਾਦ ਹੋਣ, ਉੱਚਤਮ ਰੂਹਾਨੀ ਯੋਗਤਾ ਕਰਕੇ ਅਤੇ ਇਹਨਾਂ ਦੇ ਨਿੱਜੀ ਵਿਹਾਰ ਕਾਰਨ ਇਥੋਂ ਦੇ ਲੋਕਾਂ ਨੇ ਇਸ ਖ਼ਾਨਦਾਨ ਨੂੰ ਬਹੁਤ ਆਦਰ-ਮਾਣ ਦਿੱਤਾ। ਇਸੇ ਕਰਕੇ ਇਹਨਾਂ ਪਹਿਲਾਂ ਸਿੰਧ ਵਿਚ ਸੈਤਪੁਰ ਦੇ ਲਾਗੇ ਯਾਰਾਂਵਾਲੀ ਅਤੇ ਫਿਰ ਮਿੱਠਨ ਖ਼ਾਂ ਰਈਸ ਜੋ ਇਸ ਖ਼ਾਨਦਾਨ ਦਾ ਬਹੁਤ ਉਪਾਸ਼ਕ ਸੀ, ਨੂੰ ਕਹਿ ਕੇ ਕੋਟ ਮਿੱਠਨ ਦੀ ਨੀਂਹ ਰੱਖੀ ਅਤੇ ਉਥੇ ਹੀ ਇਹਨਾਂ ਆਪਣਾ ਪੱਕਾ ਟਿਕਾਣਾ ਬਣਾ ਲਿਆ। ਇਹਨਾਂ ਦੇ ਵਡੇਰੇ ਪਹਿਲਾਂ ਸੁਹਰਾਵਰਦੀਆ ਸੂਫ਼ੀ ਸੰਤ ਪਰੰਪਰਾ ਨਾਲ ਆਪਣਾ ਨਾਤਾ ਜੋੜ ਕੇ ਰੂਹਾਨੀ ਖੇਤਰ ਵਿਚ ਸੇਵਾ ਕਰਦੇ ਰਹੇ, ਪਿੱਛੋਂ ਸੁਹਰਾਵਰਦੀਆਂ ਦੀ ਅਮਲੀ ਸ਼ਕਤੀ ਨੂੰ ਘਟਦਿਆਂ ਵੇਖ ਕੇ ਉਹ ਚਿਸ਼ਤੀਆ ਸਿਲਸਿਲੇ ਦੇ ਪ੍ਰਸਿੱਧ ਬਜ਼ੁਰਗ ਖ਼੍ਵਾਜਾ ਫ਼ਖ਼ਰੁਦੀਨ ਦਿਹਲਵੀ ਦੇ ਖ਼ਲੀਫ਼ਾ ਕਿਬਲਾ ਆਲਮ ਖ਼੍ਵਾਜਾ ਨੂਰ ਮੁਹੰਮਦ ਮਹਾਰਵੀ ਦੇ ਮੁਰੀਦ ਹੋ ਗਏ।

ਗ਼ੁਲਾਮ ਫ਼ਰੀਦ ਦੇ ਪਿਤਾ ਮੌਲਾਣਾ ਖ਼ੁਦਾ ਬਖ਼ਸ਼ ਜਨਮ ਤੋਂ ਹੀ ਸਾਧੂ ਸੁਭਾਅ ਦੇ ਮਾਲਕ ਅਤੇ ਉੱਚਕੋਟੀ ਦੇ ਵਿਦਵਾਨ ਹੋਏ ਹਨ। ਉਹ ਆਪਣੇ ਸ਼ੁਭ ਵਿਚਾਰਾਂ ਅਤੇ ਲੋਕ ਸੇਵਾ ਰਾਹੀਂ ਲੋਕਾਂ ਨੂੰ ਰੂਹਾਨੀ ਸਿੱਖਿਆ ਦਿੰਦੇ ਸਨ। ਪਿੱਛੋਂ ਖ਼ੁਦਾ ਬਖ਼ਸ਼ ਮਿੱਠਨ ਕੋਟ ਨੂੰ ਛੱਡ ਕੇ ਰਿਆਸਤ ਬਹਾਵਲਪੁਰ ਦੀ ਤਹਿਸੀਲ ਖ਼ਾਨਪੁਰ ਵਿਚ ਚਾਚੜਾ ਨਗਰ ਦੇ ਵਸਨੀਕ ਬਣ ਗਏ। ਖ਼ੁਦਾ ਬਖ਼ਸ਼ ਦੇ ਚਲਾਣੇ ਸਮੇਂ ਗ਼ੁਲਾਮ ਫ਼ਰੀਦ ਦੀ ਆਯੂ ਅੱਠ ਸਾਲ ਤੇ ਇਹਨਾਂ ਦੇ ਵੱਡੇ ਭਰਾ ਗ਼ੁਲਾਮ ਫ਼ਖ਼ਰੁੱਦੀਨ ਭਰ ਜਵਾਨੀ ਵਿਚ ਸਨ। ਇਸ ਕਰਕੇ ਗ਼ੁਲਾਮ ਫ਼ਖ਼ਰੁੱਦੀਨ ਗੱਦੀ-ਨਸ਼ੀਨ ਮੁਕੱਰਰ ਹੋਏ। ਫ਼ਖ਼ਰੁੱਦੀਨ ਵੀ ਆਪਣੇ ਪਿਤਾ ਵਾਂਗ ਰੂਹਾਨੀ ਸਿੱਖਿਆ ਤੇ ਲੋਕ ਸੇਵਾ ਕਾਰਨ ਜਨ-ਸਮੂਹ ਵਿਚ ਬਹੁਤ ਮਕਬੂਲ ਹੋਏ। ਉਹਨਾਂ ਦੇ ਮੁਰੀਦਾਂ ਦਾ ਦਾਇਰਾ ਦੂਰ-ਦੂਰ ਤਕ ਫੈਲਿਆ ਹੋਇਆ ਸੀ। ਉਹਨਾਂ ਦੇ ਚੁਰੰਜਾ ਸਾਲ ਦੀ ਆਯੂ ਵਿਚ ਅਕਾਲ ਚਲਾਣੇ ਤੋਂ ਪਿੱਛੋਂ ਉਹਨਾਂ ਦੇ ਛੋਟੇ ਵੀਰ ਤੇ ਮੁਰੀਦ, ਗ਼ੁਲਾਮ ਫ਼ਰੀਦ ਉਤਰਾਧਿਕਾਰੀ ਬਣੇ। ਗ਼ੁਲਾਮ ਫ਼ਰੀਦ ਨੂੰ ਆਪਣੇ ਵੱਡੇ ਭਰਾਤਾ ਨਾਲ ਬਹੁਤ ਪ੍ਰੇਮ ਸੀ ਤੇ ਪੀਰ ਦੇ ਤੌਰ 'ਤੇ ਉਹਨਾਂ ਪ੍ਰਤਿ ਬਹੁਤ ਸ਼ਰਧਾ ਸੀ। ਉਹ ਫ਼ਖ਼ਰੁੱਦੀਨ ਅਤੇ ਰੱਬ ਵਿਚ ਕੋਈ ਭਿੰਨਤਾ ਨਹੀਂ ਸੀ ਸਮਝਦੇ। ਇਸੇ ਕਾਰਨ ਗ਼ੁਲਾਮ ਫ਼ਰੀਦ ਦੀਆਂ ਕਾਫ਼ੀਆਂ ਵਿਚ ਬਹੁਤ ਥਾਵਾਂ ਉੱਤੇ ਫ਼ਖ਼ਰੁੱਦੀਨ ਦਾ ਪੂਰੇ ਜਜ਼ਬੇ, ਪਿਆਰ ਤੇ ਸਤਿਕਾਰ ਨਾਲ ਵਰਣਨ ਕੀਤਾ ਹੋਇਆ ਮਿਲਦਾ ਹੈ :

- **ਫ਼ਖ਼ਰੁਦੀਨ ਮਿਠਲ ਦੇ ਸ਼ੌਕੋਂ।**
  **ਦਮ ਦਮ ਨਿਕਲਮ ਦੂਦ।**

- ਚਸ਼ਮਾਂ ਫ਼ਖ਼ਰੁਦੀਨ ਮਿਠਲ ਦੀਆਂ।
  ਤਨ ਮਨ ਕੀਤਾ ਚੂਰ।
  ਘੋਲ ਘਤਾਂ ਮੈਂ ਫ਼ਖ਼ਰ ਜਹਾਂ ਤੋਂ।
  ਜਨਤ ਹੂਰ ਕਸੂਰ।
- ਫ਼ਖ਼ਰ ਜਹਾਂ ਹਿਕ ਰੀਤ ਸੁਝਾਈ।
  ਅਰਜ਼ੀ ਥੀਆ ਯਕ ਬਾਰ ਸਮਾਈ।
  ਜ਼ੁਲਮਤ ਬਣ ਗਈ ਨੂਰੋ ਨੂਰ।
- ਫ਼ਖ਼ਰ ਜਹਾਂ ਕਬੂਲ ਕੀਤੋ ਸੇ।
  ਵਾਕਫ਼ ਕੁਲ ਇਸਰਾਰ ਥੀਉਸੇ।

ਗ਼ੁਲਾਮ ਫ਼ਰੀਦ ਦਾ ਜਨਮ 1261 ਹਿਜਰੀ (1841 ਈ.) ਵਿਚ ਚਾਚੜਾ (ਬਹਾਵਲਪੁਰ) ਦੇ ਮੁਕਾਮ ਉੱਤੇ ਹੋਇਆ। ਬਚਪਨ ਵਿਚ ਗ਼ੁਲਾਮ ਫ਼ਰੀਦ ਦਾ ਨਾਮ 'ਖ਼ੁਰਸ਼ੀਦ ਆਲਮ' ਰੱਖਿਆ ਗਿਆ ਸੀ। ਆਪ ਚਾਰ ਸਾਲ ਦੇ ਸਨ ਕਿ ਮਾਤਾ ਜੀ ਤੇ ਅੱਠ ਸਾਲ ਦੇ ਹੋਏ ਤਾਂ ਪਿਤਾ ਜੀ ਦਾ ਸਾਇਆ ਸਿਰ ਤੋਂ ਉੱਠ ਗਿਆ। ਇਹਨਾਂ ਦੇ ਪਾਲਣ ਪੋਸਣ ਦਾ ਕਾਰਜ ਵੱਡੇ ਭਰਾਤਾ ਫ਼ਖ਼ਰੁੱਦੀਨ, ਜਿਨ੍ਹਾਂ ਦੀ ਆਪਣੀ ਕੋਈ ਔਲਾਦ ਨਹੀਂ ਸੀ, ਨੇ ਆਪਣੇ ਪੁੱਤਰ ਵਾਂਗ ਕੀਤਾ। ਇਹਨਾਂ ਦੇ ਮਾਮਾ ਮਲਕ ਗ਼ੁਲਾਮ ਮੁਹੰਮਦ ਡੇਰਾ ਗ਼ਾਜ਼ੀ ਖ਼ਾਂ ਦੇ ਰਈਸਾਂ ਵਿਚੋਂ ਸਨ, ਉਹ ਗ਼ੁਲਾਮ ਫ਼ਰੀਦ ਦਾ ਬਹੁਤ ਧਿਆਨ ਰੱਖਦੇ ਸਨ। ਫ਼ਖ਼ਰੁੱਦੀਨ ਦੀ ਸਹਿਮਤੀ ਨਾਲ ਕੁਝ ਸਮੇਂ ਪਿੱਛੋਂ ਇਹਨਾਂ ਦੇ ਮਾਮਾ ਜੀ ਗ਼ੁਲਾਮ ਫ਼ਰੀਦ ਨੂੰ ਆਪਣੇ ਸ਼ਾਹੀ ਮਹੱਲਾਂ ਵਿਚ ਲੈ ਗਏ ਅਤੇ ਉਥੇ ਹੀ ਇਹਨਾਂ ਦਾ ਪਾਲਣ ਪੋਸ਼ਣ ਨਵਾਬਜ਼ਾਦਿਆਂ ਵਾਂਗ ਹੋਇਆ। ਗ਼ੁਲਾਮ ਫ਼ਰੀਦ ਨੇ ਆਪਣੇ ਭਰਾਤਾ ਫ਼ਖ਼ਰੁੱਦੀਨ ਅਤੇ ਆਪਣੇ ਉਸਤਾਦ ਮੌਲਾਣਾ ਕਾਇਮ ਦੀਨ ਪਾਸੋਂ ਸੰਸਾਰਕ ਤੇ ਧਾਰਮਿਕ ਸਿੱਖਿਆ ਪ੍ਰਾਪਤ ਕੀਤੀ। ਗ਼ੁਲਾਮ ਫ਼ਰੀਦ ਬੜੇ ਹੀ ਤੀਖਣ ਬੁੱਧੀ ਦੇ ਮਾਲਕ ਸਨ। ਇਹਨਾਂ ਨੇ ਪੂਰੀ ਲਗਨ ਨਾਲ ਵਿਦਿਆ ਪ੍ਰਾਪਤ ਕੀਤੀ। ਕਿਹਾ ਜਾਂਦਾ ਹੈ ਕਿ ਇਹਨਾਂ ਨੇ ਅੱਠ ਸਾਲ ਦੀ ਆਯੂ ਵਿਚ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਕਰ ਲਿਆ ਸੀ। ਛੇਤੀ ਹੀ ਪਿੱਛੋਂ ਹਦੀਸ, ਕੁਰਾਨ ਸ਼ਰੀਫ਼ ਦੀ ਤਸ਼ਰੀਹ, ਫਿਕਾਅ ਆਦਿ ਦੂਸਰੀਆਂ ਰੂਹਾਨੀ ਸਿੱਖਿਆਵਾਂ ਵਿਚ ਵੀ ਕਾਫ਼ੀ ਮੁਹਾਰਤ ਪੈਦਾ ਕਰ ਲਈ। ਵੱਡੇ ਵੀਰ ਦੀ ਅਗਵਾਈ ਵਿਚ ਆਪ ਛੇਤੀ ਹੀ ਸੰਸਾਰਕ ਤੇ ਧਾਰਮਿਕ ਵਿਦਿਆ ਵਿਚ ਮਾਹਰ ਹੋ ਗਏ। ਇਕ ਜਗਿਆਸੂ ਲਈ ਜਿਸ ਵੀ ਗਿਆਨ ਦੀ ਲੋੜ ਹੁੰਦੀ ਹੈ, ਉਹ ਗ੍ਰਹਿਣ ਕੀਤੀ। ਦੀਨੀ ਸਿੱਖਿਆ ਤੋਂ ਇਲਾਵਾ ਇਹਨਾਂ ਨੇ ਇਤਿਹਾਸ ਤੇ ਭੂਗੋਲ ਦਾ ਵੀ ਚੰਗਾ ਮੁਤਾਲਿਆ ਕੀਤਾ। ਇਤਿਹਾਸਕ ਥਾਵਾਂ ਦੀ ਯਾਤਰਾ ਕਰਨਾ ਇਹਨਾਂ ਦਾ ਖ਼ਾਸ ਸ਼ੌਕ ਸੀ।

ਗ਼ੁਲਾਮ ਫ਼ਰੀਦ ਨੇ ਅਰਬੀ, ਫ਼ਾਰਸੀ ਤੋਂ ਇਲਾਵਾ ਉਰਦੂ, ਸਿੰਧੀ, ਮੁਲਤਾਨੀ, ਹਿੰਦੀ ਆਦਿ ਜ਼ਬਾਨਾਂ ਦੀ ਸਿੱਖਿਆ ਵੀ ਹਾਸਲ ਕੀਤੀ। ਮੁਲਤਾਨੀ, ਉਰਦੂ ਅਤੇ ਫ਼ਾਰਸੀ ਵਿਚ ਦੀਵਾਨ ਲਿਖੇ। ਇਹਨਾਂ ਰਚਨਾਵਾਂ ਤੋਂ ਇਹਨਾਂ ਦੀ ਭਾਸ਼ਾ

ਪ੍ਰਤਿ ਪਹੁੰਚ ਦਾ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

1288 ਹਿਜਰੀ ਵਿਚ ਗ਼ੁਲਾਮ ਫ਼ਖ਼ਰੁੱਦੀਨ ਦੇ ਚਲਾਣੇ ਪਿੱਛੋਂ ਗ਼ੁਲਾਮ ਫ਼ਰੀਦ ਫ਼ਕੀਰੀ-ਗੱਦੀ ਉਪਰ ਬਿਰਾਜਮਾਨ ਹੋਏ। ਉਸ ਸਮੇਂ ਇਹਨਾਂ ਦੀ ਆਯੂ ਲਗਪਗ ਅਠਾਈ ਸਾਲ ਸੀ, ਪਰ ਰੱਬੀ ਗਿਆਨ ਦੀਆਂ ਸਾਰੀਆਂ ਮੰਜ਼ਿਲਾਂ ਪਾਰ ਕਰ ਚੁੱਕੇ ਸਨ ਜੋ ਕਿ ਇਕ ਪੀਰ-ਏ-ਕਾਮਲ ਲਈ ਲਾਜ਼ਮੀ ਹੁੰਦੀਆਂ ਹਨ। ਗੱਦੀ ਨਸ਼ੀਨੀ ਮੌਕੇ ਨਵਾਬ ਸਾਦਕ ਮੁਹੰਮਦ ਖ਼ਾਨ ਰਾਬਿਆ ਨੇ ਚਾਚੜਾ ਪਹੁੰਚ ਕੇ 'ਦਸਤਾਰਬੰਦੀ' ਦੀ ਰਸਮ ਅਦਾ ਕੀਤੀ ਅਤੇ ਸ਼ਾਹਾਨਾ ਪੁਸ਼ਾਕ ਭੇਟ ਕੀਤੀ। ਥੋੜ੍ਹੇ ਸਮੇਂ ਵਿਚ ਗ਼ੁਲਾਮ ਫ਼ਰੀਦ ਦਾ ਮੁਰੀਦੀ ਦਾ ਸਿਲਸਿਲਾ ਕਾਫ਼ੀ ਵਿਸ਼ਾਲ ਹੋ ਗਿਆ। ਦੂਰ-ਦੂਰ ਤੋਂ ਰਈਸ, ਅਮੀਰ ਅਤੇ ਆਮ ਲੋਕ ਵੱਡੀ ਗਿਣਤੀ ਵਿਚ ਆਪ ਦੇ ਮੁਰੀਦ ਬਣੇ। ਨਵਾਬ ਬਹਾਵਲਪੁਰ ਨੂੰ ਇਹਨਾਂ ਵਿਚ ਏਨੀ ਸ਼ਰਧਾ ਪੈਦਾ ਹੋ ਗਈ ਕਿ ਉਹਨਾਂ ਨੇ ਇਕ ਕੀਮਤੀ ਜਾਗੀਰ ਚਾਚੜਾ ਦੀ ਖ਼ਾਨਗਾਹ ਦੇ ਨਾਂ ਲਾ ਦਿੱਤੀ ਸੀ। ਇਸ ਤੋਂ ਇਲਾਵਾ ਜਦੋਂ ਵੀ ਨਵਾਬ ਸਾਹਿਬ ਆਪ ਦੇ ਦਰਸ਼ਨਾਂ ਲਈ ਆਉਂਦੇ ਤਾਂ ਵੱਡੀ ਰਕਮ ਭੇਂਟ ਵਜੋਂ ਪੇਸ਼ ਕਰਦੇ ਸਨ।

ਗ਼ੁਲਾਮ ਫ਼ਰੀਦ ਨੂੰ ਅਮੀਰੀ ਅਤੇ ਦੌਲਤ ਨਾਲ ਮੋਹ ਨਹੀਂ ਸੀ। ਇਸੇ ਕਰਕੇ ਆਪ ਨੇ ਕਈ ਮਗ਼ਰੂਰ ਅਮੀਰਾਂ, ਸ਼ਾਹੂਕਾਰਾਂ ਅਤੇ ਧਨਾਢਾਂ ਨੂੰ ਆਪਣੇ ਮੁਰੀਦੀ ਦਾਇਰੇ ਵਿਚ ਆਉਣ ਦੀ ਆਗਿਆ ਨਹੀਂ ਦਿੱਤੀ। ਦੱਖਣ ਦੇ ਕਈ ਉਹਨਾਂ ਰਈਸਾਂ ਦੀ ਬੇਨਤੀ ਪ੍ਰਵਾਨ ਨਹੀਂ ਕੀਤੀ, ਜਿਨ੍ਹਾਂ ਨੇ ਗ਼ੁਲਾਮ ਫ਼ਰੀਦ ਨੂੰ ਘਰ ਦਾਅਵਤ ਦੇ ਕੇ ਮੁਰੀਦ ਬਣਨ ਦੀ ਇੱਛਾ ਜ਼ਾਹਿਰ ਕੀਤੀ ਸੀ। ਆਪ ਸ੍ਵੈਮਾਨ, ਸਬਰ ਤੇ ਸੰਤੋਖ ਵਾਲੇ ਸੂਫ਼ੀ ਸਨ। ਸੱਚੀ ਸ਼ਰਧਾ ਅਤੇ ਦਿਲੋਂ ਮੁਹੱਬਤ ਕਰਨ ਵਾਲਿਆਂ ਨੂੰ ਮੁਰੀਦ ਬਣਾ ਕੇ ਗਲੇ ਲਗਾ ਲੈਂਦੇ ਅਤੇ ਚਿਸ਼ਤੀ ਸਿਲਸਿਲੇ ਦੇ ਸੂਫ਼ੀਆਂ ਦੀ ਰਵਾਇਤ ਅਨੁਸਾਰ ਵਿਹਾਰਕ ਰੂਪ ਵਿਚ ਦੀਨੀ ਸਿੱਖਿਆ ਦਿੰਦੇ ਸਨ। ਇਹਨਾਂ ਦੇ ਮੁਰੀਦ ਹਿੰਦੁਸਤਾਨ ਵਿਚ ਦੂਰ-ਦੂਰ ਤਕ ਫੈਲੇ ਹੋਏ ਸਨ। ਇਸ ਲਈ ਆਪ ਅਕਸਰ ਦੇਸ਼ ਦੇ ਵੱਖ-ਵੱਖ ਭਾਗਾਂ ਵਿਚ ਦੌਰੇ ਉੱਤੇ ਜਾਂਦੇ ਰਹਿੰਦੇ। ਦੌਰੇ ਸਮੇਂ ਇਹਨਾਂ ਤੋਂ ਰੂਹਾਨੀ ਅਤੇ ਆਂਤਰਿਕ ਸਿੱਖਿਆ ਲੈਣ ਲਈ ਅਕਸਰ ਵੱਡੀ ਗਿਣਤੀ ਵਿਚ ਮੁਰੀਦਾਂ ਦੀ ਭੀੜ ਲੱਗ ਜਾਂਦੀ। ਖ਼੍ਵਾਜਾ ਸਾਹਿਬ ਆਪਣੀ ਸਿੱਖਿਆ ਵਿਚ ਆਪਣੇ ਮੁਰੀਦਾਂ ਨੂੰ ਬਾਤਨ ਦੀ ਸਫ਼ਾਈ, ਨਮਾਜ਼ ਅਦਾ ਕਰਨ ਅਤੇ ਰੋਜ਼ੇ ਰੱਖਣ ਦੀ ਖ਼ਾਸ ਤਾਕੀਦ ਕਰਦੇ ਸਨ।

ਆਪ ਭਾਵੇਂ ਸੂਫ਼ੀਆਂ ਦੇ ਚਿਸ਼ਤੀ ਸਿਲਸਿਲੇ ਨਾਲ ਸੰਬੰਧ ਰੱਖਦੇ ਹਨ ਪਰ ਆਪਣੇ ਹਿਰਦੇ ਦੀ ਵਿਸ਼ਾਲਤਾ ਕਾਰਨ ਕਿਸੇ ਦੂਜੇ ਸਿਲਸਿਲੇ ਜਾਂ ਪਰੰਪਰਾ ਨੂੰ ਬੁਰਾ ਨਹੀਂ ਕਹਿੰਦੇ ਸਨ। ਇਸੇ ਕਾਰਨ ਸੂਫ਼ੀਆਂ ਦੇ ਦੂਜੇ ਸਿਲਸਿਲਿਆਂ ਵਿਚੋਂ ਵੀ ਇਹਨਾਂ ਨੂੰ ਮੁਰੀਦ ਬਣਾਉਣ ਦੀ ਆਗਿਆ ਸੀ। ਕੋਈ ਵੀ ਵਿਅਕਤੀ ਆਪਣੀ ਪਰੰਪਰਾ/ ਸਿਲਸਿਲੇ ਦੇ ਅਸੂਲਾਂ ਵਿਚ ਰਹਿ ਕੇ ਵੀ ਇਹਨਾਂ ਦਾ ਮੁਰੀਦ ਬਣ ਸਕਦਾ ਸੀ। ਖ਼੍ਵਾਜਾ ਸਾਹਿਬ ਧਰਮ ਦੇ ਆਗੂਆਂ ਤੇ ਵਿਦਵਾਨਾਂ ਨੂੰ ਸਤਿਕਾਰ ਕੇ ਮਾਣ ਦਿੰਦੇ

ਸਨ। ਆਪ ਮਾਨਵਤਾ ਦੇ ਪੁਜਾਰੀ ਸਨ। ਇਹਨਾਂ ਅਨੁਸਾਰ ਹਰੇਕ ਧਰਮ ਦੇ ਪੀਰ ਪੈਗ਼ੰਬਰ, ਅਵਤਾਰ, ਔਲੀਏ ਤੇ ਸਮੁੱਚੀ ਲੋਕਾਈ ਵਿਚ ਉਸ ਹਕੀਕੀ ਮਹਿਬੂਬ ਦੇ ਹੀ ਦਰਸ਼ਨ ਹੁੰਦੇ ਹਨ।

ਖ਼੍ਵਾਜਾ ਸਾਹਿਬ ਏਕਤਾਂਵਾਸ ਰਹਿਣਾ ਪਸੰਦ ਕਰਦੇ ਸਨ। ਆਮ ਮਿਲਣ-ਜੁਲਣ ਦੇ ਵਿਰੁੱਧ ਸਨ। ਬਹੁਤਾ ਸਮਾਂ ਭੋਰੇ ਵਿਚ ਹੀ ਬਤੀਤ ਕਰਦੇ ਸਨ। ਬਹੁਤ ਘੱਟ ਮੌਕਿਆਂ ਉੱਤੇ ਬਾਹਰ ਆ ਕੇ ਮੁਰੀਦਾਂ ਨੂੰ ਮਿਲਦੇ। ਜਦ ਮਿਲਦੇ, ਪ੍ਰੇਮ ਨਾਲ ਮਿਲਦੇ, ਪਰ ਬਹੁਤ ਘੱਟ ਬੋਲਦੇ। ਘੰਟਿਆਂ ਬੱਧੀ ਚੁੱਪ-ਚਾਪ ਲੋਕਾਂ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣਦੇ ਰਹਿੰਦੇ। ਘੱਟ ਬੋਲਣਾ ਤੇ ਘੱਟ ਖਾਣਾ ਇਹਨਾਂ ਦੀ ਖ਼ਾਸ ਆਦਤ ਸੀ। ਆਪ ਸੈਰ ਦੇ ਬਹੁਤ ਸ਼ੌਕੀਨ ਸਨ। ਸਫ਼ਾਈ ਪਸੰਦ ਅਤੇ ਸਾਦਗੀ ਦੇ ਪੁਜਾਰੀ ਸਨ। ਇਹਨਾਂ ਇਕ ਲੰਗਰ ਵੀ ਖੋਲ੍ਹਿਆ ਹੋਇਆ ਸੀ, ਜਿਥੋਂ ਫ਼ਕੀਰਾਂ, ਸਾਧੂਆਂ, ਸੰਤਾਂ, ਮਹਾਤਮਾਵਾਂ ਤੋਂ ਬਿਨਾਂ ਆਮ ਲੋਕਾਂ, ਗ਼ਰੀਬਾਂ ਤੇ ਕੰਗਾਲਾਂ ਨੂੰ ਦੋ ਵਕਤ ਖਾਣਾ ਮਿਲਦਾ ਸੀ। ਕੋਈ ਲੋੜਵੰਦ ਸਵਾਲੀ ਇਹਨਾਂ ਪਾਸੋਂ ਖ਼ਾਲੀ ਨਹੀਂ ਜਾਂਦਾ ਸੀ।

ਮੀਆਂ ਮੌਲਾ ਬਖ਼ਸ਼ ਕੁਸ਼ਤਾ ਅਨੁਸਾਰ ਖ਼ੁਆਜਾ ਗ਼ੁਲਾਮ ਫ਼ਰੀਦ ਦਾ ਇਕਹਿਰਾ ਬਦਨ, ਦਰਮਿਆਨਾ ਕੱਦ, ਰਿਆਜ਼ਤ, ਤਪ ਤੇ ਫ਼ਾਕਿਆਂ ਦੀ ਕੁਠਾਲੀ ਵਿਚ ਪੈ ਕੇ ਮਿੱਟੀ ਤੋਂ ਸੋਨਾ ਕੀਤਾ ਹੋਇਆ ਜਿਸਮ ਸੀ। ਆਪ ਦਿਲ ਦੇ ਸਖੀ, ਜ਼ਬਾਨ ਦੇ ਮਿੱਠੇ ਤੇ ਮੁਹੱਬਤੀ, ਖ਼ਲਕ ਨੂੰ ਪਿਆਰ ਕਰਨ ਵਾਲੇ, ਨੇਕ ਰੂਹਾਂ ਦੇ ਸੰਗੀ-ਸਾਥੀ ਅਤੇ ਹਰ ਵੇਲੇ ਮਜਲਿਸ ਵਿਚ ਆਲਮ-ਫ਼ਾਜ਼ਲ ਯਾ ਮਾਰਫ਼ਤ ਦੇ ਤਾਲਿਬ ਚੰਦ ਦੇ ਗਿਰਦ ਤਾਰਿਆਂ ਵਾਂਗ ਝੁਰਮੁਟ ਪਾਈ ਰੱਖਦੇ। (*ਪੰਜਾਬੀ ਸ਼ਾਇਰਾਂ ਦਾ ਤਜ਼ਕਰਾ*, ਲਾਹੌਰ, ਪੰਨਾ 220) ਕਿਹਾ ਜਾਂਦਾ ਹੈ ਕਿ ਨਵਾਬ ਸਾਦਿਕ ਮੁਹੰਮਦ ਆਪ ਦਾ ਮੁਰੀਦ ਸੀ ਅਤੇ ਉਸ ਨੇ ਕਈ ਵਾਰ ਆਪ ਦੀ ਸਵਾਰੀ ਗੱਡੀ ਖਿੱਚੀ ਸੀ, ਜਿਸ 'ਤੇ ਗ਼ੁਲਾਮ ਫ਼ਰੀਦ ਖ਼ੁਸ਼ ਹੋ ਕੇ ਅਸੀਸ ਦਿਆ ਕਰਦੇ ਸਨ:

**ਸੁਬ੍ਹਾ ਸਾਦਿਕ ਜਵਾਨੀਆਂ ਮਾਨੜੇਂ,**
**ਪਾ ਸਿਹਰੇ ਗਾਨੇ ਗਾਨੜੇਂ।**

ਖ਼੍ਵਾਜਾ ਸਾਹਿਬ ਨੂੰ ਸੰਗੀਤ ਦਾ ਵੀ ਬਹੁਤ ਸ਼ੌਕ ਸੀ। ਆਪ ਬੜੇ ਧਿਆਨ ਤੇ ਗੰਭੀਰਤਾ ਨਾਲ ਕੱਵਾਲੀ ਸੁਣਿਆ ਕਰਦੇ ਸਨ। ਇਹਨਾਂ ਨੂੰ ਹਿੰਦੁਸਤਾਨੀ ਪੱਕੇ ਰਾਗਾਂ ਦੀ ਚੰਗੀ ਸਮਝ ਸੀ। ਸੰਗੀਤ ਦੀ ਰੁਚੀ ਦੇ ਕਾਰਨ ਹੀ ਇਹਨਾਂ ਦੀਆਂ ਕਾਫ਼ੀਆਂ ਸੰਗੀਤ-ਰਸ ਭਰਪੂਰ ਹੈ।

ਖ਼੍ਵਾਜਾ ਸਾਹਿਬ ਉੱਚਕੋਟੀ ਦੇ ਸੂਫ਼ੀ ਹੋਣ ਦੇ ਨਾਤੇ ਹਰ ਵਕਤ ਇਸ਼ਕ ਹਕੀਕੀ ਵਿਚ ਡੁੱਬੇ ਰਹਿੰਦੇ ਸਨ। ਪਰ ਆਪ ਇਸ਼ਕ ਮਿਜ਼ਾਜੀ ਦੀ ਅੱਗ ਤੋਂ ਬਚ ਨਹੀਂ ਸਕੇ। ਇਕ ਰਵਾਇਤ ਅਨੁਸਾਰ ਖ਼੍ਵਾਜਾ ਸਾਹਿਬ ਦਾ ਇਕ ਭੇਡਾਂ ਚਾਰਨ ਵਾਲੀ, ਰੋਹੀ ਦੀ ਵਸਨੀਕ ਤੇ ਨੀਵੇਂ ਘਰਾਣੇ ਨਾਲ ਸੰਬੰਧ ਰੱਖਣ ਵਾਲੀ ਔਰਤ ਨਾਲ ਇਸ਼ਕ ਹੋ ਗਿਆ ਸੀ, ਜਿਸ ਕਾਰਨ ਖ਼੍ਵਾਜਾ ਸਾਹਿਬ ਨੂੰ ਬਹੁਤ ਸਾਰੀਆਂ ਦੁਸ਼ਵਾਰੀਆਂ ਦਾ

ਸਾਹਮਣਾ ਕਰਨਾ ਪਿਆ। ਅਖ਼ੀਰ ਮੁਹੱਬਤ ਦੀ ਜਿੱਤ ਹੋਈ, ਉਸ ਨਾਲ ਬਾਕਾਇਦਾ ਨਿਕਾਹ ਕੀਤਾ ਅਤੇ ਆਪਣੇ ਘਰ ਲੈ ਆਏ। ਖ਼੍ਵਾਜਾ ਸਾਹਿਬ ਦੀਆਂ ਕਾਫ਼ੀਆਂ ਵਿਚ ਥਾਂ-ਥਾਂ 'ਰੋਹੀ', 'ਮਾਰੂਥਲ', 'ਹੋਤ' ਅਤੇ 'ਪੁਨਲ' ਦਾ ਜ਼ਿਕਰ ਆਉਂਦਾ ਹੈ। ਉਸ ਪਿੱਛੇ ਇਹ ਮੁਟਿਆਰ ਹੀ ਕੰਮ ਕਰਦੀ ਦ੍ਰਿਸ਼ਟੀਗੋਚਰ ਹੁੰਦੀ ਹੈ ਜਿਸ ਦਾ ਅਸਲ ਨਾਂ 'ਭਨੂੰ' ਸੀ। ਉਹ ਖ਼੍ਵਾਜਾ ਸਾਹਿਬ ਦੇ ਚਲਾਣੇ ਤੋਂ ਲਗਪਗ ਸੱਠ ਸਾਲ ਪਿੱਛੋਂ ਤਕ ਜੀਵਤ ਰਹੀ ਪਰ ਉਸ ਦੇ ਕੋਈ ਬੱਚਾ ਪੈਦਾ ਨਹੀਂ ਹੋਇਆ।

ਗ਼ੁਲਾਮ ਫ਼ਰੀਦ ਲਗਪਗ ਸੱਠ ਸਾਲ ਦੀ ਉਮਰ ਵਿਚ 1319 ਹਿਜਰੀ ਮੁਤਾਬਕ 1901 ਈਸਵੀ ਵਿਚ ਅਕਾਲ ਚਲਾਣਾ ਕਰ ਗਏ। ਆਪ ਬੀਮਾਰ ਹੋ ਗਏ ਸਨ, ਕਾਫ਼ੀ ਇਲਾਜ ਵੀ ਹੋਇਆ, ਆਪ ਦੇ ਬਚਣ ਦੀ ਆਸ ਵੀ ਬੱਝ ਗਈ। ਉਸ ਸਮੇਂ ਆਪ ਨੇ ਇਹ ਸ਼ਿਅਰ ਉਚਾਰਿਆ, ਜੋ ਆਖ਼ਰ ਆਪ ਦੀ ਪੇਸ਼ੀਨਗੋਈ ਸਾਬਿਤ ਹੋਇਆ :

**ਗੁਜ਼ਰਿਆ ਵੇਲਾ ਹਸਣ ਖਿਲਣ ਦਾ।**
**ਆਇਆ ਵਕਤ ਫ਼ਰੀਦ ਚਲਣ ਦਾ।**
**ਔਖਾ ਪੈਂਡਾ ਦੋਸਤ ਮਿਲਣ ਦਾ।**
**ਜਾਂ ਲਬਾਂ ਪਰ ਆਂਦੀ ਹੈ।**

ਗ਼ੁਲਾਮ ਫ਼ਰੀਦ ਦੀ ਕਥਨੀ ਤੇ ਕਰਨੀ ਵਿਚ ਇਕ-ਸੁਰਤਾ ਸੀ। ਆਪ ਦੀ ਰਚਨਾ ਵਿਚ ਸ਼ੇਖ਼ ਫ਼ਰੀਦ ਦਾ ਸੰਜਮ ਤੇ ਗੰਭੀਰਤਾ, ਸ਼ਾਹ ਹੁਸੈਨ ਦਾ ਬਿਰਹਾ ਤੇ ਬੁੱਲ੍ਹੇ ਸ਼ਾਹ ਦਾ ਇਸ਼ਕ ਹਕੀਕੀ ਦ੍ਰਿਸ਼ਟੀ-ਗੋਚਰ ਹੁੰਦਾ ਹੈ। ਆਪ ਨੇ ਆਪਣੇ ਜੀਵਨ ਵਿਚ ਇਸ਼ਕ ਮਿਜ਼ਾਜੀ ਦੀਆਂ ਚੋਟਾਂ ਖਾਧੀਆਂ ਅਤੇ ਬੜੇ ਸਬਰ ਨਾਲ ਇਸ਼ਕ ਮਿਜ਼ਾਜੀ ਦੇ ਪੜਾਵਾਂ ਨੂੰ ਪਾਰ ਕਰ ਕੇ ਇਸ਼ਕ ਹਕੀਕੀ ਦੀ ਮੰਜ਼ਿਲ ਉੱਤੇ ਪੁੱਜ ਗਏ ਅਤੇ ਆਪਣੀ ਜ਼ਾਤ ਨੂੰ ਅੱਲ੍ਹਾ ਦੀ ਜ਼ਾਤ ਵਿਚ ਫ਼ਨਾ ਕਰ ਦਿੱਤਾ।

ਸੂਫ਼ੀ ਸਾਹਿੱਤ ਦੀ ਪ੍ਰਮੁੱਖ ਵਿਆਖਿਆਕਾਰ ਡਾ. ਲਾਜਵੰਤੀ ਰਾਮਾਕ੍ਰਿਸ਼ਨ ਨੇ ਗ਼ੁਲਾਮ ਫ਼ਰੀਦ ਦਾ ਜ਼ਿਕਰ ਨਹੀਂ ਕੀਤਾ। ਉਸ ਅਨੁਸਾਰ ਅਧਿਆਤਮਕ ਗਿਆਨ, ਦਰਸ਼ਨ ਅਤੇ ਰਹੱਸ ਦੇ ਅਨੁਭਵੀ ਸੂਫ਼ੀ ਕਵੀ ਉਨ੍ਹੀਵੀਂ ਸਦੀ ਦੇ ਆਰੰਭ ਨਾਲ ਹੀ ਲੋਪ ਹੋਣ ਲੱਗ ਪਏ ਸਨ। ਇਸੇ ਲਈ ਉਹ ਉਨ੍ਹੀਵੀਂ ਸਦੀ ਦੇ ਸੂਫ਼ੀ ਕਵੀਆਂ ਨੂੰ ਸਾਧਾਰਨ ਅਤੇ ਔਸਤ ਦਰਜੇ ਦੇ ਕਵੀ ਕਹਿੰਦੀ ਹੈ। ਉਹ ਹਾਸ਼ਮ ਨੂੰ ਅਠਾਰ੍ਹਵੀਂ ਸਦੀ ਦਾ ਅੰਤਲਾ ਸੂਫ਼ੀ ਕਵੀ ਮੰਨਦੀ ਹੈ। ਡਾ. ਲਾਜਵੰਤੀ ਦੀ ਇਹ ਧਾਰਨਾ ਪੰਜਾਬ ਉਪਰ ਸਥਾਪਿਤ ਹੋਏ ਅੰਗਰੇਜ਼ ਸਾਮਰਾਜ ਤੋਂ ਬਣੀ ਹੈ। ਉਸ ਅਨੁਸਾਰ ਅੰਗਰੇਜ਼ੀ ਰਾਜ ਵਿਚ ਲੋਕਾਂ ਦੀਆਂ ਤਰਜੀਹਾਂ ਬਦਲ ਗਈਆਂ ਸਨ। ਲੋਕ ਰਹੱਸਵਾਦ ਅਤੇ ਅਧਿਆਤਮਵਾਦ ਤੋਂ ਦੂਰ ਹੋਣ ਲੱਗ ਪਏ ਸਨ। ਸੂਫ਼ੀਆਂ ਦੇ ਦਾਇਰੇ ਆਪਣੀ ਪੁਰਾਣੀ ਆਭਾ ਅਤੇ ਗੌਰਵ ਖੋ ਚੁੱਕੇ ਸਨ। ਕਾਫ਼ੀਆਂ ਅਤੇ ਸਮਅ ਦੀ ਥਾਂ 'ਤੇ ਕਵਾਲੀਆਂ ਅਤੇ ਮੁਜਰੇ ਪ੍ਰਧਾਨ ਹੋ ਰਹੇ ਸਨ। ਸੂਫ਼ੀ ਕੇਂਦਰਾਂ ਦੇ ਸੰਚਾਲਕਾਂ ਨੂੰ ਕਾਵਿ-ਰਚਨਾ ਦੀ ਕੋਈ ਸਮਝ ਨਹੀਂ ਸੀ ਰਹਿ ਗਈ ਅਤੇ ਕੱਵਾਲ ਲੋਕ ਪੁਰਾਣੇ ਸੂਫ਼ੀ

ਕਵੀਆਂ ਦੇ ਕਲਾਮ ਨੂੰ ਤੋੜ-ਮਰੋੜ ਕੇ ਪੇਸ਼ ਕਰ ਰਹੇ ਸਨ। ਡਾ. ਲਾਜਵੰਤੀ ਰਾਮਾਕ੍ਰਿਸ਼ਨ ਦੀਆਂ ਇਹ ਧਾਰਨਾਵਾਂ ਸੱਚ ਦੇ ਕਾਫ਼ੀ ਨੇੜੇ ਤਾਂ ਹਨ ਪਰ ਇਹ ਪੂਰਨ ਭਾਂਤ ਸੱਚ ਨਹੀਂ। ਅਸਲ ਵਿਚ ਉਸ ਨੇ ਗ਼ੁਲਾਮ ਫ਼ਰੀਦ ਦੇ ਕਲਾਮ ਨੂੰ ਗਹੁ ਨਾਲ ਵਾਚਿਆ ਹੀ ਨਹੀਂ। ਜੇ ਉਹ, ਉਸ ਦੇ ਕਲਾਮ ਦੇ ਕਰੀਬ ਹੋਈ ਹੁੰਦੀ ਤਾਂ ਉਸ ਨੂੰ ਆਪਣੇ ਮਤਿ ਵਿਚ ਸੰਸ਼ੋਧਨ ਕਰਨਾ ਪੈਣਾ ਸੀ।

## ਵਿਚਾਰਧਾਰਾ

ਗ਼ੁਲਾਮ ਫ਼ਰੀਦ ਸੂਫ਼ੀਮਤ ਦਾ ਆਖ਼ਰੀ ਵੱਡਾ ਕਵੀ ਹੈ। ਭਾਵੇਂ ਪੰਜਾਬੀ ਸੂਫ਼ੀ ਸਾਹਿਤ ਦੇ ਆਦਿ ਕਵੀ ਸ਼ੇਖ਼ ਫ਼ਰੀਦੁਦੀਨ ਮਸਊਦ ਸ਼ਕਰਗੰਜ (ਬਾਬਾ ਫ਼ਰੀਦ) ਅਤੇ ਗ਼ੁਲਾਮ ਫ਼ਰੀਦ ਦੇ ਦਰਮਿਆਨ ਲਗਪਗ ਛੇ ਸਦੀਆਂ ਦੀ ਵਿੱਥ ਹੈ ਪਰੰਤੂ ਇਸ ਦੇ ਬਾਵਜੂਦ ਗ਼ੁਲਾਮ ਫ਼ਰੀਦ ਨੇ ਸੂਫ਼ੀਵਾਦ ਦੇ ਉਹਨਾਂ ਸਾਰੇ ਸੰਕਲਪਾਂ ਦੀ ਪੇਸ਼ਕਾਰੀ ਕੀਤੀ ਹੈ, ਜਿਨ੍ਹਾਂ ਦਾ ਪ੍ਰਥਮ ਨਿਰੂਪਣ ਬਾਬਾ ਫ਼ਰੀਦ ਨੇ ਕੀਤਾ ਅਤੇ ਬਾਅਦ ਵਿਚ ਜਿਨ੍ਹਾਂ ਨੂੰ ਸ਼ਾਹ ਹੁਸੈਨ, ਸੁਲਤਾਨ ਬਾਹੂ, ਬੁੱਲ੍ਹੇ ਸ਼ਾਹ ਅਤੇ ਅਲੀ ਹੈਦਰ ਵਰਗੇ ਮਹਾਨ ਕਵੀ ਵਿਸਤਾਰਦੇ-ਨਿਖਾਰਦੇ ਰਹੇ। ਗ਼ੁਲਾਮ ਫ਼ਰੀਦ ਦੇ ਕਲਾਮ ਵਿਚ ਜਿਨ੍ਹਾਂ ਸੂਫ਼ੀ ਸਿਧਾਂਤਾਂ ਦੀ ਪੇਸ਼ਕਾਰੀ ਹੋਈ ਹੈ, ਉਹਨਾਂ ਵਿਚੋਂ ਕੁਝ ਇਕ ਪ੍ਰਮੁੱਖ ਸਿਧਾਂਤ ਇਸ ਪ੍ਰਕਾਰ ਹਨ :

### (ੳ) ਹਮਾਓਸਤ

ਸੂਫ਼ੀ ਕਵੀਆਂ ਵਿਚ 'ਹਮਾਓਸਤ' ਦਾ ਸੰਕਲਪ ਬੜਾ ਹਰਮਨ ਪਿਆਰਾ ਰਿਹਾ ਹੈ। ਇਸ ਸੰਕਲਪ ਅਨੁਸਾਰ ਰੱਬ ਸਰਬ-ਵਿਆਪਕ ਹੈ, ਉਹ ਸਭ ਵਿਚ ਅਤੇ ਹਰ ਥਾਂ ਹਾਜ਼ਰ-ਨਾਜ਼ਰ ਹੈ। ਰੱਬ ਨੂੰ ਹਰ ਥਾਂ ਵੇਖਿਆ ਅਤੇ ਮਹਿਸੂਸ ਕੀਤਾ ਜਾ ਸਕਦਾ ਹੈ। ਉਹ ਕਿਸੇ ਵਿਅਕਤੀ ਵਿਸ਼ੇਸ਼ ਜਾਂ ਸਥਾਨ ਵਿਸ਼ੇਸ਼ ਤਕ ਹੀ ਸੀਮਿਤ ਨਹੀਂ ਹੈ। ਸ਼ਾਹ ਹੁਸੈਨ ਕਹਿੰਦਾ ਹੈ :

**ਰੱਬਾ ਮੇਰੇ ਹਾਲ ਦਾ ਮਹਿਰਮ ਤੂੰ।**
**ਅੰਦਰ ਤੂੰ ਹੈਂ ਬਾਹਰਿ ਤੂੰ ਹੈਂ, ਰੋਮਿ ਰੋਮਿ ਵਿਚ ਤੂੰ।**
**ਤੂੰ ਹੈਂ ਤਾਣਾ ਤੂੰ ਹੈਂ ਬਾਣਾ, ਸਭ ਕਿਛੁ ਮੇਰਾ ਤੂੰ।**
**ਕਹੇ ਹੁਸੈਨ ਫ਼ਕੀਰ ਨਿਮਾਣਾ, ਮੈਂ ਨਾਹੀ ਸਭ ਤੂੰ।**

ਗ਼ੁਲਾਮ ਫ਼ਰੀਦ ਹਰ ਸੂਰਤ ਵਿਚ ਆਪਣੇ ਪਿਆਰੇ ਰੱਬ ਦਾ ਦੀਦਾਰ ਕਰ ਲੈਂਦਾ ਹੈ। ਦੇਖੋ :

**ਹਰ ਸੂਰਤ ਵਿਚ ਦੀਦਾਰ ਡਿੱਠਮ।**
**ਕੁਲ ਯਾਰ ਅਗ਼ਿਆਰ ਨੂੰ ਯਾਰ ਡਿੱਠਮ।** *(ਕਾਫ਼ੀ 84)*

ਹਰ ਸੂਰਤ ਵਿਚ ਅਵਤਾਰ ਕਰਨ ਵਾਲੇ ਸੋਹਣੇ ਰੱਬ ਨੂੰ ਚਿਤਵਦਾ ਹੋਇਆ ਕਵੀ ਉਸ ਤੋਂ ਬਲਿਹਾਰ ਜਾਂਦਾ ਹੈ :

**ਵਾਹ ਵਾਹ ਸੋਹਣੇ ਦਾ ਵਰਤਾਰਾ।**
**ਹਰ ਸੂਰਤ ਵਿਚ ਕਰੇ ਉਤਾਰਾ।**
**ਹਿਕ ਜਾ ਚਾਵੇ ਇਸ਼ਕ ਇਜਾਰਾ।**
**ਬਇ ਜਾ ਡੇਵੇ ਹੁਸਨ ਉਧਾਰਾ।**
**ਓ ਮਾਲਕ ਮੈਂ ਅਦਨਾ ਸਗ ਦਾ।**
**ਹਰ ਮੂਰਤ ਵਿਚ ਮਿੱਠੜਾ ਲੱਗਦਾ।**
**ਮੈਂ ਕਿਆ ਮੋਹ ਲੇਇਸ ਮਨ ਜਗਦਾ।**
**ਮਾਰੇਸ ਹਰ ਜਾ ਨਾਜ਼ ਨਕਾਰਾ।**
**ਮੈਂ ਬੇਆਸ ਉਮੀਦ ਦਾ ਮਾਣਾ।**
**ਹਰ ਕਸ ਨਾਕਸ ਦੇ ਮਨ ਭਾਣਾ।**
**ਦੋਸਤ ਅਵੈੜਾ ਯਾਰ ਇਆਣਾ।**
**ਹਰ ਇਕ ਦਿਲ ਕੂੰ ਲਗੇ ਪਿਆਰਾ।** *(ਕਾਫ਼ੀ 20)*

## (ਅ ) ਮੁਰਸ਼ਿਦ ਦਾ ਮਹੱਤਵ

ਸੂਫ਼ੀ ਦਰਸ਼ਨ ਵਿਚ ਮੁਰਸ਼ਿਦ ਦੇ ਮਹੱਤਵ ਨੂੰ ਸ਼ਰਧਾ ਭਾਵਨਾ ਅਤੇ ਆਦਰਮਈ ਦ੍ਰਿਸ਼ਟੀ ਤੋਂ ਵੇਖਿਆ ਗਿਆ ਹੈ। ਰੱਬੀ ਇਸ਼ਕ ਦੇ ਪੰਧ ਉੱਤੇ ਚੱਲਣ ਵਾਲਾ ਜਗਿਆਸੂ ਅਥਵਾ ਸਾਲਿਕ ਆਪਣੇ ਆਪ ਨੂੰ ਕਿਸੇ ਨਾ ਕਿਸੇ ਰੂਹਾਨੀ ਪੱਥ-ਪ੍ਰਦਰਸ਼ਕ ਦੇ ਸਮਰਪਿਤ ਕਰੇ। ਖ਼ੁਆਜਾ ਗ਼ੁਲਾਮ ਫ਼ਰੀਦ ਵੀ ਅਧਿਆਤਮਕ ਮੰਜ਼ਿਲ ਦੀ ਪ੍ਰਾਪਤੀ ਅਤੇ ਅੱਲ੍ਹਾ ਨਾਲ ਇਕਸੁਰ ਹੋਣ ਵਾਸਤੇ ਮੁਰਸ਼ਿਦ ਅਥਵਾ ਗੁਰੂ ਦੇ ਮਹੱਤਵ ਉਪਰ ਬਲ ਦਿੰਦਾ ਹੈ। ਸ਼ੇਖ਼ ਫ਼ਰੀਦ ਨੇ ਅਧਿਆਤਮਕ ਜਗਿਆਸੂਆਂ ਦੀ ਰਹਿਨੁਮਾਈ ਵਾਸਤੇ ਗੁਰੂ ਨੂੰ ਜ਼ਰੂਰੀ ਕਰਾਰ ਦਿੱਤਾ ਸੀ (ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥) ਸ਼ਾਹ ਹੁਸੈਨ ਨੇ ਵੀ ਆਪਣੀਆਂ ਕਾਫ਼ੀਆਂ ਵਿਚ ਥਾਂ-ਥਾਂ ਮੁਰਸ਼ਦ ਦੀ ਟੇਕ ਨੂੰ ਜ਼ਰੂਰੀ ਮੰਨਿਆ ਹੈ:

**'ਕਹੇ ਹੁਸੈਨ ਫ਼ਕੀਰ ਨਿਮਾਣਾ,**
**ਮੁਰਸ਼ਦ ਸੱਜਣ ਮਿਲਾਇਆ ਈ।'**
**'ਅਸਾਂ ਅੰਦਰਿ ਬਾਹਰਿ ਲਾਲ ਹੈ,**
**ਅਸਾਂ ਮੁਰਸ਼ਦ ਲਾਲ ਪਿਆਰ ਹੈ।'**

ਸੁਲਤਾਨ ਬਾਹੂ ਦਾ ਮਤ ਹੈ:

**ਮੀਮ ਮੁਰਸ਼ਦ ਵਾਂਗ ਸੁਨਿਆਰੇ ਹੋਵੇ,**
**ਜੇਹੜਾ ਘੱਤ ਕੁਠਾਲੀ ਗਾਲੇ ਹੂ।**
**ਪਾ ਕੁਠਾਲੀ ਬਾਹਰ ਕੱਢੇ,**
**ਬੁੰਦੇ ਘੜੇ ਯਾ ਵਾਲੇ ਹੂ।**

ਗ਼ੁਲਾਮ ਫ਼ਰੀਦ ਵੀ ਸੂਫ਼ੀਮਤ ਦੀ ਇਸ ਧਾਰਨਾ ਵਿਚ ਵਿਸ਼ਵਾਸ ਪ੍ਰਗਟ ਕਰਦਾ ਹੈ। ਉਸ ਅਨੁਸਾਰ ਸੂਫ਼ੀਮਤ ਦੇ ਵੱਖ-ਵੱਖ ਪੜਾਵਾਂ ਨੂੰ ਸਮਝਣ ਵਾਸਤੇ ਗੁਰੂ ਦੀਆਂ ਹਿਦਾਇਤਾਂ ਉਪਰ ਅਮਲ ਕਰਨਾ ਪਰਮ ਆਵੱਸ਼ਕ ਹੈ:

**ਅਨਹਦ ਮੁਰਲੀ ਸ਼ੋਰ ਮਚਾਇਆ।**<br>
**ਗੁਰ ਨੇ ਪੂਰੇ ਬੇਦ (ਭੇਤ) ਬਤਾਏ।**<br>
**ਅਕਲ ਫਿਕਰ ਸਬ ਫਹਿਮ ਗਮਾਏ।**<br>
**ਮਦਹੋਸ਼ੀ ਵਿਚ ਹੋਸ਼ ਸਿਖਾਏ।**<br>
**ਸਾਰਾ ਸਫ਼ਰ ਅਰੂਜ ਸੁਝਾਇਆ।** *(ਕਾਫ਼ੀ 2)*

ਗੁਰੂ ਦੇ ਮਹੱਤਵ ਨੂੰ ਦ੍ਰਿੜ੍ਹ ਕਰਵਾਉਂਦਾ ਹੋਇਆ ਗ਼ੁਲਾਮ ਫ਼ਰੀਦ ਅਧਿਆਤਮਕ ਮੰਜ਼ਿਲ ਦੇ ਮੁਸਾਫ਼ਿਰਾਂ ਨੂੰ ਸੰਦੇਸ਼ ਦਿੰਦਾ ਹੈ ਕਿ ਉਹ ਆਪਣੇ ਗੁਰੂ ਦੇ ਸਨਮੁਖ ਅਧੀਨਗੀ ਸਹਿਤ ਪੇਸ਼ ਹੋਣ ਅਤੇ ਉਸ ਦੇ ਹਰ ਕਥਨ ਉੱਤੇ ਫੁੱਲ ਚੜ੍ਹਾਉਣ। ਰੱਬ ਦੀ ਪ੍ਰਾਪਤੀ ਲਈ ਵਿਅਕਤੀ ਨੂੰ ਆਪਣੇ ਗੁਰੂ ਦਾ ਸੱਚਾ ਮੁਰੀਦ ਬਣਨਾ ਪੈਂਦਾ ਹੈ, ਉਥੇ ਕਚਿਆਰਾਂ ਨੂੰ ਕੋਈ ਢੋਈ ਨਹੀਂ ਮਿਲਦੀ। (ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥) ਇਸ ਪ੍ਰਸੰਗ ਵਿਚ ਗ਼ੁਲਾਮ ਫ਼ਰੀਦ ਦੀ ਇਕ ਕਾਫ਼ੀ ਦੇਖੋ:

**ਚਰਣ ਗੁਰੂ ਦੇ ਸੀਸ ਨਵਾਈਂ।**<br>
**ਜੋ ਆਖੇ ਚੁਮ ਅਖੀਆਂ ਚਾਈਂ।**<br>
**ਜੋਹਦ ਜਹਾਦ ਦਾ ਬਾਰ ਉਠਾਈਂ।**<br>
**ਕਰਬ ਕਮਾਲ ਹੈਈ ਮਤਲਬ ਬਾਰਾ।**<br>
**ਥੀ ਗੁਰ ਪੀਰ ਦਾ ਚੇਲਾ ਸੱਚਾ।**<br>
**ਨ ਹੋ ਕਦਮ ਹਟਾ ਕਰ ਕੱਚਾ।**<br>
**ਬਿਰਹੋਂ ਕੜਾਹ ਚੜਿਆ ਮੱਚ ਮੱਚਿਆ।**<br>
**ਜਲ ਬਲ ਮਾਰ ਅਨਾ ਦਾ ਨਾਅਰਾ।** *(ਕਾਫ਼ੀ 20)*

## (ੲ) ਇਸ਼ਕ

ਸੂਫ਼ੀਮਤ ਵਿਚ ਰੱਬ ਦੀ ਪ੍ਰਾਪਤੀ ਦਾ ਮਾਰਗ ਇਸ਼ਕ ਦੁਆਰਾ ਸਿਰੇ ਚੜ੍ਹਦਾ ਹੈ। ਰੱਬ ਨਾਲ ਇਸ਼ਕ ਕਰਨ ਵਾਲੇ ਲੋਕਾਂ ਨੂੰ ਮੰਜ਼ਿਲ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਉਸ ਤੋਂ ਬੇਮੁਖ ਹੋਣ ਵਾਲੇ ਲੋਕ ਭਟਕਦੇ ਅਤੇ ਖ਼ੁਆਰ ਹੁੰਦੇ ਰਹਿੰਦੇ ਹਨ। ਇਸ਼ਕ ਦੇ ਮਹੱਤਵ ਨੂੰ ਪ੍ਰਗਟ ਕਰਦੇ ਹੋਏ ਸ਼ੇਖ਼ ਫ਼ਰੀਦ ਫ਼ੁਰਮਾਉਂਦੇ ਹਨ:

**ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥**<br>
**ਵਿਸਰਿਆ ਜਿਨ ਨਾਮੁ ਤੇ ਭੁਇ ਭਾਰ ਥੀਏ॥੧॥**

*(ਆਸਾ, ਸੇਖ ਫਰੀਦ)*

ਸੂਫ਼ੀ ਲਹਿਰ ਵਿਚ ਸ਼ੇਖ਼ ਫ਼ਰੀਦ ਜੀ ਤੋਂ ਅੱਗੇ ਜਾ ਕੇ 'ਇਸ਼ਕ' ਦੋ ਸ਼੍ਰੇਣੀਆਂ ਵਿਚ ਵਰਗੀਕ੍ਰਿਤ ਹੋ ਜਾਂਦਾ ਹੈ: ਇਸ਼ਕ ਮਜ਼ਾਜੀ ਅਤੇ ਇਸ਼ਕ ਹਕੀਕੀ। ਇਸ਼ਕ ਮਜ਼ਾਜੀ ਪਹਿਲੇ ਪੜਾਅ ਦਾ ਇਸ਼ਕ ਹੈ। ਬੁੱਲ੍ਹਾ ਕਹਿੰਦਾ ਹੈ:

**ਜਿਚਰ ਨਾ ਇਸ਼ਕ ਮਜ਼ਾਜੀ ਲਾਗੇ।**
**ਸੂਈ ਸੀਵੇ ਨਾ ਬਿਨ ਧਾਗੇ।**
**ਇਸ਼ਕ ਮਜ਼ਾਜੀ ਦਾਤਾ ਹੈ।**
**ਜਿਸ ਪਿੱਛੇ ਮਸਤ ਹੋ ਜਾਤਾ ਹੈ।**

ਇਥੇ ਸੂਫ਼ੀ ਸਾਧਕ ਆਪਣੇ ਮੁਰਸ਼ਿਦ ਨੂੰ ਬਿਲਕੁਲ ਉਸੇ ਤਰ੍ਹਾਂ ਨਾਲ ਇਸ਼ਕ ਕਰਦਾ ਹੈ ਜਿਵੇਂ ਹੀਰ, ਸੱਸੀ ਅਤੇ ਸੋਹਣੀ ਆਦਿ ਨਾਇਕਾਵਾਂ ਰਾਂਝੇ, ਪੁੰਨੂੰ ਅਤੇ ਮਹੀਂਵਾਲ ਨੂੰ ਕਰਦੀਆਂ ਸਨ। ਗ਼ੁਲਾਮ ਫ਼ਰੀਦ ਦੇ ਕਲਾਮ ਵਿਚ ਇਸ਼ਕ ਮਜ਼ਾਜੀ ਦੇ ਬੜੇ ਅਨੂਠੇ ਪ੍ਰਮਾਣ ਦ੍ਰਿਸ਼ਟੀ-ਗੋਚਰ ਹੁੰਦੇ ਹਨ। ਦੇਖੋ:

**ਵਾਹ! ਹਜ਼ਰਤ ਇਸ਼ਕ ਮਜ਼ਾਜੀ।**
**ਸਬ ਰਾਜ ਰਮੂਜ਼ ਦੀ ਬਾਜ਼ੀ।**
**ਸਭੋ ਸ਼ਾਹਦ ਅਸਲੀਂ ਜਾਣੀਂ।**
**ਹੈ ਵਾਹਦ ਪਰਮ ਕਹਾਣੀ।**
**ਹੈ ਵਹਦਤ ਸਮਝ ਸੁੰਜਾਣੀ।**
**ਵਿਚ ਪਰਦੇ ਕਸਰਤ ਸਾਜ਼ੀ।** *(ਕਾਫ਼ੀ 264)*

ਗ਼ੁਲਾਮ ਫ਼ਰੀਦ ਦੇ ਮਿਜ਼ਾਜੀ ਇਸ਼ਕ ਦਾ ਕੇਂਦਰੀ ਪਾਤਰ ਖ਼ੁਆਜਾ ਨੂਰ ਮੁਹੰਮਦ ਹੈ। ਉਸ ਪ੍ਰਤੀ ਆਪਣੇ ਇਸ਼ਕ ਦਾ ਇਜ਼ਹਾਰ ਕਰਦਾ ਹੋਇਆ ਉਹ ਲਿਖਦਾ ਹੈ:

**ਸਾਡਾ ਦੋਸਤ ਦਿਲੀਂ ਦਾ ਨੂਰ ਮੁਹੰਮਦ ਖ਼੍ਵਾਜਾ।**
**ਢੋਲਾ ਯਾਰ ਚਾਹੇਂਦਾ ਨੂਰ ਮੁਹੰਮਦ ਖ਼੍ਵਾਜਾ।**
**ਸਾਰੀ ਸਾਡੀ ਸ਼ਰਮ ਭਰਮ ਦਾ।**
**ਤੈਂਡੇ ਗਲ ਵਿਚ ਲਾਜਾ।**
**ਅਰਬ ਵੀ ਤੈਂਡੀ, ਅਜਮ ਵੀ ਤੈਂਡੀ।**
**ਸਿੰਧ ਪੰਜਾਬ ਦਾ ਰਾਜਾ।.....**
**ਦਿਲਬਰ ਜਾਨੀ ਯੂਸਫ਼ ਸਾਨੀ।**
**ਮੋਹਨ ਮੁਖ ਡਖਲਾਜਾ।.....**
**ਨੈਣ ਫ਼ਰੀਦ ਦੇ ਦਰਸ ਪਿਆਸੇ।**
**ਆਜਾ ਨਾ ਤਰਸਾ ਜਾ।** *(ਕਾਫ਼ੀ 9)*

ਸੂਫ਼ੀਮਤ ਅਨੁਸਾਰ ਸਾਧਕ ਇਸ਼ਕ ਮਿਜ਼ਾਜੀ ਦੇ ਧਰਾਤਲ ਵਿਚੋਂ ਗੁਜ਼ਰ ਕੇ ਹੀ ਇਸ਼ਕ-ਹਕੀਕੀ ਦੇ ਮਰਤਬੇ ਉੱਤੇ ਪਹੁੰਚਦਾ ਹੈ। ਇਸ਼ਕ ਮਿਜ਼ਾਜੀ, ਸਾਧਕ ਨੂੰ ਤਾਂਘ, ਇੰਤਜ਼ਾਰ, ਬਿਰਹੋਂ ਦੀ ਕਸਕ, ਆਤਮ-ਸਮਰਪਣ, ਆਜ਼ਿਜ਼ੀ ਅਤੇ

ਅਧੀਨਗੀ ਆਦਿਕ ਪਹਿਲੂਆਂ ਤੋਂ ਸੁਪਰਿਚਿਤ ਕਰਵਾ ਦਿੰਦਾ ਹੈ। ਅੱਗੋਂ ਇਹੀ ਪਹਿਲੂ ਜਾਂ ਲੱਛਣ ਇਸ਼ਕ ਹਕੀਕੀ ਦੀ ਆਧਾਰ-ਸ਼ਿਲਾ ਬਣਦੇ ਹਨ। ਇਸ ਇਸ਼ਕ ਦੀ ਤਾਰੀਫ਼ ਵਿਚ ਗ਼ੁਲਾਮ ਫ਼ਰੀਦ ਲਿਖਦਾ ਹੈ:

**ਕਸਮ ਖ਼ੁਦਾ ਦੀ ਕਸਮ ਨਬੀ ਦੀ।**
**ਇਸ਼ਕ ਹੈ ਚੀਜ਼ ਲਜ਼ੀਜ਼ ਅਜੀਬ।** *(ਕਾਫ਼ੀ 24)*
**ਨੇਂਹ ਅਵਲੜੀ ਚੋਟਕ ਲਾਈ।**
**ਤਨ ਮਨ ਕੀਤੁਸ ਚਕਨਾਚੂਰ।.....**
**ਨੂਰ ਹਕੀਕੀ ਘੁੰਘਟ ਖੋਲੇ।**
**ਉਠ ਗਏ ਓਲ੍ਹੇ ਭੱਜ ਪਏ ਭੋਲੇ।**
**ਹਰ ਜਾ ਐਮਨ ਹਰ ਜਾ ਤੂਰ।** *(ਕਾਫ਼ੀ 57)*

## (ਸ) ਕੁਰਬਾਨੀ

ਗ਼ੁਲਾਮ ਫ਼ਰੀਦ ਦੀਆਂ ਕਾਫ਼ੀਆਂ ਵਿਚ ਅੱਲ੍ਹਾ ਪਾਕ ਪ੍ਰਤੀ ਆਪਣੇ ਸਿਦਕ ਅਤੇ ਸਮਰਪਣ ਦਾ ਪ੍ਰਗਟਾਵਾ ਕਰਨ ਵਾਸਤੇ ਕੁਰਬਾਨੀ ਦਾ ਸੰਕਲਪ ਵੀ ਪੇਸ਼ ਹੋਇਆ ਹੈ। ਇਸਲਾਮ ਅਤੇ ਸੂਫ਼ੀਵਾਦ ਵਿਚ ਕੁਰਬਾਨੀ ਦਾ ਬਹੁਤ ਮਹੱਤਵ ਹੈ। ਇਹ ਜਜ਼ਬਾ ਦਰਸਾਉਂਦਾ ਹੈ ਕਿ ਕੋਈ ਸਾਧਕ ਅੱਲ੍ਹਾ ਦੀ ਮੁਹੱਬਤ ਵਿਚ ਬਹੁਤ ਦੂਰ ਤਕ ਜਾ ਸਕਦਾ ਹੈ। ਉਹ ਆਪਣਾ ਧਨ-ਦੌਲਤ, ਸ਼ੋਹਰਤ, ਰੁਤਬੇ, ਪ੍ਰਾਪਤੀਆਂ, ਘਰ-ਬਾਰ, ਔਲਾਦ, ਪਤਨੀ ਅਤੇ ਇਥੋਂ ਤਕ ਕਿ ਆਪਣੀ ਜਿੰਦ-ਜਾਨ ਨੂੰ ਵੀ ਨਿਛਾਵਰ ਕਰ ਸਕਦਾ ਹੈ। ਬੁੱਲ੍ਹਾ ਕਹਿੰਦਾ ਹੈ:

**ਉਥੇ ਇਕਨਾ ਪੋਸਤ ਲਹਾਈਦਾ।**
**ਇਕ ਆਰਿਆਂ ਨਾਲ ਚਿਰਾਈਦਾ।**
**ਇਕ ਸੂਲੀ ਪਕੜ ਪੜ੍ਹਾਈਦਾ।**
**ਉਥੇ ਤੂੰ ਵੀ ਸੀਸ ਕਟਾਵੇਂਗਾ।**
**ਬੁੱਲ੍ਹਾ ਸ਼ਾਹ ਦੀ ਪੈਰੀਂ ਪੜ੍ਹੀਏ,**
**ਸੀਸ ਕਟਾ ਕਰ ਧਰੀਏ।**

ਇਸ ਭਾਵਨਾ ਨੂੰ ਪ੍ਰਗਟ ਕਰਨ ਲਈ ਗ਼ੁਲਾਮ ਫ਼ਰੀਦ ਦੀ ਇਕ ਕਾਫ਼ੀ ਦੇਖੋ:

**ਤੈਂਡੇ ਨੈਣਾਂ ਤੀਰ ਚਲਾਇਆ।**
**ਤੈਂਡੀ ਰਮਜ਼ਾਂ ਸ਼ੋਰ ਮਚਾਇਆ।.....**
**ਸ਼ਾਹ ਹਸਨ ਕੂੰ ਸ਼ਹਿਰ ਮਦੀਨੇ।**
**ਜ਼ਹਿਰ ਦਾ ਜਾਮ ਪਲਾਇਆ।.....**
**ਸ਼ਮਸ ਅਲਹਕ ਦੀ ਖੱਲ ਲਹਿਵਾਹਿਓ।**
**ਸਰਮਦ ਸਿਰ ਕਪਵਾਇਆ।**
**ਸ਼ਾਹ ਮਨਸੂਰ ਚੜ੍ਹਾਇਓ ਸੂਲੀ।**

**ਮਸਤੀ ਸਾਂਗ ਰਸਾਇਆ।.....**
**ਦਰਦ ਦਾ ਬਾਰ ਉਠਾਇਆ ਹਰ ਹਕ।**
**ਅਪਨਾ ਵਕਤ ਨਭਾਇਆ।**
**ਕਰ ਕੁਰਬਾਨ ਫ਼ਰੀਦ ਸਿਰ ਅਪਨਾ।**
**ਤੈਂਡੜਾ ਵਾਰਾ ਆਇਆ।** *(ਕਾਫ਼ੀ 5)*

## (ਹ) ਜੀਵਨ ਦੀ ਨਾਸ਼ਮਾਨਤਾ

ਸੂਫ਼ੀ ਸਾਧਕ ਜੀਵਨ ਦੀ ਨਾਸ਼ਮਾਨਤਾ ਉਪਰ ਜ਼ੋਰ ਦੇ ਕੇ ਵਿਅਕਤੀ ਨੂੰ ਦੁਨਿਆਵੀ ਪ੍ਰਾਪਤੀਆਂ ਤੋਂ ਹੋੜ ਕੇ ਰੱਬ ਦੀ ਪ੍ਰਾਪਤੀ ਦੇ ਮਾਰਗ ਵੱਲ ਮੋੜਦੇ ਹਨ। ਜੇ ਮਨੁੱਖ ਨੂੰ ਇਸ ਗੱਲ ਦੀ ਪੂਰਨ ਅਤੇ ਪੱਕੀ ਸਮਝ ਆ ਜਾਵੇ ਕਿ ਜੀਵਨ ਦੀ ਹਰ ਸ਼ੈਅ ਨਾਸ਼ਮਾਨ ਅਤੇ ਛਿਣਭੰਗੁਰੀ ਹੈ ਤਾਂ ਉਹ ਦੁਨਿਆਵੀ ਮੋਹ-ਮਾਇਆ ਤੋਂ ਨਿਰਲੇਪ ਹੋ ਸਕਦਾ ਹੈ। ਇਹੀ ਕਾਰਨ ਹੈ ਕਿ ਸ਼ੇਖ਼ ਫ਼ਰੀਦ ਜੀ ਤੋਂ ਲੈ ਕੇ ਹਰ ਵੱਡਾ ਸੂਫ਼ੀ ਕਵੀ ਜੀਵਨ ਦੀ ਨਾਸ਼ਮਾਨਤਾ ਦੇ ਸੰਕਲਪ ਨੂੰ ਆਪਣਾ ਵਿਸ਼ਾ ਬਣਾਉਂਦਾ ਹੈ। ਫ਼ਰੀਦ ਜੀ ਫ਼ੁਰਮਾਉਂਦੇ ਹਨ:

**ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥**
**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥**
**ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥**
**ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥**
**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥**

*(ਸਲੋਕ ਸੇਖ ਫਰੀਦ ਜੀ ਕੇ)*

ਬੁੱਲ੍ਹੇ ਦਾ ਮਤ ਹੈ:

**ਮੈਂ ਮੇਰੀ ਹੈ ਨਾ ਤੇਰੀ ਹੈ, ਇਹ ਅੰਤ ਖ਼ਾਕ ਦੀ ਢੇਰੀ ਹੈ।**
**ਇਹ ਢੇਰੀ ਹੋਣਾ ਖੇਰੀ ਹੈ, ਹੁਣ ਢੇਰੀ ਨੂੰ ਨਾਚ ਨਚਾਈਦਾ।**

ਹਾਸ਼ਮ ਕਹਿੰਦਾ ਹੈ:

**ਸੀਨ ਸਮਝ ਸਿਆਣਿਆ ਭੁੱਲ ਨਾਹੀ,**
**ਬੁਝ ਏਸ ਮੁਕਾਮ ਦੀ ਚਾਲ ਮੀਆਂ।**
**ਲੋਕ ਆਉਂਦੇ ਬਣਤ ਬਣਾਂਵਦੇ ਨੀ,**
**ਕੱਚੀ ਕੌਡੀ ਨਾ ਨਿਭਦੀ ਨਾਲ ਮੀਆਂ।** *(ਦੋਹੜੇ)*

ਗ਼ੁਲਾਮ ਫ਼ਰੀਦ ਦੀਆਂ ਕਾਫ਼ੀਆਂ ਵਿਚ ਜੀਵਨ ਦੀ ਨਾਸ਼ਮਾਨਤਾ ਦਾ ਇਹ ਸੰਕਲਪ ਵਾਰ-ਵਾਰ ਪੇਸ਼ ਹੋਣ ਵਾਲਾ ਵਿਸ਼ਾ ਬਣਦਾ ਹੈ। ਦੇਖੋ:

**ਜੀਵਨ ਡੇਂਹ ਅਢਾਹੀ ਵੋ ਯਾਰ।**
**ਸਟ ਘਤ ਫਖਰ ਵਡਾਈ ਵੋ ਯਾਰ।**

**ਕਿਥ ਓ ਪੀਂਘ ਪਿਪਲ ਮਲਕਾਣੇ।**
**ਨਾਜ਼ ਹੁਸਨ ਕਥ ਰਾਜ ਬਬਾਣੇ।**
**ਕਥ ਮਾ ਭੈਣੀਂ ਭਾਈ ਵੋ ਯਾਰ।**
**ਕਿਥ ਰਾਂਝਣ ਕਿਥ ਖੇੜੇ ਭੈੜੇ।**
**ਕਿਥ ਰਹਿ ਗਏ ਓਹ ਝਗੜੇ ਝੇੜੇ।**
**ਕਿਥ ਚੂਚਕ ਦੀ ਜਾਈ ਵੋ ਯਾਰ।**
**ਕਿਥ ਓ ਮਕਰ ਫ਼ਰੇਬ ਦਾ ਚਾਲਾ।**
**ਕਿਥ ਵਤ ਜੋਗੀ ਮੁਦਰਾਂ ਵਾਲਾ।**
**ਪਰਮ ਜੜੀ ਜੈਂ ਲਾਈ ਵੋ ਯਾਰ।** *(ਕਾਫ਼ੀ 44)*

ਇਸੇ ਸੰਕਲਪ ਨੂੰ ਆਪਣੀ ਇਕ ਹੋਰ ਕਾਫ਼ੀ ਵਿਚ ਵਿਸਤਾਰਦਾ ਹੋਇਆ ਖ਼ੁਆਜ਼ਾ ਗ਼ੁਲਾਮ ਫ਼ਰੀਦ ਦੁਨਿਆਵੀ ਵਸਤਾਂ ਅਤੇ ਪ੍ਰਾਪਤੀਆਂ ਨੂੰ ਵਹਿਮ-ਖ਼ਿਆਲ (illusion) ਦਾ ਨਾਮ ਦਿੰਦਾ ਹੈ। ਦੇਖੋ :

**ਸਟ ਸਿਕ ਗ਼ੈਰ ਖ਼ੁਦਾ ਦੀ।**
**ਸਬ ਸ਼ੈ ਵਹਿਮ ਖ਼ਿਆਲ।**
**ਕਿਥ ਲੈਲਾ ਕਿਥ ਮਜਨੂੰ।**
**ਕਥ ਸੋਹਣੀ ਮਹੀਂਵਾਲ।**
**ਕਿਥ ਰਾਂਝਣ ਕਿਥ ਖੇੜੇ।**
**ਕਿਥ ਹੈ ਹੀਰ ਸਿਆਲ।.....**
**ਯਾਰ ਫ਼ਰੀਦ ਨ ਵਿਸਰਿਮ।**
**ਮੁਸ਼ਕਲ ਮਹਜ਼ ਮਹਾਲ।** *(ਕਾਫ਼ੀ 73)*

## (ਕ) ਤੌਬਾ

ਸੂਫ਼ੀਮਤ ਵਿਚ ਤੌਬਾ ਦਾ ਸੰਕਲਪ ਬੜਾ ਮਕਬੂਲ ਰਿਹਾ ਹੈ। ਭੈੜਿਆਂ ਕਾਰਜਾਂ, ਕਰਮਾਂ ਤੋਂ ਸੰਕੋਚ ਕਰਨਾ ਜਾਂ ਤਰਕ ਕਰਨਾ, ਪਰਮਾਤਮਾ ਨੂੰ ਹਾਜ਼ਰ ਸਮਝ ਕੇ ਜਗਿਆਸੂ ਨੂੰ ਸੱਚੇ ਮਨ ਨਾਲ ਇਹ ਵਾਅਦਾ ਕਰਨਾ ਚਾਹੀਦਾ ਹੈ ਕਿ ਉਹ ਅੱਗੇ ਤੋਂ ਕੋਈ ਕੰਮ ਇਨਸਾਨੀਅਤ ਦੇ ਵਿਰੁੱਧ ਨਹੀਂ ਕਰੇਗਾ। ਸਦਾ ਸ਼ੁਭ ਕਰਮ ਕਰਨ ਵਿਚ ਜੁਟਿਆ ਰਹੇਗਾ। ਇਹ ਵਾਇਦਾ (ਸੌਗੰਧ) ਹੀ ਤੌਬਾ ਹੈ। ਸੂਫ਼ੀ ਗੁਨਾਹ ਤੋਂ ਤੌਬਾ ਕਰ ਕੇ ਨੇਕ ਕਰਮ ਕਰਦਾ ਹੋਇਆ ਪ੍ਰਭੂ ਦੇ ਸਿਮਰਨ ਵਿਚ ਜੁੱਟ ਜਾਂਦਾ ਹੈ। ਸ਼ੇਖ਼ ਫ਼ਰੀਦ ਜੀ ਦੀ ਬਾਣੀ ਵਿਚ ਵੀ ਸਾਂਕੇਤਿਕ ਰੂਪ ਵਿਚ ਇਸ ਦਾ ਵਰਣਨ ਹੋਇਆ ਹੈ ਅਤੇ ਮਨੁੱਖ ਨੂੰ ਗੁਨਾਹ ਤੋਂ ਤੌਬਾ ਕਰ ਕੇ ਸ਼ੁਭ ਅਮਲਾਂ ਉਪਰ ਚੱਲਣ ਦੀ ਪ੍ਰੇਰਨਾ ਕੀਤੀ ਗਈ ਹੈ। ਦੇਖੋ :

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾ ਕਰਿ ਦੇਖੁ ॥੬॥**

ਫਰੀਦਾ ਜੋ ਤੈ ਮਾਰਨਿ ਮੁਕੀਆ ਤਿਨਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ॥੭॥

ਸ਼ੇਖ਼ ਫ਼ਰੀਦ ਤੋਂ ਉਪਰੰਤ ਸ਼ਾਹ ਹੁਸੈਨ, ਬੁੱਲ੍ਹੇ ਸ਼ਾਹ ਅਤੇ ਅਲੀ ਹੈਦਰ ਆਦਿ ਸੂਫ਼ੀ ਕਵੀਆਂ ਦੇ ਕਲਾਮ ਵਿਚ ਵੀ ਗੁਨਾਹ ਤੋਂ ਤੌਬਾ ਕਰ ਕੇ ਸੱਚਾ-ਸੁੱਚਾ ਜੀਵਨ ਬਤੀਤ ਕਰਨ ਦਾ ਸੰਦੇਸ਼ ਪ੍ਰਾਪਤ ਹੁੰਦਾ ਹੈ। ਮਾਇਆ ਵਿਚੋਂ ਉਤਪੰਨ ਹੋਣ ਵਾਲੇ ਵਿਕਾਰਾਂ ਦੁਆਰਾ ਮਨੁੱਖ ਆਪਣੇ ਲਕਸ਼ ਤੋਂ ਭਟਕ ਜਾਂਦਾ ਹੈ। ਇਹਨਾਂ ਵਿਕਾਰਾਂ ਤੋਂ ਤੌਬਾ ਕਰਨ ਦੁਆਰਾ ਹੀ ਸੱਚੇ ਮਾਰਗ ਦੀ ਉਪਲਬਧੀ ਹੁੰਦੀ ਹੈ। ਬੁੱਲ੍ਹੇ ਸ਼ਾਹ ਦੀ ਕਾਫ਼ੀ 'ਤੌਬਾ ਨਾ ਕਰ ਯਾਰ ਕੈਸੀ ਤੌਬਾ ਹੈ, ਨਿੱਤ ਪੜ੍ਹਦੇ ਇਸਤਗੱਫ਼ਾਰ ਕੈਸੀ ਤੌਬਾ ਹੈ!' ਵਿਚਲੇ ਵਿਅੰਗ ਨੂੰ ਆਧਾਰ ਬਣਾ ਕੇ ਗ਼ੁਲਾਮ ਫ਼ਰੀਦ ਨੇ ਤੌਬਾ ਦੇ ਸੰਕਲਪ ਦੀ ਬੜੀ ਪ੍ਰਭਾਵਸ਼ਾਲੀ ਪੇਸ਼ਕਾਰੀ ਕੀਤੀ ਹੈ। ਦੇਖੋ:

ਚੋਰੀਓਂ ਜਾਰੀਓਂ ਇਸਤ.ਗਫਾਰ।
ਬਖਸ਼ਿਮ ਸ਼ਾਲਾ ਰੱਬ ਗੁਫ਼ਾਰ।
ਗੰਦੜੀ ਆਦਤ ਗੰਦੜੇ ਫੇਅਲੋਂ।
ਤੌਬਾ! ਤੌਬਾ! ਲਖ ਲਖ ਵਾਰ।
ਕਰ ਕਰ ਸਖਤ ਗੁਨਾਹ ਪਰਤਾਪੁਇਮ।
ਤੂੰ ਹੈਂ ਖਾਵੰਦ ਬਖਸ਼ਣ ਹਾਰ।.....
ਮੈਂ ਬਦ ਅਮਲੀ ਤੇ ਕਰ ਰਹਿਮਤ।
ਜੈਂ ਡੇਂਹ ਯਾਰ ਵੀ ਯਾਰ ਨ ਯਾਰ।
ਔਗਣਹਾਰੀ ਨਾ ਕਿਹੇਂ ਕੰਮ ਦੀ।
ਕੋਝੀ ਕਮਲੀ ਬਦ ਕਿਰਦਾਰ।.....
ਆਵਣ ਯਾਦ ਗੁਨਾਹ ਪੁਰਾਣੇ।
ਪਿਟ ਪਿਟ ਰੋਵਾਂ ਜ਼ਾਰੋ ਜ਼ਾਰ।.....
ਮੈਂ ਮਸਕੀਨ ਫ਼ਰੀਦ ਹਾਂ ਤੈਡਾ।
ਤੌਂ ਬਿਨ ਕੌਣ ਉਤਾਰਿਮ ਪਾਰ। *(ਕਾਫ਼ੀ 43)*

## (ਖ) ਸਾਧਨਾ-ਸਿਰੜ

ਰੱਬੀ-ਪ੍ਰਾਪਤੀ ਦੀ ਮੰਜ਼ਿਲ ਆਸਾਨ ਨਹੀਂ ਹੈ। ਇਥੇ ਇਉਂ ਨਹੀਂ ਕਿ ਇਕ ਵਾਰ ਸਫ਼ਰ ਸ਼ੁਰੂ ਕਰ ਦਿੱਤਾ ਤਾਂ ਮੰਜ਼ਿਲ ਮਿਲੀ ਸਮਝੋ। ਥਾਂ-ਪਰ-ਥਾਂ ਖ਼ਤਰੇ, ਆਕ੍ਰਸ਼ਣ ਅਤੇ ਪ੍ਰਲੋਭਣ ਹਨ। ਮਨੁੱਖ ਮੰਜ਼ਿਲ ਦੇ ਬਿਲਕੁਲ ਕਰੀਬ ਜਾ ਕੇ ਵੀ ਪਥ-ਭ੍ਰਸ਼ਟ ਹੋ ਸਕਦਾ ਹੈ। ਬਕੌਲ ਸ਼ਾਇਰ—'ਕਿਸਮਤ ਕੀ ਖ਼ੂਬੀ ਦੇਖੀਏ ਟੂਟੀ ਕਹਾਂ ਕਮੰਦ, ਦੋ ਚਾਰ ਹਾਥ ਜਬ ਕਿ ਲਬੇ ਬਾਮ ਰਹਿ ਗਯਾ।' ਇਸੇ ਖ਼ਤਰੇ ਤੋਂ ਸੁਚੇਤ ਕਰਦੇ ਹੋਏ ਸ਼ੇਖ਼ ਫ਼ਰੀਦ ਜੀ ਵੀ ਫ਼ੁਰਮਾਉਂਦੇ ਹਨ:

ਵਾਟ ਹਮਾਰੀ ਖਰੀ ਉਡੀਣੀ॥
ਖੰਨਿਅਹੁ ਤਿਖੀ ਬਹੁਤ ਪਿਈਣੀ॥

**ਉਸੁ ਊਪਰਿ ਹੈ ਮਾਰਗੁ ਮੇਰਾ॥**
**ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ॥**

*(ਰਾਗੁ ਸੂਹੀ, ਬਾਣੀ ਸੇਖ ਫਰੀਦ ਜੀ ਕੀ)*

ਇਸ ਸਥਿਤੀ ਬਾਰੇ ਸ਼ਾਹ ਹੁਸੈਨ ਕਹਿੰਦਾ ਹੈ:

**ਨਾਲ ਸਜਣ ਦੇ ਰਹੀਏ,**
**ਝਿੜਕਾਂ ਝੰਬਾਂ ਤੇ ਤਕਸੀਰਾਂ, ਸੋ ਭੀ ਸਿਰ ਤੇ ਸਹੀਏ।**
**ਜੇ ਸਿਰ ਕੱਟ ਲੈਣ ਧੜ ਨਾਲੋਂ, ਤਾਂ ਭੀ ਆਹ ਨ ਕਹੀਏ।**
**ਚੰਦਨ ਰੁੱਖ ਲਗਾ ਵਿਚ ਵੇਹੜੇ, ਜ਼ੋਰ ਧਿਙਾਣੇ ਖਹੀਏ।**
**ਮਰਣ ਮੂਲ ਤੇ ਜੀਵਨ ਲਾਹਾ, ਦਿਲਗੀਰੀ ਕਿਉਂ ਰਹੀਏ।**
**ਕਹੈ ਹੁਸੈਨ ਫ਼ਕੀਰ ਸਾਈਂ ਦਾ, ਰੱਬ ਦਾ ਦਿੱਤਾ ਸਹੀਏ।**

ਇਸ ਮੰਜ਼ਿਲ ਦੀ ਪ੍ਰਾਪਤੀ ਕੋਈ ਸਿਦਕਵਾਨ ਅਤੇ ਸਿਰੜੀ ਯਾਤਰੀ ਹੀ ਕਰ ਸਕਦਾ ਹੈ। ਅਧਿਆਤਮਕ ਯਾਤਰਾ ਦੀ ਇਸ ਕਠਿਨਾਈ ਨੂੰ ਪ੍ਰਤੀਕਾਤਮਕ ਰੂਪ ਵਿਚ ਸਮਝਾਉਣ ਵਾਸਤੇ ਸਨਾਤਨੀ ਧਰਮਾਂ ਵਿਚ ਦੇਵੀ-ਦੇਵਤਿਆਂ ਦੇ ਟਿਕਾਣੇ ਬਹੁਤ ਦੁਰਗਮ ਟਿਕਾਣਿਆਂ ਉੱਪਰ ਸਥਾਪਤ ਕੀਤੇ ਗਏ ਹਨ ਤਾਂ ਜੋ ਜਗਿਆਸੂ ਇਸ ਮਾਰਗ ਦੀਆਂ ਮੁਸ਼ਕਿਲਾਂ ਨੂੰ ਸਰੀਰਕ ਰੂਪ ਵਿਚ ਵੀ ਸਮਝ ਜਾਣ। ਹੋਰ ਤਾਂ ਹੋਰ ਸਿੱਖ ਧਰਮ ਨੂੰ ਮੰਨਣ ਵਾਲਿਆਂ ਨੇ ਇਹੋ ਜਿਹੇ ਕੁਝ ਟਿਕਾਣੇ ਮਿਥ ਲਏ ਹਨ ਜੋ ਸਾਲ ਵਿਚ ਮਸਾਂ ਦੋ-ਤਿੰਨ ਮਹੀਨੇ ਹੀ ਖੁੱਲ੍ਹਦੇ ਹਨ। ਗ਼ੁਲਾਮ ਫ਼ਰੀਦ ਦੀਆਂ ਕਾਫ਼ੀਆਂ ਵਿਚ ਰੱਬੀ-ਪ੍ਰੇਮ ਦੇ ਮਾਰਗ ਵਿਚ ਆਉਣ ਵਾਲੀਆਂ ਮੁਸ਼ਕਿਲਾਂ ਦੇ ਪ੍ਰਸੰਗ ਵਿਚ ਸਿਦਕ ਅਤੇ ਸਿਰੜ ਦਾ ਉਲੇਖ ਹੋਇਆ ਹੈ। ਦੇਖੋ:

**ਤੇਰਾ ਨੇਂਹ ਨਭੱਸਾਂ ਜ਼ੋਰੇ। ਸਾਨੂੰ ਹਟਕੇ ਕੌਨ ਤੇ ਹੋੜੇ।**
**ਜਾਨ ਜਲੇਸਾਂ ਸੀਸ ਸੜੇਸਾਂ। ਸਹਿਜੋਂ ਸੋਜ਼ ਸਹੇਸਾਂ।**
**ਸਾਰਾ ਸ਼ਰਮ ਲੋੜ੍ਹੇਸਾਂ। ਸਾਰੀ ਆਰ ਵਯਾਰ ਉਠੇਸਾਂ।**
**ਤਨ ਮਨ ਧਨ ਸਭ ਮਿਲਕ ਸਜੰਦੇ।**
**ਤੂਣੇ ਕੀਜੋ ਕਿਰਮ ਵਿਛੋੜੇ।.....**
**ਯਾਰ ਫ਼ਰੀਦ ਨ ਵਿਸਰਮ ਹਰਗਿਜ਼। ਰੋ ਰੋ ਧਾਈਂ ਕਰਸਾਂ।**
**ਜੀਂਦੀ ਮਰਦੀਂ ਔਖੀਂ ਸੌਖੀਂ। ਸਾਹ ਮੁਹੱਬਤ ਭਰਸਾਂ।**
**ਦੋਹਰੀ ਸਿਦਕੀ ਸਾਂਗ ਜਿਗਰ ਵਿਚ। ਜੇ ਡੁਖ ਡੇਵਮ ਡੋੜੇ।**

*(ਕਾਫ਼ੀ 194)*

# ਬ੍ਰਿਤਾਂਤ-ਜੁਗਤਾਂ, ਸ਼ਿਲਪ ਅਤੇ ਭਾਸ਼ਾ-ਸ਼ੈਲੀ

ਗ਼ੁਲਾਮ ਫ਼ਰੀਦ ਦਾ ਕਲਾਮ ਕਲਾ ਦੀ ਦ੍ਰਿਸ਼ਟੀ ਤੋਂ ਬੜਾ ਉਤਕ੍ਰਿਸ਼ਟ ਅਤੇ ਉੱਲੇਖਯੋਗ ਹੈ। ਉਹ ਆਪਣੇ ਸੰਦੇਸ਼ ਅਤੇ ਸਿੱਖਿਆ ਨੂੰ ਸਿੱਧ-ਪੱਧਰੇ ਅੰਦਾਜ਼ ਵਿਚ ਵਿਅਕਤ ਨਹੀਂ ਕਰਦਾ ਬਲਕਿ ਇਸ ਨੂੰ ਕਾਵਿ-ਕਲਾ ਦੀ ਕਸੌਟੀ ਉਪਰ ਪੂਰੀ ਤਰ੍ਹਾਂ ਨਿਰਖ-ਪਰਖ ਕੇ ਰੂਪਮਾਨ ਕਰਦਾ ਹੈ। ਉਸ ਦੇ ਕਲਾਮ ਵਿਚ ਦ੍ਰਿਸ਼ਟੀਗੋਚਰ ਹੁੰਦੀਆਂ ਕੁਝ ਪ੍ਰਮੁੱਖ ਜੁਗਤਾਂ ਅਤੇ ਵਿਧੀਆਂ ਇਸ ਪ੍ਰਕਾਰ ਹਨ:

## (ੳ) ਕਾਫ਼ੀ-ਰਚਨਾ

ਪੰਜਾਬੀ ਸੂਫ਼ੀ ਕਾਵਿ ਵਿਚ ਕਾਫ਼ੀ ਦੀ ਵਰਤੋਂ ਬਹੁਤ ਹੋਈ ਹੈ। ਸਾਹਿਤ ਚਿੰਤਕਾਂ ਵੱਲੋਂ 'ਕਾਫ਼ੀ' ਦੇ ਵਿਧਾਨ ਸੰਬੰਧੀ ਵੱਖ-ਵੱਖ ਵਿਚਾਰ ਉਪਲਬਧ ਹਨ। 'ਕਾਫ਼ੀ' ਅਰਬੀ ਸ਼ਬਦ ਹੈ, ਜਿਸ ਦੇ ਅਰਥ ਹਨ: ਬੇਨਿਆਜ਼ ਕਰਨ ਵਾਲਾ, ਅੱਗੇ-ਅੱਗੇ ਚੱਲਣ ਵਾਲਾ, ਗਿਆਨਵਾਨ, ਲੋੜ ਪੂਰੀ ਕਰਨ ਵਾਲਾ। ਕਾਵਿ ਦੇ ਖੇਤਰ ਵਿਚ ਇਹ ਗੀਤ ਦਾ ਉਹ ਸਥਾਈ ਪਦ ਹੈ ਜਿਸ ਦੇ ਨਾਲ ਗਾਉਣ ਲਈ ਹੋਰ ਤੁਕਾਂ/ਸਤਰਾਂ ਜੋੜੀਆਂ ਜਾਂਦੀਆਂ ਹਨ। ਗਾਉਣ ਸਮੇਂ ਇਸ ਦੀ ਮੂਲ ਤੁਕ ਗੀਤ ਵਿਚ ਵਾਰ-ਵਾਰ ਆਉਂਦੀ ਹੈ। ਕੁਝ ਵਿਦਵਾਨਾਂ ਦਾ ਮਤ ਹੈ ਕਿ ਕਾਫ਼ੀ 'ਤਾਟੰਕ ਛੰਦ' ਦੀ ਇਕ ਚਾਲ ਹੈ ਜੋ ਦਰੁਸਤ ਨਹੀਂ ਹੈ। ਕਿਉਂਕਿ ਪੰਜਾਬੀ ਵਿਚ ਕਾਫ਼ੀਆਂ ਵੱਖ-ਵੱਖ ਰਾਗਾਂ ਵਿਚ ਰਚੀਆਂ ਮਿਲਦੀਆਂ ਹਨ। ਕਾਫ਼ੀ ਨੂੰ 'ਰਾਗਣੀ' ਵੀ ਕਿਹਾ ਗਿਆ ਹੈ, ਪਰ ਕਾਫ਼ੀ ਦਾ ਕਿਸੇ ਇਕ ਰਾਗ ਨਾਲ ਸੰਬੰਧ ਨਹੀਂ ਹੈ। ਕਾਫ਼ੀਆਂ ਅਨੇਕਾਂ ਰਾਗਾਂ ਵਿਚ ਰਚੀਆਂ ਗਈਆਂ ਹਨ। ਸੱਚਾਈ ਇਹ ਹੈ ਕਿ ਕਾਫ਼ੀ ਕੋਈ ਛੰਦ ਨਹੀਂ, ਇਹ ਸਿਰਫ਼ ਗਾਉਣ ਦਾ ਇਕ ਢੰਗ ਹੈ। ਸੂਫ਼ੀ ਫ਼ਕੀਰ ਆਪਣੇ ਤਕੀਆਂ ਵਿਚ ਮਸਤੀ ਭਰੇ ਗੀਤ ਗਾਉਂਦੇ ਸਨ ਅਤੇ ਉਹਨਾਂ ਦੁਆਲੇ ਬੈਠੇ ਮੁਰੀਦ ਮੁਖ ਤੁਕ ਨੂੰ ਬਾਰ-ਬਾਰ ਦੁਹਰਾਉਂਦੇ ਸਨ, ਅਜਿਹੇ ਗੀਤ/ਕਾਵਿ ਨੂੰ ਹੀ ਕਾਫ਼ੀ ਕਿਹਾ ਗਿਆ ਹੈ। ਪੰਜਾਬੀ ਵਿਚ ਲਿਖੀਆਂ ਲਗਭਗ ਸਾਰੀਆਂ ਕਾਫ਼ੀਆਂ ਹੀ ਗੀਤਾਂ ਦੀ ਤਰਜ਼ ਉੱਤੇ ਹਨ। ਇਸ ਕਰਕੇ ਸੰਗੀਤਾਤਮਕਤਾ ਇਹਨਾਂ ਦੀ ਰੂਹ ਹੈ। ਸੂਫ਼ੀ ਫ਼ਕੀਰਾਂ ਦੀਆਂ ਕਾਫ਼ੀਆਂ ਦਾ ਮੁੱਖ ਥੀਮ ਬਿਰਹਾ ਤੇ ਪ੍ਰੇਮ ਹੈ। ਇਹ ਪ੍ਰੇਮ ਰੱਬ ਨਾਲ ਵੀ ਹੈ ਅਤੇ ਮੁਰਸ਼ਦ ਨਾਲ ਵੀ। ਦੁਨੀਆਂ ਦੇ ਝੂਠੇ ਪ੍ਰੇਮ ਨੂੰ ਤਿਆਗ ਕੇ ਹੀ ਸੱਚਾ ਪ੍ਰੇਮ ਕੀਤਾ ਜਾ ਸਕਦਾ ਹੈ। ਇਸ਼ਕ ਮਜ਼ਾਜੀ ਦੇ ਬੋਲਾਂ ਵਿਚ ਇਸ਼ਕ ਹਕੀਕੀ ਦੀਆਂ ਰਮਜ਼ਾਂ ਪੇਸ਼ ਹੁੰਦੀਆਂ ਹਨ। ਕਿਉਂਕਿ ਸੂਫ਼ੀ ਇਸ਼ਕ

ਮਜ਼ਾਜੀ ਨੂੰ ਇਸ਼ਕ ਹਕੀਕੀ ਦੀ ਪਹਿਲੀ ਪੌੜੀ ਮੰਨਦੇ ਹਨ। ਵਜ਼ਨ ਤੇ ਬਹਿਰ ਦੇ ਲਿਹਾਜ਼ ਨਾਲ ਗ਼ੁਲਾਮ ਫ਼ਰੀਦ ਦੀ ਇਹ ਕਾਫ਼ੀ ਵਾਚਣਯੋਗ ਹੈ:

**ਤੇਰਾ ਨੇਂਹ ਨਭੱਸਾਂ ਜ਼ੋਰੇ। ਸਾਨੂੰ ਹਟਕੇ ਕੌਨ ਤੇ ਹੋੜੇ।**
**ਜਾਨ ਜਲੇਸਾਂ ਸੀਸ ਸੜੇਸਾਂ। ਸਹਿਜੋਂ ਸੋਜ਼ ਸਹੇਸਾਂ।**
**ਸਾਰਾ ਸ਼ਰਮ ਲੋੜ੍ਹੇਸਾਂ। ਸਾਰੀ ਆਰ ਵਯਾਰ ਉਠੇਸਾਂ।**
**ਤਨ ਮਨ ਧਨ ਸਭ ਮਿਲਕ ਸਜੰਦੇ। ਤੂਣੇ ਕੀਜੋ ਕਿਰਮ ਵਿਛੋੜੇ।**
**ਇਸ਼ਕ ਉਜਾੜਿਮ ਸੂਲਾਂ ਸਾੜਿਮ। ਦਰਦਾਂ ਲਾਏ ਦੇਰੇ।**
**ਰੋਗ ਕਰੂਪ ਕਸ਼ਾਲੇ ਹਰ ਦਮ। ਗਾਨੇ ਗਹਿਣੇ ਸਿਹਰੇ।**
**ਰਾਜ ਬਬਾਣੇ ਤੋਲ ਵਹਾਣੇ। ਵਿੱਸਰੇ ਜੋਰੇ ਤੋਰੇ।**
**ਪੇਕੇ ਟੋਕਾਂ ਕਰਮ ਸੁਰੀਜੇ। ਮਾਰਮ ਜਗਤਾਂ ਨੋਕਾਂ।**
**ਮੁੱਠੜੀ ਦਿੱਲੜੀ ਲੁੱਟੜੀ ਦਾ। ਹੈ ਕਿਬਲਾ ਯਾਰ ਦੀਆਂ ਝੋਕਾਂ।**
**ਮਾਂ ਪਿਉ ਖ਼ੇਸ਼ ਕਬੀਲਾ ਮਿਲ ਮਿਲ। ਡੇਂਦੇ ਧਿਕੜੇ ਧੋੜੇ।**
**ਚਸ਼ਮਾਂ ਜਾਦੂ ਜੋੜ ਜਗਾਏ। ਹੋਸ਼ ਕਰਾਰ ਭੁਲਾਇਆ।**
**ਡੁਖੜੇ ਪੁਖੜੇ ਆਏ ਗ਼ਮ ਹਮ। ਦਮ ਦਮ ਨਾਲ ਸਵਾਇਆ।**
**ਗਮਜ਼ੇ ਖ਼ੂਬ ਧਮੋੜੇ ਡੇਵਨ। ਰਮਜ਼ਾਂ ਘੱਤਦੀਆਂ ਘੋੜੇ।**
**ਯਾਰ ਫ਼ਰੀਦ ਨ ਵਿਸਰਮ ਹਰਗਿਜ਼। ਰੋ ਰੋ ਧਾਈਂ ਕਰਸਾਂ।**
**ਜੀਂਦੀ ਮਰਦੀਂ ਔਖੀਂ ਸੌਖੀਂ। ਸਾਹ ਮੁਹੱਬਤ ਭਰਸਾਂ।**
**ਦੋਹਰੀ ਸਿਦਕੀ ਸਾਂਗ ਜਿਗਰ ਵਿਚ। ਜੇ ਡੁਖ ਡੇਵਮ ਡੋੜੇ।**

*(ਕਾਫ਼ੀ 194)*

## (ਅ) ਪ੍ਰਤੀਕਾਤਮਕ ਅਭਿਵਿਅੰਜਨ

ਅਧਿਆਤਮਕ ਕਾਵਿ ਦਾ ਖੇਤਰ ਇਹਲੋਕ ਨਾ ਹੋ ਕੇ ਪਰਲੋਕ ਬਣਦਾ ਹੈ। ਪਰਲੋਕ ਦੇ ਅਭਿਵਿਅੰਜਨ ਵਾਸਤੇ ਸਿੱਧ-ਪੱਧਰੀ, ਸੂਚਨਾਤਮਕ ਅਤੇ ਯਥਾਰਥਵਾਦੀ ਸ਼ੈਲੀ ਕੰਮ ਨਹੀਂ ਆਉਂਦੀ। ਪਰਲੋਕ ਦੇ ਸਾਰੇ ਗੁਣਾਂ, ਲੱਛਣਾਂ ਅਤੇ ਸਥਿਤੀਆਂ ਨੂੰ ਪਦਾਰਥਕ ਜਗਤ ਦੇ ਚਿਹਨਕਾਂ (signifiers) ਦੁਆਰਾ ਮੂਰਤੀਮਾਨ ਕਰਨਾ ਪੈਂਦਾ ਹੈ। ਅਮੂਰਤ ਨੂੰ ਸਾਕਾਰ ਕਰਨ ਦੇ ਪ੍ਰਯਾਸ ਵਿਚ ਕਵੀ ਇਹਲੋਕ ਦੀਆਂ ਵਸਤਾਂ ਅਤੇ ਵਰਤਾਰਿਆਂ ਨੂੰ ਪ੍ਰਤੀਕ (symbols) ਦੇ ਰੂਪ ਵਿਚ ਇਸਤੇਮਾਲ ਕਰਦਾ ਹੈ। ਦੇਖੋ:

**ਵਿਚ ਰੋਹੀ ਦੇ ਰਹਿੰਦੀਆਂ।**
**ਨਾਜ਼ਕ ਨਾਜ਼ੋ ਜੱਟੀਆਂ।**
**ਰਾਤੀਂ ਕਰਨ ਸ਼ਿਕਾਰ ਦਿਲੇਂ ਦੇ।**
**ਡੇਹਾਂ ਵਲੋੜਨ ਮੱਟੀਆਂ।.....**
**ਕਰ ਕਰ ਦਰਦ ਮੰਦਾਂ ਕੂੰ ਜ਼ਖ਼ਮੀਂ।**
**ਹੈ ਹੈ ਬਧਨ ਨ ਪੱਟੀਆਂ।**

**ਛੇੜਨ ਭੇਡਾਂ ਬੱਕਰੀਆਂ ਗਾਈਂ।**
**ਲੇ ਲੇ ਗਾਬੇ ਕੱਟੀਆਂ।.....**
**ਮੂਝੇ ਫ਼ਰੀਦ ਮਜ਼ੀਦ ਹਮੇਸ਼ਾ।**
**ਅੱਜ ਕਲ੍ਹ ਖ਼ੁਸ਼ੀਆਂ ਘੱਟੀਆਂ।** *(ਕਾਫ਼ੀ 136)*

ਗ਼ੁਲਾਮ ਫ਼ਰੀਦ ਆਪਣੇ ਬਹੁਤੇ ਪ੍ਰਤੀਕ ਪੰਜਾਬ ਦੀਆਂ ਪ੍ਰੀਤ ਕਹਾਣੀਆਂ ਵਿਚੋਂ ਚੁਣਦਾ ਹੈ। ਉਹ ਹੀਰ-ਰਾਂਝਾ, ਸੱਸੀ-ਪੁਨੂੰ, ਸੋਹਣੀ-ਮਹੀਂਵਾਲ, ਕੇਚਮ, ਭੰਬੋਰ, ਰੰਗ ਪੁਰ ਖੇੜਾ ਅਤੇ ਤਖ਼ਤ ਹਜ਼ਾਰਾ ਆਦਿਕ ਸ਼ਬਦਾਂ ਦਾ ਪ੍ਰਯੋਗ ਪ੍ਰਤੀਕਾਤਮਕ ਅਰਥਾਂ (ਵਿਅੰਜਨਾਰਥਾਂ) ਵਿਚ ਕਰਦਾ ਹੈ। ਇਸ ਵਿਧੀ ਦੁਆਰਾ ਕਾਵਿ ਵਿਚ ਲੋਕਧਾਰਾਈ ਅੰਸ਼ ਭੀ ਸ਼ਾਮਲ ਹੋ ਜਾਂਦੇ ਹਨ ਅਤੇ ਕਾਵਿ-ਅਰਥਾਂ ਦੀਆਂ ਅਨੇਕ ਤਹਿਆਂ ਬਣ ਜਾਂਦੀਆਂ ਹਨ। ਦੇਖੋ :

**ਅਸਾਂ ਕਨੂੰ ਦਿਲ ਚਾਇਓ ਵੇ ਯਾਰ।**
**ਜਾਪੇ ਕਿਥਾਂ ਵੰਜ ਲਾਇਓ।**
**ਯਾਰ ਬਰੋਚਲ ਕੀਚ ਦਾ ਵਾਲੀ।**
**ਕੀਤੋ ਹਾਲ ਕਨੂੰ ਬੇਹਾਲੀ।**
**ਪਰਬਤ ਰੋਹ ਰੁਲਾਇਓ ਵੇ ਯਾਰ।.....**
**ਆਪੇ ਸ਼ਹਿਰ ਭੰਭੋਰ ਡੋ ਆਇਓਂ।**
**ਯਾਰੀ ਲਾਕਰ ਛੋੜ ਸਿਧਾਇਓ।**
**ਮੁਫ਼ਤਾ ਕੂੜ ਕਮਾਇਓ ਵੇ ਯਾਰ।**
**ਯਾਰ ਫਰੀਦ ਕਡਾਂ ਸੰਭਲੇਸੀ।**
**ਸਹਿਜੋਂ ਸਡ ਕਰ ਕੋਲ ਪਲ੍ਹੇਸੀ।**
**ਜੋ ਵਤ ਬਖਤ ਭੜਾਇਓ ਵੇ ਯਾਰ।** *(ਕਾਫ਼ੀ 33)*

ਗ਼ੁਲਾਮ ਫ਼ਰੀਦ ਭਾਰਤੀ ਇਤਿਹਾਸ-ਮਿਥਿਹਾਸ ਵਿਚੋਂ ਵੀ ਪ੍ਰਤੀਕ ਚੁਣ ਲੈਂਦਾ ਹੈ। ਉਸ ਲਈ ਭਾਰਤ ਦਾ ਕੋਈ ਵੀ ਸਭਿਆਚਾਰਕ ਖੇਤਰ ਓਪਰਾ ਜਾਂ ਅਛੂਤਾ ਨਹੀਂ ਹੈ। ਕ੍ਰਿਸ਼ਨ, ਬ੍ਰਿੰਦਾਵਨ ਅਤੇ ਹੋਲੀ ਉਸ ਦੇ ਕੁਝ ਪ੍ਰਮੁੱਖ ਪ੍ਰਤੀਕ ਹਨ। ਦੇਖੋ :

**ਅਨਹਦ ਮੁਰਲੀ ਸ਼ੋਰ ਮਚਾਇਆ।....**
**ਬੰਸੀ ਖ਼ੂਬ ਬਤਾਈਆਂ ਬਾਤਾਂ।**
**ਗੁਝੜੇ ਰਾਜ਼ ਅਨੋਖੀਆਂ ਘਾਤਾਂ।**
**ਗੁਮ ਥੀਆਂ ਕੁੜੀਆਂ ਜ਼ਾਤ ਸਿਫ਼ਾਤਾਂ।**
**ਲਿਮਨ ਅਲਮੁਲਕ ਦਾ ਦੌਰਾ ਆਇਆ।** *(ਕਾਫ਼ੀ 2)*

## (ੲ) ਪ੍ਰਕ੍ਰਿਤੀ ਚਿਤ੍ਰਣ ਅਤੇ ਦ੍ਰਿਸ਼ ਵਰਣਨ

ਗ਼ੁਲਾਮ ਫ਼ਰੀਦ ਆਪਣੇ ਸੂਫ਼ੀ ਅਨੁਭਵ ਨੂੰ ਪ੍ਰਕ੍ਰਿਤੀ ਦੇ ਭਾਵਪੂਰਿਤ ਦ੍ਰਿਸ਼ਾਂ ਦੁਆਰਾ ਬਿਆਨ ਕਰਦਾ ਹੈ। ਪ੍ਰਕਿਰਤੀ ਚਿਤ੍ਰਣ ਵਿਚ ਉਹ ਮਾਰੂਥਲ,

ਰੋਹੀ ਤੇ ਬਰਖਾ ਰੁੱਤ ਦਾ ਥਾਂ-ਪੁਰ-ਥਾਂ ਵਰਣਨ ਕਰਦਾ ਹੈ। ਉਸ ਦੇ ਕਾਵਿ ਕਥਨਾਂ ਦੀ ਪਿੱਠ-ਭੂਮੀ (background) ਵਿਚ ਪ੍ਰਕ੍ਰਿਤੀ ਦੇ ਸੁੰਦਰ ਦ੍ਰਿਸ਼ ਉਜਾਗਰ ਹੁੰਦੇ ਹਨ ਅਤੇ ਅਗ੍ਰਭੂਮੀ (foreground) ਵਿਚ ਉਹ ਆਪਣੇ ਸੰਦੇਸ਼ ਨੂੰ ਵਿਅਕਤ ਕਰਦਾ ਹੈ। ਇਸ ਵਿਧੀ ਦੁਆਰਾ ਉਸ ਦਾ ਕਾਵਿ, ਫ਼ਰੇਮ ਕੀਤੇ ਹੋਏ ਚਿੱਤਰਾਂ ਵਾਂਗ ਸੋਹਣਾ ਅਤੇ ਸਜੀਲਾ ਹੋ ਨਿੱਬੜਦਾ ਹੈ:

**ਪਰਦੇਸੀ ਯਾਰਾ ਵਾ ਪੂਰਬ ਦੀ ਘੁਲੇ।**
**ਸਾਵਨ ਮੀਂਹ ਬਰਸਾਤ ਦੀ ਵਾਰੀ।**
**ਫੋਰਾ ਫੁਲੀ ਖਿਪ ਫੁਲੇ।**
**ਗਾਜਾਂ ਗਜਕਨ ਬਿਜਲੀਆਂ ਲਿਸ਼ਕਨ।**
**ਜ਼ੋਕੋਂ ਦਿੱਲੜੀ ਚੁਲੇ।**
**ਧਾਮਣ ਕਤਰਣ ਸਣ੍ਹ ਤੇ ਸਹਿਜੋਂ।**
**ਚਤਰ ਸੁਹਾਗ ਦਾ ਝੁਲੇ।** *(ਕਾਫ਼ੀ 183)*

ਹੋਰ ਵੇਖੋ:

**'ਪੁਰ ਵਹਸ਼ਤ ਸੁੰਜੜੀ ਰੋਹੀ।**
**ਐ ਦਿਲ ਦੀਵਾਨੀ ਮੋਹੀ।'**
**'ਸੋਹਣੀਆਂ ਠੇੜੀਆਂ ਟਿਬੜੇ ਠਿਬੜੇ।**
**ਨਾਜ਼ੋ ਵਾਲੇ ਕਰੜੇ ਵਟੜੇ।'**
**'ਰੋਹੀ ਰੰਗ ਰੰਗੀਲੀ।**
**ਚੱਕ ਖਪ ਹਾਰ ਹਮੇਲਾ ਪਾਵੇ।'**
**'ਸਾਵਣ ਮੇਂਘ ਮਲ੍ਹਾਰਾ।**
**ਸਹਿਜੋਂ ਥੱਲੜੀ ਮਾਲ ਨ ਮਾਵੇ।'**
**'ਬਦਲੇ ਪੂਰਬ ਮਾੜ ਡਖਨ ਦੇ।**
**ਕਜਲੇ ਭੂਰੇ ਸੌ ਸੌ ਵਨ ਦੇ।'**

## (ਸ) ਭਾਸ਼ਾ-ਸ਼ੈਲੀ ਅਤੇ ਸ਼ਬਦਾਵਲੀ

ਗ਼ੁਲਾਮ ਫ਼ਰੀਦ ਮੁਲਤਾਨੀ ਉਪ-ਭਾਸ਼ਾ ਦਾ ਇਕ ਮਹਾਨ ਸੂਫ਼ੀ ਕਵੀ ਹੋਇਆ ਹੈ ਅਤੇ ਉਸ ਨੇ ਮੁਲਤਾਨੀ ਕਾਫ਼ੀ ਨੂੰ ਇਕ ਵਿਸ਼ੇਸ਼ ਸ਼ਨਾਖ਼ਤ ਪ੍ਰਦਾਨ ਕੀਤੀ ਹੈ। ਉਂਜ ਤਾਂ ਮੁਲਤਾਨੀ ਪਹਿਲਾਂ ਹੀ ਸਮੇਂ-ਸਮੇਂ ਸ਼ੇਖ਼ ਫ਼ਰੀਦ ਅਤੇ ਸ਼ਾਹ ਹੁਸੈਨ ਵਰਗੇ ਸ੍ਰੇਸ਼ਟ ਸੂਫ਼ੀ ਕਵੀਆਂ ਦੀ ਭਾਸ਼ਾ ਦਾ ਅੰਗ ਬਣਦੀ ਰਹੀ ਹੈ ਪਰੰਤੂ ਗ਼ੁਲਾਮ ਫ਼ਰੀਦ ਨੇ ਜਿਸ ਸ਼ਿੱਦਤ ਅਤੇ ਸੰਪੂਰਨਤਾ ਨਾਲ ਇਸ ਉਪਭਾਸ਼ਾ ਦਾ ਪ੍ਰਯੋਗ ਕੀਤਾ ਹੈ, ਇਸ ਦਾ ਹੋਰ ਕੋਈ ਸਾਨੀ ਨਜ਼ਰ ਨਹੀਂ ਆਉਂਦਾ। ਇਸ ਪ੍ਰਸੰਗ ਵਿਚ ਗ਼ੁਲਾਮ ਫ਼ਰੀਦ ਨੂੰ ਪੰਜਾਬੀ ਸਾਹਿਤ ਦਾ ਪ੍ਰਥਮ ਆਂਚਲਿਕ ਕਵੀ ਵੀ ਘੋਸ਼ਿਤ ਕੀਤਾ ਜਾ ਸਕਦਾ ਹੈ। ਉਸ ਨੇ ਮੁਲਤਾਨੀ ਉਪਭਾਸ਼ਾ ਦੇ ਨਾਵਾਂ, ਪੜਨਾਵਾਂ,

ਕ੍ਰਿਆਵਾਂ, ਕ੍ਰਿਆ ਵਿਸ਼ੇਸ਼ਣਾਂ, ਸੰਬੰਧਕਾਂ ਅਤੇ ਯੋਜਕਾਂ ਆਦਿ ਦਾ ਭਰਪੂਰ ਪ੍ਰਯੋਗ ਕੀਤਾ ਹੈ। ਇਹੋ ਜਿਹੇ ਕਵੀਆਂ ਦੀ ਵਜ੍ਹਾ ਕਰਕੇ ਹੀ ਜਾਰਜ ਗ੍ਰੀਅਰਸਨ ਵਰਗੇ ਭਾਸ਼ਾ ਵਿਗਿਆਨੀਆਂ ਨੇ ਮੁਲਤਾਨੀ ਨੂੰ ਪੰਜਾਬੀ ਤੋਂ ਮੁਖ਼ਤਲਿਫ਼, ਇਕ ਵੱਖਰੀ ਭਾਸ਼ਾ ਦੇ ਰੂਪ ਵਿਚ ਤਸਲੀਮ ਕੀਤਾ ਸੀ। ਗ਼ੁਲਾਮ ਫ਼ਰੀਦ ਦੀ ਕਾਵਿ-ਸ਼ੈਲੀ ਅਤੇ ਸ਼ਬਦਾਵਲੀ ਦਾ ਇਕ ਅੰਦਾਜ਼ ਦੇਖੋ:

**ਡੁਖੜੇ ਪੁਖੜੇ ਆਇਮ।**
**ਖ਼ੁਸ਼ੀਆਂ ਭਾਵਨੜੂੰ ਰਹੀਆਂ।.....**
**ਸਕੜੇ ਸੌਹਰੇ ਖ੍ਰੇਸ਼ ਕਬੀਲੇ।**
**ਸਟ ਕਰ ਤੈਂਡੜੀ ਥਈਆਂ।**
**ਸੇਗੀਆਂ ਸਰਤੀਆਂ ਸ਼ਹਿਰ ਸੁਹਾਵਨ।**
**ਮੈਂ ਵੱਤ ਬੂਟੇ ਲਈਆਂ।**
**ਇਸ਼ਕ ਫ਼ਰੀਦ ਕੂੰ ਖਲਅਤ ਭਿੱਤੜੀ।**
**ਮੂੰਹ ਸਿਰ ਭੁੱਸੜ ਛਈਆਂ।** *(ਕਾਫ਼ੀ 106)*

ਕਾਵਿ-ਸ਼ੈਲੀ ਨੂੰ ਚਮਤਕਾਰਪੂਰਣ ਅਤੇ ਪ੍ਰਭਾਵਸ਼ਾਲੀ ਬਣਾਉਣ ਲਈ ਗ਼ੁਲਾਮ ਫ਼ਰੀਦ ਅਲੰਕਾਰਾਂ ਆਦਿ ਸਜਾਵਟੀ ਤੱਤਾਂ ਦੁਆਰਾ ਅਜਨਬੀਕਰਣ ਦੀ ਵਿਧੀ ਦਾ ਬੜਾ ਸੁਚੱਜਾ ਪ੍ਰਯੋਗ ਕਰਦਾ ਹੈ। ਨਵਾਲੋਚਕਾਂ ਅਨੁਸਾਰ ਕਾਵਿ-ਭਾਸ਼ਾ ਵਿਚ ਸਾਹਿਤਿਕਤਾ (literayness) ਪੈਦਾ ਕਰਨ ਲਈ ਅਜਨਬੀਕਰਣ (defamiliarization) ਦੀ ਵਿਧੀ ਦਾ ਪ੍ਰਯੋਗ ਕੀਤਾ ਜਾਂਦਾ ਹੈ। ਅਨੁਪ੍ਰਾਸ ਅਤੇ ਹੋਰ ਅਲੰਕਾਰ ਭਾਸ਼ਾ ਵਿਚ ਸਾਹਿਤਿਕ ਗੁਣ-ਲੱਛਣ ਪੈਦਾ ਕਰ ਦਿੰਦੇ ਹਨ। ਦੇਖੋ:

1. **ਨੈਨ ਨਰਾਲੇ ਨੀਰ। ਨਿਖੜੇ ਨੂਰ ਨਜ਼ਰ ਦੇ।**
   **ਸਾੜਨ ਸੂਲ ਸਰੀਰ। ਸਾਗੀ ਸੋਜ਼ ਸਕਰ ਦੇ।.....**
2. **ਸੇਝ ਸੁਹਾਗ ਦੀ ਸੜ ਗਈ ਸਾਰੀ।**
   **ਡੋਡੇ ਡੁੱਖ ਡੁਹਾਗ ਡਹਾੜੀ।**
   **ਤੱਕ ਤੱਕ ਮਾਰਨ ਤੀਰ।**
   **ਜ਼ਹਿਰੀ ਜ਼ੋਰ ਜ਼ਬਰ ਦੇ।**
3. **ਪੋਰ ਪੁੱਨਲੜੇਦੇ ਪਲ ਪਲ ਦੇ।**
   **ਜਿਦੜੀ ਜੁਖਦੀ ਜੀਅੜਾ ਜਲਦੇ।**
   **ਪੀਤ ਪੁਰਾਣੀ ਪੀੜ। ਵੈਰੀ ਦਰਦ ਅੰਦਰ ਦੇ।**
4. **ਸੱਟ ਕਰ ਸਜਣ ਸਧਾਇਉਂ ਸੋਹਣਾ।**
   **ਮੁਲਕ ਮਲ੍ਹੇਰ ਮਿਲਿਉ ਮਨ ਮੋਹਣਾ।**
   **ਚੁੜ੍ਹ ਚੁੜ੍ਹ ਚਕਦੇ ਚੀਰ।**
   **ਜਾਰੀ ਜਰਹ ਜਿਗਰ ਦੇ।.....**
5. **ਨੇਂਹ ਨਵਾਂ ਨਿੱਤ ਨਾਲਾ ਜ਼ਾਰੀ।**
   **ਫ਼ਿਕਰ ਫ਼ਰਾਕ ਫ਼ਰੀਦ ਦੀ ਯਾਰੀ।**

**ਰਗ ਰਗ ਰੋਗ ਦੀ ਰੀਰ।**
**ਰੋਂਦੀ ਰੂਹ ਉਬਰ ਦੇ।**

*(ਕਾਫ਼ੀ 260)*

ਰਿਦਮ ਅਤੇ ਛੰਦ-ਪ੍ਰਬੰਧ ਵੀ ਕਾਵਿ-ਭਾਸ਼ਾ ਦੇ ਅਜਨਬੀਕਰਣ ਵਾਲੇ ਤੱਤ ਹਨ। ਇਹਨਾਂ ਤੱਤਾਂ ਨੂੰ ਕਵੀ ਨੇ ਆਪਣੀ ਰਚਨਾਤਮਕ ਪ੍ਰਤਿਭਾ ਦੁਆਰਾ ਵਿਸ਼ੇਸ਼ ਤੌਰ 'ਤੇ ਸ਼ਿੰਗਾਰਿਆ ਹੈ। ਉਹ ਕਾਫ਼ੀਏ ਅਤੇ ਰਦੀਫ਼ ਦੋਹਾਂ ਤੱਤਾਂ ਦੇ ਸੁਮੇਲ ਦੁਆਰਾ ਆਪਣੀ ਕਾਵਿ-ਸ਼ੈਲੀ ਦੀ ਸਿਰਜਣਾ ਕਰਦਾ ਹੈ। ਦੇਖੋ :

**ਸੁਣ ਸਮਝੜੇ ਜ਼ਾਹੇਦ ਜਾਹਦ ਤੂੰ।**
**ਹਿਨ ਇਸ਼ਕ ਦੇ ਏ ਕਲਮਾਤ ਅਜਬ।**
**ਹੈ ਗਾਲ੍ਹ ਅਜਬ ਹੈ ਹਾਲ ਅਜਬ।**
**ਹੈ ਚਾਲ ਅਜਬ ਹੈ ਘਾਤ ਅਜਬ।**
**ਹੈ ਜ਼ੌਕ ਅਜਬ ਹੈ ਸ਼ੌਕ ਅਜਬ।**
**ਹੈ ਐਨ ਅਜਬ ਹੈ ਬੈਨ ਅਜਬ।** *(ਕਾਫ਼ੀ 23)*
**ਦਿਲ ਇਸ਼ਕ ਮਚਾਈ ਅੱਗ ਸ਼ਾਈਂ।**
**ਛੁੱਖ ਸੋਜ਼ ਰਚਿਆ ਰਗ ਰਗ ਸਾਈਂ।**
**ਘਰ ਘਰ ਮਿਲ ਗਏ ਹੋਕੇ।**
**ਕਿਬਲਾ ਯਾਰ ਦੀ ਝੋਕੇ।**
**ਈ ਜਗ ਤੇ ਊਂ ਜਗ ਸਾਈਂ।**
**ਦਿਲਬਰ ਦੂਰ ਸਿਧਾਨੜਾਂ।**
**ਸਾੜਾਂ ਤੂਲ ਵਿਹਾਨੜਾਂ।**
**ਜੀਵਾਂ ਕੈਂਦੇ ਲਗ ਸਾਈਂ।**
**ਹੋਰ ਨਹੀਂ ਕਈ ਬਾਕੀ।**
**ਏਹਾ ਜ਼ਾਤ ਸਿਫ਼ਾਤੀ।**
**ਹਾਂ ਦਿਲਦਾਰ ਦਾ ਸਗ ਸਾਈਂ।** *(ਕਾਫ਼ੀ 102)*

ਗ਼ੁਲਾਮ ਫ਼ਰੀਦ ਦੀਆਂ ਇਹਨਾਂ ਕਾਫ਼ੀਆਂ ਵਿਚ ਇਸ਼ਕ ਅਤੇ ਬਿਰਹਾ ਦੇ ਰੰਗ ਪੇਸ਼ ਹੋਏ ਹਨ। ਇਸ਼ਕ ਦੇ ਭਾਵਾਂ ਦੀ ਨਿਸ਼ਪਤੀ ਸ਼ਿੰਗਾਰ (ਸੰਜੋਗ ਅਤੇ ਵਿਜੋਗ) ਰਸ ਦੇ ਮਾਧਿਅਮ ਦੁਆਰਾ ਹੋਈ ਹੈ ਅਤੇ ਬਿਰਹਾ ਦੀ ਪੇਸ਼ਕਾਰੀ ਕਰੁਣਾ ਰਸ ਦੁਆਰਾ ਕੀਤੀ ਗਈ ਹੈ। ਭਾਵੇਂ ਪ੍ਰਸੰਗਵਸ ਹੋਰ ਰਸ ਵੀ ਆਏ ਹਨ ਪਰ ਮੂਲ ਰੂਪ ਵਿਚ ਇਹ ਦੋ ਰਸ ਹੀ ਦ੍ਰਿਸ਼ਟੀਗੋਚਰ ਹੁੰਦੇ ਹਨ। ਦੇਖੋ :

**ਅੱਜ ਮਾਂਘ ਮਹੀਨੇ ਦੀ ਨਾਵੀਂ ਵੇ।**
**ਵਲ ਆਵੀਂ ਆ ਗਲ ਲਾਂਵੀਂ ਵੇ।.....**
**ਸੱਈਆਂ ਨਾਜ਼ ਨਵਾਜ਼ ਕਰੇਂਦੀਆਂ।**
**ਕੱਜਲਾ ਸੁਰਖ਼ੀ ਮਾਂਗ ਬਣੇਂਦੀਆਂ।**

**ਚੇਤਰ ਸੁਹੇਂਦੀਆਂ ਵਰ ਗਲ ਲੇਂਦੀਆਂ।**
**ਮੈਂ ਘਰ ਵੀ ਪੌਂ ਪਾਵੀਂ ਵੇ।** *(ਕਾਫ਼ੀ 165)*
**ਦਰਦ ਅੰਦਰ ਦੀ ਪੀੜ ਡਾਢਾ ਸਖ਼ਤ ਸਤਾਇਆ।**
**ਹਿਜਰ ਫ਼ਿਰਾਕ ਦੇ ਤੀਰ ਦਿਲ ਨੂੰ ਮਾਰ ਮੁੰਞਾਇਆ।**
*(ਕਾਫ਼ੀ 8)*

ਨਾਟਕੀਅਤਾ, ਗ਼ੁਲਾਮ ਫ਼ਰੀਦ ਦੇ ਕਲਾਮ ਦੀ ਇਕ ਹੋਰ ਖ਼ੂਬੀ ਹੈ। ਉਹ ਸੰਬੋਧਨ ਅਤੇ ਵਾਰਤਾਲਾਪ ਵਿਧੀ ਦੇ ਪ੍ਰਯੋਗ ਦੁਆਰਾ ਪਾਠਕਾਂ ਨੂੰ ਵੀ ਟੈਕਸਟ ਦੇ ਅੰਗ ਬਣਾ ਲੈਂਦਾ ਹੈ। ਉਸ ਦੀਆਂ ਕਾਫ਼ੀਆਂ ਦੇ ਮੁਖੜੇ ਸੰਬੋਧਨੀ ਅਤੇ ਵਾਰਤਾਲਾਪੀ ਕਾਵਿ ਦੇ ਬੜੇ ਸੁੰਦਰ ਪ੍ਰਮਾਣ ਪੇਸ਼ ਕਰਦੇ ਹਨ। ਦੇਖੋ :

1. **ਸਾਡੇ ਨਾਲ ਸਦਾ ਤੂੰ ਵੱਸ ਪਿਆ।**
2. **ਵਸ ਹੱਸ ਰੱਸ ਦਿਲ ਖੱਸ ਪਿਆ।** *(ਕਾਫ਼ੀ 10)*
   **ਤੌਂ ਬਾਝ ਥੇ ਸੁੰਜ ਵੇੜ੍ਹੇ ਵੋ ਯਾਰ।**
3. **ਵਲ ਵਸ ਵੋ ਸਜਣ ਅਨੇੜੇ ਵੋ ਯਾਰ।** *(ਕਾਫ਼ੀ 41)*
   **ਵੇ ਤੂੰ ਸਾਂਵਲਾ ਨ ਮਾਰ ਨੈਣਾਂ ਦੇ ਤੀਰ।** *(ਕਾਫ਼ੀ 59)*

ਮੁਲਤਾਨੀ ਭਾਸ਼ਾ ਦੇ ਨਾਲ-ਨਾਲ ਗ਼ੁਲਾਮ ਫ਼ਰੀਦ ਦੇ ਕਲਾਮ ਵਿਚ ਅਰਬੀ-ਫ਼ਾਰਸੀ ਦੇ ਸੰਕਲਪਗਤ ਸ਼ਬਦ ਵੀ ਢੇਰ ਮਾਤਰਾ ਵਿਚ ਦੇਖੇ ਜਾ ਸਕਦੇ ਹਨ। ਜਿਵੇਂ: ਜ਼ਾਹਰ, ਮੁਜ਼ਾਹਰ, ਨਿਆਜ਼, ਇਸ਼ਕ, ਆਸ਼ਕ, ਰਮਜ਼, ਤੌਹੀਦ, ਹਕੀਕੀ, ਮਖ਼ਫ਼ੀ, ਇਫ਼ਹਾਰ, ਵਾਜ਼ਹੇ ਮਸ਼ਹੂਦ, ਕਰਬ, ਬੁਅਦ, ਲਮਿਨ-ਉਲ-ਮੁਲਕ, ਰਿੰਦ, ਮਸ਼ਰਬ, ਅਯਾਨ, ਅਸਦ, ਅੱਲ੍ਹਾ, ਜ਼ੀਸ਼ਆਨ, ਕੁਤਬੀ ਰੁਤਬਾ, ਤਬੱਸੁਮ, ਅਕਰਬ, ਰਾਜ਼, ਰਕੀਬ, ਆਬਦ, ਨਫ਼ਲ, ਜ਼ੌਕ, ਸ਼ੌਕ, ਵਜੂਦ, ਜ਼ਕਾਤ, ਹਿਕਮਾਤ, ਸ਼ਹਿਬਾਤ, ਤਾਗ਼ੂਤ, ਜ਼ੁਲਮਾਤ, ਆਬ ਹਯਾਤ, ਅਸਬਾਹ, ਹਰਕਾਤ, ਸਕਨਾਤ, ਔਕਾਤ, ਅਵਰਾਦ, ਤਲਬੀਸ, ਤਾਨੀਸ, ਤਕਦੀਸ, ਆਲਾਮ, ਲਮਹਾਤ, ਹਮਜ਼ਾਤ, ਖ਼ਤਰਾਤ, ਤਹਿਕੀਕ, ਕਲਬ, ਹਰਮ, ਹਜਾਜ, ਉਰਫ਼ਾਤ ਆਦਿ। ਕਈ ਕਾਫ਼ੀਆਂ ਵਿਚ ਅਰਬੀ-ਫ਼ਾਰਸੀ ਦਾ ਭਰਪੂਰ ਪ੍ਰਯੋਗ ਹੋਣ ਕਾਰਨ ਅਰਥ-ਸੰਚਾਰ ਦੀ ਸਮੱਸਿਆ ਵੀ ਬਣ ਆਉਂਦੀ ਹੈ।

ਗ਼ੁਲਾਮ ਫ਼ਰੀਦ ਪੰਜਾਬੀ ਸੂਫ਼ੀ-ਕਾਵਿ ਨੂੰ ਇਕ ਨਵੇਕਲਾ ਸੁਹਜ ਅਤੇ ਅੰਦਾਜ਼ ਪ੍ਰਦਾਨ ਕਰਦਾ ਹੈ। ਉਸ ਨੇ ਆਪਣੇ ਤੋਂ ਪੂਰਵਕਾਲੀ ਸੂਫ਼ੀ ਕਵੀਆਂ ਦੀ ਵਿਚਾਰਧਾਰਾ ਅਤੇ ਕਾਵਿ-ਕਲਾ ਨਾਲ ਸੰਬੰਧਿਤ ਜੁਗਤਾਂ ਨੂੰ ਬਾਖ਼ੂਬੀ ਵਰਤ ਕੇ ਆਪਣੇ ਇਕ ਸੁਘੜ ਅਤੇ ਕੁਸ਼ਲ ਕਵੀ ਹੋਣ ਦਾ ਪ੍ਰਮਾਣ ਪੇਸ਼ ਕੀਤਾ ਹੈ। ਉਹ ਸੂਫ਼ੀ ਕਾਵਿ ਪਰੰਪਰਾ ਨੂੰ ਵਿਸਤਾਰਨ ਅਤੇ ਨਿਖਾਰਨ ਵਾਲਾ ਇਕ ਪ੍ਰਮਾਣਿਕ ਕਵੀ ਹੈ।

# ਸੂਫ਼ੀ ਮਤ : ਬੁਨਿਆਦੀ ਸੰਕਲਪ

**ਅਬੂਦੀਅਤ :** ਸਾਲਿਕ ਦਾ ਆਪਣੇ ਆਪ ਨੂੰ ਰੱਬ ਦਾ ਸੇਵਕ ਖ਼ਿਆਲ ਕਰਨਾ ਮੁੱਢਲਾ ਫ਼ਰਜ਼ ਹੈ। ਉਹ ਖ਼ਲਕਤ ਦੀ ਸੇਵਾ ਵਿਚ ਜੁੱਟ ਜਾਵੇ ਅਤੇ ਇਹ ਸੇਵਾ ਹੀ ਉਸ ਨੂੰ ਰੱਬ ਤਕ ਪਹੁੰਚਾ ਸਕਦੀ ਹੈ। ਖ਼ਲਕਤ ਦੀ ਸੇਵਾ ਹੀ ਖ਼ੁਦਾ ਦੀ ਸੇਵਾ ਹੈ।

**ਅੱਲਾਹ :** ਕੁਰਾਨ ਅਨੁਸਾਰ ਅੱਲਾਹ ਸ੍ਰਿਸ਼ਟੀ ਦਾ ਕਰਤਾ ਹੈ। ਉਹ ਇਕ ਹੈ, ਉਸ ਤੋਂ ਬਿਨਾਂ ਹੋਰ ਕੋਈ ਪਰਮਾਤਮਾ ਨਹੀਂ। ਉਹ ਸਦੀਵੀ ਅਤੇ ਸਰਬ ਸ਼ਕਤੀਮਾਨ ਹੈ। ਪੱਥ ਪ੍ਰਦਰਸ਼ਕ ਹੈ, ਸਭ ਕੁਝ ਜਾਣਨ ਵਾਲਾ, ਆਪਣੇ ਆਪ ਵਿਚ ਪੂਰਨ ਹੈ। ਨਾ ਉਸ ਦਾ ਆਦਿ ਹੈ ਨਾ ਅੰਤ ਹੈ। ਉਹ ਸੌਂਦਰਯ ਸਰੂਪ ਹੈ। ਦੰਡ ਦੇਣ ਵਿਚ ਕਠੋਰ ਹੈ ਪਰ ਜੋ ਉਸ ਵਿਚ ਵਿਸ਼ਵਾਸ ਰੱਖਦੇ ਅਤੇ ਚੰਗੇ ਮਾਰਗ ਉੱਤੇ ਚੱਲਦੇ ਹਨ ਉਹ ਅਨੰਦ ਦੀ ਪ੍ਰਾਪਤੀ ਕਰਦੇ ਹਨ।

**ਇਸਲਾਮ :** ਹਜ਼ਰਤ ਮੁਹੰਮਦ ਸਾਹਿਬ ਦੁਆਰਾ ਕਾਇਮ ਕੀਤੇ ਧਰਮ ਦਾ ਨਾਂ ਇਸਲਾਮ ਹੈ ਅਤੇ ਇਸ ਧਰਮ ਦੇ ਮੁੱਢਲੇ ਸਿੱਧਾਂਤ 'ਕੁਰਾਨ ਸ਼ਰੀਫ਼' ਦੀਆਂ ਸਿੱਖਿਆਵਾਂ ਉੱਤੇ ਆਧਾਰਤ ਹਨ। ਇਸ ਦੇ ਪੰਜ ਮੁੱਖ ਸਿਧਾਂਤ ਹਨ: (1) ਪਰਮਾਤਮਾ ਦੀ ਏਕਤਾ, (2) ਪੰਜ ਵੇਲੇ ਨਮਾਜ਼ ਪੜ੍ਹਨਾ, (3) ਜ਼ਕਾਤ ਦੇਣਾ (ਆਪਣੀ ਕਮਾਈ ਵਿਚੋਂ ਗ਼ਰੀਬਾਂ ਨੂੰ ਦਾਨ ਦੇਣਾ), (4) ਰੋਜ਼ੇ ਰੱਖਣੇ (ਰਮਜ਼ਾਨ ਦੇ ਮਹੀਨੇ ਵਿਚ), (5) ਹੱਜ ਕਰਨੀ (ਉਮਰ ਭਰ ਵਿਚ ਘੱਟੋ ਘੱਟ ਇਕ ਵਾਰ ਕਾਬੇ ਦੀ ਹੱਜ ਕਰਨਾ)। ਇਸ ਤੋਂ ਬਿਨਾਂ ਹਜ਼ਰਤ ਮੁਹੰਮਦ ਨੂੰ ਪਰਮਾਤਮਾ ਦਾ ਰਸੂਲ ਮੰਨਣਾ, ਖ਼ੁਦਾ ਦੇ ਫ਼ਰਿਸ਼ਤਿਆਂ, ਇਸਲਾਮੀ ਧਾਰਮਿਕ ਗ੍ਰੰਥ 'ਕੁਰਾਨ ਸ਼ਰੀਫ਼', ਕਿਆਮਤ ਦਾ ਦਿਨ, ਨੇਕੀ ਤੇ ਬਦੀ ਦੇ ਪੂਰਵ ਨਿਸ਼ਚਿਤ ਹੋਣ ਅਤੇ ਖ਼ੁਦਾ ਦੀ ਹਸਤੀ ਵਿਚ ਵਿਸ਼ਵਾਸ ਰੱਖਣਾ, ਵੀ ਹਰ ਮੋਮਨ ਦਾ ਪਹਿਲਾ ਫ਼ਰਜ਼ ਹੈ। ਉਸ ਵਿਅਕਤੀ ਨੂੰ ਮੋਮਨ ਕਿਹਾ ਜਾਂਦਾ ਹੈ ਜੋ ਪਰਮਾਤਮਾ ਤੇ ਉਸ ਦੇ ਰਸੂਲ ਹਜ਼ਰਤ ਮੁਹੰਮਦ ਉੱਪਰ ਈਮਾਨ ਰੱਖਦਾ ਤੇ ਸ਼ਰਧਾਵਾਨ ਹੁੰਦਾ ਹੈ।

**ਇਸ਼ਕ :** ਇਸ਼ਕ ਅਰਬੀ ਭਾਸ਼ਾ ਦਾ ਸ਼ਬਦ ਹੈ। ਇਸਲਾਮ ਦੇ ਪ੍ਰਭਾਵ ਤੇ ਬੋਲਚਾਲ ਨਾਲ ਇਹ ਸ਼ਬਦ ਭਾਰਤ ਵਿਚ ਪ੍ਰਚਲਿਤ ਹੋਇਆ। ਇਸ਼ਕ ਦੇ ਸ਼ਬਦੀ ਅਰਥ ਹਨ: ਨੇਹੁ, ਪ੍ਰੇਮ ਜਾਂ ਪਿਆਰ। ਇਹ ਪ੍ਰੇਮ ਦੁਨਿਆਵੀ ਵੀ ਹੋ ਸਕਦਾ ਹੈ ਤੇ ਅਧਿਆਤਮਕ ਵੀ। ਦੁਨਿਆਵੀ ਪ੍ਰੇਮ ਨੂੰ ਇਸ਼ਕ ਮਜ਼ਾਜੀ ਤੇ ਰੂਹਾਨੀ ਪ੍ਰੇਮ

ਨੂੰ ਇਸ਼ਕ ਹਕੀਕੀ ਕਹਿੰਦੇ ਹਨ। ਇਸ਼ਕ-ਹਕੀਕੀ ਪਰਮਾਤਮਾ ਤੱਕ ਪੁੱਜਣ ਦਾ ਜ਼ਰੀਆ ਹੈ। ਪ੍ਰਭੂ ਨੂੰ ਪ੍ਰੀਤਮ (ਮਹਿਬੂਬ) ਜਾਣਨਾ ਅਤੇ ਉਸ ਨਾਲ ਪਿਆਰ ਕਰਨਾ ਹੀ ਇਸ਼ਕ ਹੈ। ਪ੍ਰਭੂ ਦੀ ਪੈਦਾ ਕੀਤੀ ਹੋਈ ਦੁਨੀਆਂ ਨੂੰ ਪ੍ਰੇਮ ਕਰਨਾ ਹੀ ਅਸਲ ਵਿਚ ਪ੍ਰਭੂ-ਪ੍ਰੇਮ ਹੈ। ਇਸ ਤਰ੍ਹਾਂ ਇਨਸਾਨੀਅਤ ਦਾ ਪਿਆਰ ਹੀ ਮਹਿਬੂਬ ਤਕ ਪਹੁੰਚਣ ਦਾ ਗਾਡੀ ਰਾਹ ਹੈ।

ਇਸ਼ਕ ਦਾ ਸੂਫ਼ੀਮਤ ਵਿਚ ਵਿਸ਼ੇਸ਼ ਮਹੱਤਵ ਹੈ। 'ਕੁਰਾਨ ਸ਼ਰੀਫ਼' ਵਿਚ ਦਰਜ ਹੈ ਕਿ ਜਦੋਂ ਅੱਲ੍ਹਾ ਤਾਅਲਾ ਨੂੰ ਆਪਣੇ ਆਪ ਨਾਲ ਇਸ਼ਕ ਪੈਦਾ ਹੋਇਆ ਤਾਂ ਉਸ ਨੇ ਆਪਣਾ ਹੀ ਰੂਪ ਵੇਖਣ ਲਈ ਆਦਮ/ਸੰਸਾਰ ਦੀ ਰਚਨਾ ਕੀਤੀ। ਉਪਰੰਤ ਸੰਸਾਰ ਵਿਚ ਇਸ਼ਕ ਦੀ ਖੇਡ ਚੱਲ ਪਈ। ਸੂਫ਼ੀਆਂ ਦਾ ਵਿਚਾਰ ਹੈ ਕਿ ਜਦ ਤਕ ਪ੍ਰਾਣੀ ਆਪਣੇ ਮੁਰਸ਼ਦ, ਇਸ਼ਟ ਅਥਵਾ ਪ੍ਰਭੂ ਨਾਲ ਪੂਰਣ ਇਸ਼ਕ ਨਹੀਂ ਕਰਦਾ, ਫ਼ਨਾ ਫ਼ੀ ਅੱਲ੍ਹਾ ਅਰਥਾਤ ਪ੍ਰਭੂ ਵਿਚ ਪੂਰਣ ਤੌਰ 'ਤੇ ਅਭੇਦ ਹੋਣ ਵਾਲੀ ਅੰਤਿਮ ਮੰਜ਼ਿਲ ਉੱਤੇ ਨਹੀਂ ਪਹੁੰਚ ਸਕਦਾ। ਸੂਫ਼ੀਆਂ ਦਾ ਅੰਤਿਮ ਨਿਸ਼ਾਨਾ ਫ਼ਨਾ ਤੇ ਬਕਾ ਹੁੰਦਾ ਹੈ। ਅਰਥਾਤ ਆਪਾ ਭੁਲਾ ਕੇ ਪਿਆਰੇ ਪ੍ਰਭੂ ਵਿਚ ਲੀਨ ਹੋ ਜਾਣਾ। ਇਹ ਪ੍ਰਾਪਤੀ ਕੇਵਲ ਇਸ਼ਕ ਅਥਵਾ ਪ੍ਰੇਮ ਰਾਹੀਂ ਹੀ ਹੋ ਸਕਦੀ ਹੈ। ਸੂਫ਼ੀ ਇਸ਼ਕ ਮਜ਼ਾਜੀ ਨੂੰ ਇਸ਼ਕ ਹਕੀਕੀ ਦੀ ਪਹਿਲੀ ਮੰਜ਼ਿਲ ਸਵੀਕਾਰ ਕਰਦੇ ਹਨ। ਭਾਰਤੀ ਫ਼ਲਸਫ਼ੇ ਵਿਚ ਪ੍ਰਭੂ-ਪ੍ਰੇਮ ਨੂੰ ਭਾਵੇਂ ਉੱਚਤਮ ਦਰਜਾ ਪ੍ਰਾਪਤ ਹੈ ਪਰ ਸੰਸਾਰੀ ਪ੍ਰੇਮ ਨੂੰ ਕੋਈ ਚੰਗਾ ਸਥਾਨ ਪ੍ਰਾਪਤ ਨਹੀਂ ਹੈ। ਸੂਫ਼ੀ ਕਾਵਿ ਵਿਚ ਪ੍ਰੇਮ ਰਾਹੀਂ ਪ੍ਰਭੂ ਪ੍ਰਾਪਤੀ ਦੇ ਸਿਧਾਂਤ ਨੂੰ ਅਪਣਾਇਆ ਗਿਆ ਹੈ। ਸੂਫ਼ੀ ਕਵੀ ਆਤਮਾ-ਪਰਮਾਤਮਾ, ਮੁਰੀਦ-ਮੁਰਸ਼ਦ ਆਦਿ ਦੇ ਸੰਬੰਧਾਂ ਨੂੰ ਡਾਢੇ ਵੇਗ ਨਾਲ ਪੇਸ਼ ਕਰਦੇ ਹਨ। ਉਹ ਆਪਣੇ ਅਲੌਕਿਕ ਪ੍ਰੇਮ ਅਤੇ ਇਸ ਦੇ ਅਧਿਆਤਮਕ ਅਨੁਭਵ ਨੂੰ ਬਿਆਨ ਕਰਨ ਲਈ ਲੌਕਿਕ ਸੰਸਾਰ ਵਿਚੋਂ ਮਿਸਾਲਾਂ ਲੈ ਕੇ ਪੇਸ਼ ਕਰਦੇ ਹਨ। ਮਹਿਬੂਬ ਤੇ ਪਿਆਰੇ ਨੂੰ ਉਹ ਸਾਕੀ, ਪ੍ਰੇਮ-ਖ਼ੁਮਾਰੀ ਨੂੰ ਨਸ਼ਾ, ਪ੍ਰੇਮ ਨੂੰ ਸ਼ਰਾਬ ਆਦਿ ਸ਼ਬਦਾਂ ਦੀ ਵਰਤੋਂ ਕਰ ਕੇ ਇਹਨਾਂ ਸ਼ਬਦਾਂ ਦੇ ਪ੍ਰਚਲਿਤ ਅਰਥਾਂ ਦੀ ਥਾਂ ਇਹਨਾਂ ਨੂੰ ਸੰਕੇਤਿਕ/ ਬਿੰਬਾਤਮਕ ਅਰਥ ਦੇ ਕੇ ਵਰਤਦੇ ਹਨ। ਸੂਫ਼ੀ ਕਵੀ ਵਧੇਰੇ ਕਰਕੇ ਇਸ਼ਕ ਹਕੀਕੀ ਨੂੰ ਇਸ਼ਕ ਮਜ਼ਾਜੀ ਦੇ ਰੂਪ ਵਿਚ ਬਿਆਨ ਕਰਦੇ ਹਨ।

**ਇੰਜੀਲ :** ਈਸਾਈਆਂ ਦਾ ਧਾਰਮਿਕ ਗ੍ਰੰਥ ਜੋ ਹਜ਼ਰਤ ਈਸਾ ਉੱਪਰ ਨਾਜ਼ਲ ਹੋਇਆ। ਮੁਸਲਮਾਨ ਵੀ ਇਸ ਦਾ ਪਵਿੱਤਰ ਗ੍ਰੰਥ ਵਜੋਂ ਸਤਿਕਾਰ ਕਰਦੇ ਹਨ।

**ਈਮਾਨ :** ਇਸਲਾਮੀ ਰਹੁ-ਰੀਤ ਵਿਚ ਪ੍ਰਥਮ ਸਥਾਨ 'ਈਮਾਨ' ਹੈ। 'ਲਾ ਇਲਾਹ ਇਲਾ ਅੱਲਹ ਮੁਹੰਮਦ ਰਸੂਲ-ਏ-ਅੱਲਹ' ਅਰਥਾਤ ਪਰਮਾਤਮਾ ਤੋਂ ਬਿਨਾ ਹੋਰ ਕੋਈ ਪੂਜਣਯੋਗ ਦੇਵਤਾ ਨਹੀਂ ਅਤੇ ਮੁਹੰਮਦ ਉਸ ਦਾ ਪੈਗ਼ੰਬਰ ਹੈ। ਹਰ ਮੁਸਲਮਾਨ ਬੱਚੇ ਦੇ ਜਨਮ ਅਤੇ ਇਨਸਾਨ ਦੀ ਮੌਤ ਸਮੇਂ ਇਹ ਸ਼ਬਦ ਉਚਾਰੇ ਜਾਂਦੇ ਹਨ। ਇਸਲਾਮ ਅਨੁਸਾਰ ਜੋ ਮਨੁੱਖ ਕਲਮੇ ਨੂੰ ਪ੍ਰਵਾਨ ਕਰੇ ਅਤੇ ਜ਼ਬਾਨ

ਨਾਲ ਦੁਹਰਾਵੇ, ਉਹ ਰਸਮੀ ਤੌਰ 'ਤੇ ਮੁਸਲਮਾਨ ਹੋ ਜਾਂਦਾ ਹੈ। ਇਸ ਤਰ੍ਹਾਂ ਅੱਲਹ ਸਰਬ ਸ਼ਕਤੀਮਾਨ, ਸੰਸਾਰ ਤੋਂ ਵੱਖ ਅਤੇ ਲਾਜਵਾਬ ਹੈ। ਮੁਹੰਮਦ ਅੰਤਿਮ ਰਸੂਲ ਅਤੇ ਉਸ ਨੇ ਇਲਹਾਮ ਦੁਆਰਾ ਖ਼ੁਦਾ ਦਾ ਸੁਨੇਹਾ ਮਨੁੱਖ ਨੂੰ ਦਿੱਤਾ ਹੈ।

**ਸੱਤ ਮੰਜ਼ਲਾਂ :** ਸ਼ੇਖ਼ ਅੱਤਾਰ ਅਨੁਸਾਰ ਸੂਫ਼ੀ ਸੱਤ ਮੰਜ਼ਲਾਂ ਵਿਚੋਂ ਦੀ ਲੰਘਦਾ ਹੈ ਤੇ ਅੰਤਿਮ ਮੰਜ਼ਲ ਤਕ ਪੁੱਜਦਾ ਹੈ। ਇਹ ਅੰਤਿਮ ਮੰਜ਼ਲ ਹੈ ਫ਼ਨਾ ਤੇ ਬਕਾ ਦੀ। ਭਾਵ ਆਪਾ ਭੁੱਲਾ ਕੇ ਪਿਆਰੇ ਪ੍ਰਭੂ ਵਿਚ ਲੀਨ ਹੋ ਜਾਣਾ। ਸੂਫ਼ੀਆਂ ਦਾ ਇਹ ਅੰਤਿਮ ਨਿਸ਼ਾਨਾ ਹੈ। ਅੱਤਾਰ ਇਹਨਾਂ ਮੰਜ਼ਲਾਂ ਨੂੰ ਵਾਦੀਆਂ ਦਾ ਨਾਂ ਦਿੰਦਾ ਹੈ ਤੇ ਉਹ ਸੱਤ ਵਾਦੀਆਂ ਹਨ:

1. **ਤਲਬ :** ਅਥਵਾ ਜੁਸਤਜੂ ਜਾਂ ਪਿਆਰੇ ਦੀ ਭਾਲ।
2. **ਇਸ਼ਕ :** ਇਸ਼ਕ ਅਥਵਾ ਪ੍ਰੇਮ ਦੀ ਆਵੱਸ਼ਕਤਾ ਹੈ। 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ' ਵਿਚ ਇਹੀ ਹਕੀਕਤ ਸਮੋਈ ਹੋਈ ਹੈ।
3. **ਮਾਰਫ਼ਤ :** ਸੱਚਾ ਪ੍ਰੇਮ ਗਿਆਨ ਮਾਰਗ ਉੱਤੇ ਤੋਰਦਾ ਹੈ ਅਤੇ ਅੰਦਰ ਕੁਝ ਸੋਝੀ ਅਨੁਭਵ ਹੁੰਦੀ ਹੈ।
4. **ਇਸਤਗ਼ਨਾ :** ਇਹ ਵੈਰਾਗ ਦੀ ਅਵਸਥਾ ਹੈ ਜੋ ਗਿਆਨ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ।
5. **ਤੌਹੀਦ :** ਸੰਸਾਰ ਤੇ ਇਸ ਦੀ ਮਾਇਆ ਤੋਂ ਵੈਰਾਗ ਜੀਵਾਤਮਾ ਨੂੰ ਪਰਮਾਤਮਾ ਨਾਲ ਜੋੜਦਾ ਹੈ। ਬਾਹਰ ਪੱਸਰੀ ਅਨੇਕਤਾ ਵਿਚ ਕੋਈ ਏਕਤਾ ਦ੍ਰਿਸ਼ਟਮਾਨ ਹੁੰਦੀ ਹੈ। ਇਥੇ ਹੀ ਸੂਫ਼ੀ ਹਮਾਓਸਤ ਭਾਵ ਤੂ ਹੀ ਤੂ, ਤੂ ਹੀ ਤੂ, ਦਾ ਨਾਅਰਾ ਲਾਉਂਦਾ ਹੈ।
6. **ਹੈਰਤ :** ਗਿਆਨ ਤੋਂ ਸੂਫ਼ੀ ਨੂੰ ਹਕੀਕਤ ਦੀ ਸੋਝੀ ਹੁੰਦੀ ਹੈ ਅਤੇ ਕਣ-ਕਣ ਵਿਚ ਉਸ ਪਿਆਰੇ ਦੀ ਹੋਂਦ ਅਚੰਭਤ ਕਰ ਦਿੰਦੀ ਹੈ। ਸੂਫ਼ੀ ਵਜਦ ਵਿਚ ਨੱਚ ਉੱਠਦਾ ਹੈ। ਇਹੀ ਵਿਸਮਾਦ ਹੈ।
7. **ਫ਼ਕਰੋ.ਫ਼ਨਾ :** ਇਥੇ ਸਭ ਰਿਸ਼ਤੇ ਮੁੱਕ ਜਾਂਦੇ ਹਨ। ਆਪਾ ਵੀ ਗੁਆਚ ਗਿਆ ਅਨੁਭਵ ਹੁੰਦਾ ਹੈ। ਅਸਲੀ ਫ਼ਕੀਰੀ ਪ੍ਰਾਪਤ ਹੁੰਦੀ ਹੈ ਤੇ ਸਾਧਕ ਆਪਣੇ ਤੇ ਪਿਆਰੇ ਵਿਚ ਕੋਈ ਫ਼ਰਕ ਨਹੀਂ ਵੇਖਦਾ। ਇਸ ਪੜਾਅ 'ਤੇ ਪਹੁੰਚ ਕੇ ਹੀ ਮਨਸੂਰ ਨੇ 'ਅਨਲਹੱਕ' ਕਿਹਾ ਸੀ। ਇਸ ਅਵਸਥਾ ਨੂੰ ਫ਼ਨਾ ਫ਼ੀ ਅੱਲ੍ਹਾ ਵੀ ਕਹਿੰਦੇ ਹਨ।

**ਸ਼ਰੀਅਤ :** ਮਜ਼ਹਬੀ ਕਾਨੂੰਨ, ਇਸਲਾਮੀ ਕਾਨੂੰਨ। ਫ਼ਾਰਸੀ ਲੁਗਾਤ ਅਨੁਸਾਰ ਸ਼ਰੀਅਤ ਉਹ ਸਿੱਧਾ ਰਸਤਾ ਹੈ ਜਿਸ ਉੱਪਰ ਖ਼ੁਦਾ ਨੇ ਚੱਲਣ ਦਾ ਹੁਕਮ ਦਿੱਤਾ ਹੈ। ਇਹ ਹਜ਼ਰਤ ਮੁਹੰਮਦ ਸਾਹਿਬ ਦਾ ਥਾਪਿਆ ਹੋਇਆ ਇਸਲਾਮ ਧਰਮ ਦਾ ਰਾਹ ਅਰਥਾਤ ਰਹੁ-ਰੀਤ ਹੈ। ਸੂਫ਼ੀ ਪਰੰਮਪਦ ਦੇ ਸਫ਼ਰ ਦੀਆਂ ਚਾਰ ਮੰਜ਼ਿਲਾਂ ਕਲਪਦੇ ਹਨ ਅਤੇ ਜਗਿਆਸੂ (ਮੁਸਾਫ਼ਿਰ, ਸਾਲਿਕ) ਇਹ ਮੰਜ਼ਿਲਾਂ

ਤਹਿ ਕਰ ਕੇ ਹੀ ਪਰਮਪਦ ਤਕ ਪਹੁੰਚ ਸਕਦਾ ਹੈ। ਇਹਨਾਂ ਚੌਹਾਂ ਵਿਚੋਂ ਸ਼ਰੀਅਤ ਪਹਿਲੀ ਮੰਜ਼ਿਲ ਹੈ। ਇਸ ਵਿਚ ਇਸਲਾਮੀ ਨਿਯਮਾਂ ਮੁਤਾਬਕ ਚੱਲਣਾ ਪੈਂਦਾ ਹੈ। ਸ਼ਰੀਅਤ ਦੇ ਪੰਜ ਪ੍ਰਮੁੱਖ ਨਿਯਮ ਹਨ: (1) ਕਲਮਾ ਅਰਥਾਤ ਕੁਰਾਨ ਸ਼ਰੀਫ਼ ਦੇ ਆਰੰਭਕ ਸ਼ਬਦ ਜਿਨ੍ਹਾਂ ਦੇ ਅਰਥ ਹਨ : ਪਰਮਾਤਮਾ ਦੇ ਸਿਵਾਏ ਹੋਰ ਕੁਝ ਨਹੀਂ, ਹਜ਼ਰਤ ਮੁਹੰਮਦ ਸਾਹਿਬ ਅੱਲਾਹ ਦਾ ਪਹਿਲਾ ਪੈਗ਼ੰਬਰ ਹੈ, ਆਦਿ। ਇਸੇ ਨੂੰ ਈਮਾਨ ਕਿਹਾ ਜਾਂਦਾ ਹੈ। (2) ਨਮਾਜ਼, (3) ਰੋਜ਼ਾ ਰੱਖਣਾ, (4) ਜ਼ਕਾਤ ਦੇਣੀ (5) ਕਾਬੇ ਦੀ ਹੱਜ ਕਰਨਾ।

**ਸ਼ੁਕਰ :** ਰੱਬ ਦੀਆਂ ਦਾਤਾਂ ਦਾ ਸ਼ੁਕਰ ਅਦਾ ਕਰਨਾ। ਕੁਰਾਨ ਸ਼ਰੀਫ਼ ਵਿਚ ਆਉਂਦਾ ਹੈ ਕਿ ਹੇ ਬੰਦਿਓ! ਮੇਰਾ ਸ਼ੁਕਰ ਕਰੋ, ਮੈਂ ਤੁਹਾਡੀਆਂ ਨਿਆਮਤਾਂ ਵਿਚ ਵਾਧਾ ਕਰਾਂਗਾ।

**ਸੂਫ਼ੀ ਤੇ ਸੂਫ਼ੀਮਤ :** ਇਸਲਾਮ ਦੇ ਅਧਿਆਤਮਵਾਦੀਆਂ ਨੂੰ 'ਸੂਫ਼ੀ' ਕਹਿੰਦੇ ਹਨ। ਸੂਫ਼ੀ ਵਿਚਾਰਧਾਰਾ ਨੂੰ 'ਤਸਵੁੱਫ਼' ਦਾ ਨਾਂ ਵੀ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਸੂਫ਼ੀਵਾਦ ਇਸਲਾਮੀ ਰਹੱਸਵਾਦ ਹੈ ਅਤੇ ਇਸ ਦਾ ਆਰੰਭ ਇਸਲਾਮ ਦੇ ਜਨਮ ਨਾਲ ਹੀ ਹੋਇਆ। ਮੁਹੰਮਦ ਸਾਹਿਬ (570—632 ਈ.) ਦੇ ਨਿਕਟ-ਵਰਤੀ ਮੁਸਲਮਾਨ ਜੋ ਘਰ-ਬਾਰ ਤਿਆਗ ਕੇ ਮਸੀਤ ਵਿਚ ਹੀ ਸੌਂਦੇ ਸਨ, ਮੁੱਢਲੇ ਸੂਫ਼ੀ ਕਹੇ ਜਾਂਦੇ ਹਨ। ਉਸ ਵੇਲੇ ਸ਼ਰ੍ਹਾ ਦੀ ਪਾਬੰਦੀ, ਖ਼ੁਦਾ ਦਾ ਡਰ ਤੇ ਅੱਲਾਹ ਦੀ ਰਜ਼ਾ, ਸੂਫ਼ੀਵਾਦ ਦੇ ਮੁੱਖ ਲੱਛਣ ਮੰਨੇ ਜਾਂਦੇ ਸਨ।

ਮੁੱਢਲੇ ਸੂਫ਼ੀ ਬੜੇ ਸੰਜਮੀ, ਪਰਹੇਜ਼ਗਾਰ, 'ਕੁਰਾਨ' ਦੇ ਅੱਖਰ-ਅੱਖਰ ਨੂੰ ਮੰਨਣ ਵਾਲੇ ਸਨ। ਕੁਰਾਨ ਸ਼ਰੀਫ਼ ਦੀਆਂ ਆਇਤਾਂ ਅਤੇ ਮੁਹੰਮਦ ਸਾਹਿਬ ਦੇ ਕੁਰਾਨ ਤੋਂ ਬਾਹਰਲੇ ਬਚਨਾਂ, ਜਿਨ੍ਹਾਂ ਨੂੰ 'ਹਦੀਸਾਂ' ਕਿਹਾ ਜਾਂਦਾ ਹੈ, ਵਿਚੋਂ ਸੂਫ਼ੀਵਾਦ ਦੇ ਕਈ ਬੁਨਿਆਦੀ ਸਿਧਾਂਤ ਮਿਲਦੇ ਹਨ। ਕੁਰਾਨ ਵਿਚ ਖ਼ੁਦਾ ਨੂੰ ਅਗਮ ਅਗੋਚਰ ਤੇ ਨਿਰਗੁਣ ਕਿਹਾ ਹੈ। ਉਹ ਸਰਬ ਵਿਆਪਕ ਤੇ ਸਰਬ ਸ਼ਕਤੀਮਾਨ ਹੈ। ਉਹ ਡਾਢਾ ਬੇਪ੍ਰਵਾਹ ਹੋਣ ਦੇ ਨਾਲ-ਨਾਲ ਬਖ਼ਸ਼ਿੰਦ, ਦਇਆਲੂ ਤੇ ਪ੍ਰੇਮ ਕਰਨ ਯੋਗ ਹੈ। ਉਸ ਨੂੰ ਯਾਦ ਰੱਖਣਾ ਚਾਹੀਦਾ ਹੈ। ਇਸੇ ਤਰ੍ਹਾਂ ਹਦੀਸਾਂ ਵਿਚ ਮਨੁੱਖ ਦੀ ਸਦਾਚਾਰਕ ਉਚਿਆਈ ਲਈ ਗ਼ਰੀਬੀ, ਨਿਮਰਤਾ, ਨਿਰਮਾਣਤਾ, ਹਲੀਮੀ ਆਦਿ ਜ਼ਰੂਰੀ ਗੁਣ ਦੱਸੇ ਹਨ ਅਤੇ ਅੱਲਾਹ ਨਾਲ ਇਸ਼ਕ ਕਰਨ ਦੀ ਲੋੜ ਉੱਤੇ ਜ਼ੋਰ ਦਿੱਤਾ ਗਿਆ ਹੈ। ਇਹੋ ਗੱਲਾਂ ਸੂਫ਼ੀਵਾਦ ਦੇ ਬੁਨਿਆਦੀ ਅਸੂਲ ਹਨ। ਮੋਟੇ ਤੌਰ 'ਤੇ ਸੂਫ਼ੀ ਸਾਧਕਾਂ ਦੀ ਤਪੱਸਿਆ ਅਤੇ ਆਤਮਿਕ ਵਿਕਾਸ ਦੇ ਪੜਾਵਾਂ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ: (1) ਸ਼ਰੀਅਤ, (2) ਤਰੀਕਤ, (3) ਮਾਰਫ਼ਤ, (4) ਹਕੀਕਤ।

ਇਉਂ ਇਸਲਾਮੀ ਰਹੱਸਵਾਦ ਤੇ ਫ਼ਕੀਰੀ ਸੂਫ਼ੀਵਾਦ ਨੂੰ ਵਿਰਸੇ ਵਿਚ ਮਿਲੀ। ਇਸਲਾਮ ਮਾਨੋ ਇਸ ਦਾ ਪਿੰਡਾ ਜਾਂ ਸਰੀਰ ਹੈ। ਇਸਲਾਮ ਉੱਤੇ ਯਹੂਦੀ

ਧਰਮ ਦਾ ਬਹੁਤ ਪ੍ਰਭਾਵ ਹੈ। ਇਸਲਾਮ ਵਿਚ ਯਹੂਦੀ ਅਤੇ ਈਸਾਈ ਦੋਹਾਂ ਮਜ਼ਹਬਾਂ ਨੂੰ ਪਰੰਪਰਾ ਰੂਪ ਵਿਚ ਮਾਨਤਾ ਦਿੱਤੀ ਗਈ ਹੈ। ਇਸਲਾਮ ਰਾਹੀਂ ਇਹਨਾਂ ਦੋਹਾਂ ਧਰਮਾਂ ਦਾ ਸੂਫ਼ੀਮਤ ਉੱਤੇ ਵੀ ਪ੍ਰਭਾਵ ਪਿਆ ਹੈ। ਨਿਰਸੰਦੇਹ ਸੂਫ਼ੀਵਾਦ ਦੇ ਵਿਕਾਸ ਵਿਚ ਈਸਾਈ ਮੱਤ, ਯੂਨਾਨੀ (ਨਵ-ਅਫ਼ਲਾਤੂਨਵਾਦ), ਬੁੱਧ ਮੱਤ ਤੇ ਵੇਦਾਂਤ ਨੇ ਮਹੱਤਵਪੂਰਨ ਹਿੱਸਾ ਪਾਇਆ ਹੈ। ਇਉਂ ਸੂਫ਼ੀਵਾਦ ਦੀ ਅਸਲ ਜਨਮ ਭੂਮੀ ਅਰਬ ਹੈ ਅਤੇ ਇਸ ਦਾ ਵਿਕਾਸ ਮਿਸਰ ਅਤੇ ਈਰਾਨ ਵਿਚ ਹੋਇਆ। ਪਿੱਛੋਂ ਇਹ ਈਰਾਕ, ਸੀਰੀਆ, ਭਾਰਤ ਆਦਿ ਦੇਸ਼ਾਂ ਵਿਚ ਵਧਿਆ ਫੁਲਿਆ।

**ਸੂਫ਼ੀਮਤ** (ਭਾਰਤ ਤੇ ਪੰਜਾਬ ਵਿਚ): 12ਵੀਂ ਸਦੀ ਈਸਵੀ ਵਿਚ ਹਿੰਦੁਸਤਾਨ ਵਿਚ ਇਸਲਾਮੀ ਰਾਜ ਦੀ ਸਥਾਪਨਾ ਉਪਰੰਤ ਮੁਲਤਾਨ ਤੋਂ ਬਿਨਾਂ ਲਾਹੌਰ ਅਤੇ ਦਿੱਲੀ ਆਦਿ ਸ਼ਹਿਰ ਵੀ ਇਸਲਾਮੀ ਰਹੱਸਵਾਦੀ ਲਹਿਰ ਦੇ ਮਹਾਨ ਕੇਂਦਰ ਬਣ ਗਏ। ਉਸ ਸਮੇਂ ਸੂਫ਼ੀ ਫ਼ਕੀਰਾਂ ਨੇ ਇਸਲਾਮੀ ਉਪਦੇਸ਼ ਦੇ ਆਸ਼ੇ ਲਈ ਵਧ-ਚੜ੍ਹ ਕੇ ਕੰਮ ਕੀਤਾ। ਇਸ ਸਮੇਂ ਹੀ ਬਹੁਤੇ ਸੂਫ਼ੀ ਪ੍ਰਚਾਰਕ ਭਾਰਤ ਵਿਚ ਆਏ। ਪੰਜਾਬ ਵਿਚ ਸੂਫ਼ੀ ਵਿਚਾਰਧਾਰਾ ਦੀ ਸਥਾਪਨਾ ਕਰਨ ਵਾਲਾ ਪਹਿਲਾ ਕਵੀ ਸ਼ੇਖ਼ ਅਲੀ ਮਖ਼ਦੂਮ ਹੁਜਵਾਰੀ ਸੀ, ਜੋ 1040 ਈਸਵੀ ਵਿਚ ਇਥੇ ਆਇਆ। ਪੰਜਾਬ ਵਿਚ ਉਹ 'ਦਾਤਾ ਗੰਜ ਬਖ਼ਸ਼' ਦੇ ਨਾਂ ਨਾਲ ਪ੍ਰਸਿੱਧ ਹੋਇਆ। ਉਸ ਨੇ ਆਪ ਭਾਵੇਂ ਪੰਜਾਬੀ ਵਿਚ ਕੁਝ ਨਹੀਂ ਲਿਖਿਆ, ਪਰੰਤੂ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਨੇ ਬਾਬਾ ਫ਼ਰੀਦ ਤੋਂ ਦੋ ਸਦੀਆਂ ਪਹਿਲਾਂ ਗਿਆਰ੍ਹਵੀਂ ਸਦੀ ਵਿਚ ਪੰਜਾਬੀ ਜੀਵਨ ਉੱਤੇ ਸੂਫ਼ੀ ਵਿਚਾਰਾਂ ਦਾ ਪ੍ਰਭਾਵ ਪਾਉਣਾ ਸ਼ੁਰੂ ਕਰ ਦਿੱਤਾ ਸੀ। ਇਸਲਾਮ ਧਰਮ ਦੀ ਸਾਦਗੀ, ਪਵਿੱਤਰਤਾ ਅਤੇ ਭਰਾਤ੍ਰੀਅਤਾ ਨੇ ਤਤਕਾਲੀਨ ਪੰਜਾਬੀ ਲੋਕ-ਚੇਤਨਾ ਨੂੰ ਨਿਸ਼ਚਿਤ ਰੂਪ ਵਿਚ ਪ੍ਰਭਾਵਿਤ ਕੀਤਾ। ਦੂਜਾ ਵੱਡਾ ਸੂਫ਼ੀ ਸੁਲਤਾਨ ਸਖ਼ੀ ਸਰਵਰ (1811 ਈ.) ਹੈ ਜੋ 'ਲਖੀਦਾਤਾ' ਦੇ ਨਾਂ ਨਾਲ ਪ੍ਰਸਿੱਧ ਹੈ। ਉਸ ਦੇ ਉਪਾਸ਼ਕ ਸਾਰੇ ਪੰਜਾਬ ਵਿਚ ਫੈਲੇ ਹੋਏ ਹਨ, ਜਿਨ੍ਹਾ ਵਿਚ ਗ਼ੈਰ-ਮੁਸਲਿਮ ਵੀ ਭਾਰੀ ਗਿਣਤੀ ਵਿਚ ਹਨ। ਸ਼ੇਖ਼ ਫ਼ਰੀਦ (1173-1266 ਈ.) ਦੀ ਸ਼ਖ਼ਸੀਅਤ ਅਤੇ ਪ੍ਰਭਾਵ ਦੀ ਵਿਲੱਖਣਤਾ ਇਹ ਹੈ ਕਿ ਉਸ ਨੇ ਸੂਫ਼ੀਮਤ ਦੇ ਰੂਹਾਨੀ ਅਤੇ ਇਖ਼ਲਾਕੀ ਆਦਰਸ਼ ਨੂੰ ਇਥੋਂ ਦੇ ਲੋਕਾਂ ਦੀ ਭਾਸ਼ਾ ਪੰਜਾਬੀ ਦੇ ਮਾਧਿਅਮ ਦੁਆਰਾ ਪੇਸ਼ ਕਰਨ ਲਈ ਸ਼ਕਤੀਸ਼ਾਲੀ ਅਤੇ ਮਹੱਤਵਪੂਰਨ ਕਾਵਿ-ਪਰੰਪਰਾ ਦੀ ਸਥਾਪਨਾ ਕੀਤੀ।

ਦਾਤਾ ਗੰਜ ਬਖ਼ਸ਼ ਤੇ ਸ਼ੇਖ਼ ਫ਼ਰੀਦ ਦੋਵੇਂ ਹੀ ਇਸਲਾਮ ਦੇ ਪ੍ਰਚਾਰਕ ਸਨ ਅਤੇ ਦੋਹਾਂ ਦੇ ਸੰਬੰਧ ਤਤਕਾਲੀਨ ਹਾਕਮਾਂ ਨਾਲ ਬੜੇ ਗੂੜ੍ਹੇ ਸਨ ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਦੋਵੇਂ ਬੜੇ ਸੰਜਮੀ ਤੇ

ਕਰਨੀ ਵਾਲੇ ਸੂਫ਼ੀ ਸਨ ਅਤੇ ਹਲੀਮੀ ਤੇ ਸਹਿਨਸ਼ੀਲਤਾ ਵਿਚ ਯਕੀਨ ਰੱਖਦੇ ਸਨ। ਉਹਨਾਂ ਨੇ ਮਜ਼ਹਬੀ ਪੱਖਪਾਤ ਦੇ ਵਿਤਕਰੇ ਨੂੰ ਆਪਣੇ ਨੇੜੇ ਨਹੀਂ ਆਉਣ ਦਿੱਤਾ। ਇਸੇ ਕਾਰਣ ਹੀ ਪੰਜਾਬ ਦੀਆਂ ਦਲਿਤ ਤੇ ਪੱਛੜੀਆਂ ਜਾਤੀਆਂ ਦੇ ਲੱਖਾਂ ਲੋਕਾਂ ਨੇ ਉਹਨਾਂ ਦੇ ਪ੍ਰੇਮ ਭਰੇ ਸਲੂਕ ਤੋਂ ਪ੍ਰਭਾਵਿਤ ਹੋ ਕੇ ਇਸਲਾਮ ਧਰਮ ਗ੍ਰਹਿਣ ਕਰ ਲਿਆ। ਉਪਰੰਤ ਸੂਫ਼ੀਵਾਦ ਉੱਤੇ ਵੇਦਾਂਤ ਅਤੇ ਭਗਵਤਵਾਦ ਦੇ ਮੋੜਵੇਂ ਪ੍ਰਭਾਵ ਕਾਰਣ ਸ਼ਾਹ ਹੁਸੈਨ, ਸੁਲਤਾਨ ਬਾਹੂ ਤੇ ਬੁੱਲ੍ਹੇ ਸ਼ਾਹ ਜਿਹੇ ਪੰਜਾਬੀ ਸੂਫ਼ੀਆਂ ਨੇ ਮਜ਼ਹਬੀ ਪ੍ਰਚਾਰ ਦਾ ਕੰਮ ਬਿਲਕੁਲ ਤਿਆਗ ਦਿੱਤਾ ਅਤੇ ਮਸਜਿਦ ਤੇ ਠਾਕੁਰਦੁਆਰੇ, ਗੋਰ ਅਤੇ ਸਿਵੇ ਦੇ ਵਿਤਕਰਿਆਂ ਤੋਂ ਉੱਪਰ ਉੱਠ ਕੇ ਨਿਰੋਲ ਮਾਨਵਵਾਦੀ ਵਿਚਾਰਾਂ ਨੂੰ ਧਾਰਨ ਕਰ ਲਿਆ। ਇਹ ਕਾਵਿ-ਧਾਰਾ ਗ਼ੁਲਾਮ ਫ਼ਰੀਦ (1841–1901 ਈ.) ਤਕ ਨਿਰੰਤਰ ਵਿਕਾਸ ਕਰਦੀ ਰਹੀ। ਇੰਜ ਇਸਲਾਮੀ ਅਤੇ ਗ਼ੈਰ-ਇਸਲਾਮੀ ਸੰਸਕ੍ਰਿਤੀਆਂ ਇਕ ਦੂਜੇ ਦੇ ਨਿਕਟ ਆਉਣ ਲੱਗੀਆਂ। ਪੰਜਾਬੀ ਸੂਫ਼ੀ ਕਵੀਆਂ ਦਾ ਪੱਖਪਾਤ ਦੇ ਵਿਤਕਰਿਆਂ ਤੋਂ ਉੱਪਰ ਉੱਠ ਕੇ ਪੰਜਾਬੀ ਜੀਵਨ ਵਿਚ ਸ਼ਾਂਤੀ, ਕੁਰਬਾਨੀ ਤੇ ਸਮਾਈ ਦੇ ਭਾਵ ਪੈਦਾ ਕਰਨ ਵਿਚ ਬਹੁਤ ਵੱਡਾ ਹੱਥ ਹੈ।

**ਸੂਫ਼ੀ ਸੰਪਰਦਾਵਾਂ** : ਸੂਫ਼ੀਮਤ ਦੇ ਵਿਕਾਸ ਦੇ ਨਾਲ ਇਸ ਮਤ ਅੰਦਰ ਕਈ ਸੰਪਰਦਾਵਾਂ ਹੋਂਦ ਵਿਚ ਆਈਆਂ। ਇਹਨਾਂ ਸੰਪਰਦਾਵਾਂ ਵਿਚ ਅਸੂਲਾਂ ਦੀ ਸਾਂਝ ਦੇ ਨਾਲ-ਨਾਲ ਕੁਝ ਵਖਰੇਵੇਂ ਵੀ ਪੈਦਾ ਹੋਏ ਹਨ। ਮੁੱਖ ਤੌਰ 'ਤੇ ਪੰਜ ਸੂਫ਼ੀ ਸੰਪਰਦਾਵਾਂ ਪ੍ਰਸਿੱਧ ਹਨ : (1) ਚਿਸ਼ਤੀ ਸੰਪਰਦਾਇ, (2) ਸੁਹਰਾਵਰਦੀ ਸੰਪਰਦਾਇ, (3) ਕਾਦਰੀ ਸੰਪਰਦਾਇ, (4) ਨਕਸ਼ਬੰਦੀ ਸੰਪਰਦਾਇ, (5) ਮਲਾਮਤੀ ਸੰਪਰਦਾਇ।

**ਹਕੀਕਤ** : ਅਸਲੀਅਤ, ਸੱਚਾਈ, ਸਤਯ, ਅਸਲੀ ਸੋਮਾ। ਇਸ ਅਵਸਥਾ ਉੱਤੇ ਪੁੱਜ ਕੇ ਸੂਫ਼ੀ ਰੱਬ ਵਿਚ ਮਿਲ ਕੇ ਇਕ-ਮਿਕ ਹੋ ਜਾਂਦਾ ਹੈ। ਇਸ ਮੰਜ਼ਿਲ ਨੂੰ ਫ਼ਨਾ (ਅਭਾਵ) ਵੀ ਕਿਹਾ ਜਾਂਦਾ ਹੈ ਜਿਸ ਵਿਚ ਹਕੀਕਤ (ਸੱਚ) ਦੀ ਪ੍ਰਾਪਤੀ ਹੋਣ ਕਾਰਨ ਸਭ ਕਲਪਿਤ ਵਸਤੂਆਂ ਦਾ ਅਭਾਵ ਹੋ ਕੇ ਵਸਲ (ਮਿਲਾਪ) ਹੁੰਦਾ ਹੈ। ਸਾਲਿਕ ਆਪਣੀ ਹਸਤੀ (ਹੋਂਦ) ਨੂੰ ਰੱਬ ਦੀ ਜ਼ਾਤ ਵਿਚ ਮਿਟਾ ਦਿੰਦਾ ਹੈ। ਦੂਜੇ ਸ਼ਬਦਾਂ ਵਿਚ ਜਗਿਆਸੂ ਗਿਆਨ ਦੀ ਅਗਵਾਈ ਨਾਲ ਸਤਯ ਤਕ ਪੁੱਜਦਾ ਹੈ ਅਤੇ ਸੱਚਾਈ ਵਿਚ ਓਤ-ਪੋਤ ਹੋ ਕੇ ਉਹ ਆਪਣੀ ਹਸਤੀ ਤੋਂ ਰਹਿਤ ਹੋ ਜਾਂਦਾ ਹੈ।

**ਹੱਜ** : ਇਸਲਾਮੀ ਸ਼ਰੀਅਤ ਵਿਚ ਹੱਜ ਦਾ ਵਿਸ਼ੇਸ਼ ਮਹੱਤਵ ਹੈ। ਇਸਲਾਮ ਅਨੁਸਾਰ ਹਰ ਮੁਸਲਮਾਨ ਮਰਦ-ਔਰਤ ਲਈ ਸਮਰੱਥਾ ਅਨੁਸਾਰ ਆਪਣੇ ਜੀਵਨ ਵਿਚ ਘੱਟੋ-ਘੱਟ ਇਕ ਵਾਰ ਨਿਸ਼ਚਿਤ ਸਮੇਂ ਮੱਕੇ ਸ਼ਰੀਫ਼ ਹੱਜ ਲਈ ਜਾਣਾ ਕਰਤੱਵ ਬਣਦਾ ਹੈ। ਇਸ ਨੂੰ ਪ੍ਰਭੂ ਦੇ ਘਰ ਦੀ ਯਾਤਰਾ ਮੰਨਿਆ ਜਾਂਦਾ ਹੈ। ਮੱਕਾ ਸ਼ਰੀਫ਼ ਇਸਲਾਮ ਦੇ ਅਨੁਯਾਈਆਂ ਲਈ ਚਾਨਣ ਮੁਨਾਰਾ ਹੈ।

**ਹਦੀਸ :** ਹਜ਼ਰਤ ਮੁਹੰਮਦ ਸਾਹਿਬ ਦੇ ਉਹ ਬਚਨ ਜੋ ਉਹ ਸਮੇਂ-ਸਮੇਂ ਜ਼ਿੰਦਗੀ ਵਿਚ ਲੋਕਾਂ ਨੂੰ ਸਿੱਖਿਆਵਾਂ ਜਾਂ ਹਦਾਇਤਾਂ ਵਜੋਂ ਦਿਆ ਕਰਦੇ ਸਨ। ਉਹਨਾਂ ਦੇ ਅਕਾਲ ਚਲਾਣੇ ਪਿੱਛੋਂ ਉਹਨਾਂ ਨੂੰ ਸੰਕਲਿਤ ਕੀਤਾ ਗਿਆ ਤੇ ਉਸ ਸੰਗ੍ਰਹਿ ਨੂੰ 'ਹਦੀਸ' ਕਿਹਾ ਜਾਂਦਾ ਹੈ। ਕੁਰਾਨ ਸ਼ਰੀਫ਼ ਅਤੇ ਹੋਰ ਧਾਰਮਿਕ ਗ੍ਰੰਥਾਂ ਦੇ ਨਾਲ ਹਦੀਸ ਦਾ ਵੀ ਇਸਲਾਮ ਵਿਚ ਪਵਿੱਤਰ ਸਥਾਨ ਹੈ। ਹਦੀਸ ਦੇ ਦੋ ਭਾਗ ਹਨ: ਹਦੀਸਿ ਅਮਲੀ ਅਤੇ ਹਦੀਸਿ ਤਕਰੀਰੀ।

**ਕਿਆਮਤ ਦਾ ਦਿਨ :** ਇਸਲਾਮੀ ਮਤ ਅਨੁਸਾਰ ਮਨੁੱਖੀ ਰੂਹ (ਸਰੀਰ ਦੀ ਚੇਤਨ ਸੱਤਾ ਜਾਂ ਜੀਵਾਤਮਾ) ਮ੍ਰਿਤੂ ਤੋਂ ਪਿੱਛੋਂ ਕਿਆਮਤ ਦੇ ਦਿਨ ਤਕ ਕਬਰ ਵਿਚ ਰਹਿੰਦੀ ਹੈ ਅਤੇ ਕਿਆਮਤ ਵਾਲੇ ਦਿਨ ਹਿਸਾਬ-ਕਿਤਾਬ ਤੋਂ ਪਿੱਛੋਂ ਉਸ ਨੂੰ ਜੰਨਤ ਜਾਂ ਦੋਜ਼ਖ਼ ਵਿਚ ਭੇਜਿਆ ਜਾਂਦਾ ਹੈ।

ਕਿਆਮਤ (ਕਯਾਮਤ) ਅਥਵਾ ਹਸ਼ਰ ਦੇ ਦਿਨ ਸਭ ਜੀਵਾਂ ਦਾ ਹਿਸਾਬ-ਕਿਤਾਬ ਹੁੰਦਾ ਹੈ। ਭਾਰਤੀ ਫ਼ਲਸਫ਼ੇ ਵਿਚ ਕਿਆਮਤ ਦੀ ਥਾਂ 'ਪਰਲੋ' ਦਾ ਸੰਕਲਪ ਹੈ। ਕਿਆਮਤ ਦੀ ਵਿਚਾਰਧਾਰਾ ਦੇ ਕਾਰਣ ਹੀ ਮੁਸਲਮਾਨ ਮੁਰਦੇ ਨੂੰ ਜਲਾਉਂਦੇ ਨਹੀਂ, ਦਬਾਉਂਦੇ ਹਨ। ਉਹਨਾਂ ਦਾ ਵਿਸ਼ਵਾਸ ਹੈ ਕਿ ਪਰਲੋ ਹੋਣ ਪਿੱਛੋਂ ਮੁਰਦੇ ਆਪਣੀਆਂ ਕਬਰਾਂ ਵਿਚੋਂ ਉੱਠ ਖੜੇ (ਕਾਯਮ) ਹੋਣਗੇ। ਇਸ ਲਈ ਅੰਤਲੇ ਦਿਨ ਸਰੀਰ ਵਿਚ ਰੂਹਾਂ ਦੀ ਕਾਯਮੀ ਦਾ ਨਾਂ ਕਿਆਮਤ ਹੋ ਗਿਆ। ਉਸ ਦਿਨ ਹਰੇਕ ਦੇ ਅਮਲਾਂ ਦਾ ਹਿਸਾਬ-ਕਿਤਾਬ ਲੈ ਕੇ ਉਸ ਨੂੰ ਜੰਨਤ ਜਾਂ ਦੋਜ਼ਖ਼ ਵਿਚ ਘੱਲਿਆ ਜਾਵੇਗਾ। ਇਸ ਅੰਤਲੇ ਦਿਹਾੜੇ ਮੁਹੰਮਦ ਸਾਹਿਬ ਮੋਮਨਾਂ ਲਈ ਆਪ ਵਕਾਲਤ ਕਰਨਗੇ।-ਜਿਸ ਉੱਤੇ ਖ਼ੁਦਾ ਮੋਮਨਾਂ ਨੂੰ ਜੰਨਤ ਵਿਚ ਭੇਜੀ ਜਾਏਗਾ। ਕੁਰਾਨ ਸੂਰਤ 32 ਆਇਤ 5 ਵਿਚ ਲਿਖਿਆ ਹੈ ਕਿ ਆਦਮੀਆਂ ਦੇ ਹਜ਼ਾਰ ਵਰ੍ਹੇ ਦਾ ਇਕ ਦਿਨ ਪਰਲੋ ਦੇ ਅੰਤ ਹੋਵੇਗਾ, ਜਿਸ ਵਿਚ ਜੀਵਾਂ ਦੇ ਸ਼ੁਭ-ਅਸ਼ੁਭ ਕਰਮਾਂ ਦਾ ਫ਼ੈਸਲਾ ਖ਼ੁਦਾ ਕਰੇਗਾ। ਕਿਆਮਤ ਦੇ ਦਿਨ ਬਾਰੇ ਖ਼ੁਦਾ ਤੋਂ ਬਿਨਾਂ ਹੋਰ ਕਿਸੇ ਨੂੰ ਗਿਆਨ ਨਹੀਂ। ਉਸ ਦਿਨ ਦੀ ਨੇੜਤਾ ਦਾ ਕੇਵਲ ਇਸਰਾਫ਼ੀਲ ਦੁਆਰਾ ਵਜਾਏ ਰਣਸਿੰਗੇ ਤੋਂ ਹੀ ਪਤਾ ਲੱਗੇਗਾ। ਕਿਆਮਤ ਵਾਲੇ ਦਿਨ ਖ਼ੁਦਾ 'ਮੈਦਾਨੇ ਹਸ਼ਰਾ' ਵਿਚ ਲੇਖਾ ਮੰਗੇਗਾ ਅਰਥਾਤ ਉਸ ਦਿਨ ਬਾਦਸ਼ਾਹ ਵਾਂਗ ਉਸ ਦਾ 'ਦਰਬਾਰ' ਲੱਗੇਗਾ ਤੇ ਹਰ ਵਿਅਕਤੀ ਨੂੰ ਉਸ ਦਰਬਾਰ ਵਿਚ ਪੇਸ਼ ਹੋਣਾ ਪਵੇਗਾ। ਇਸ ਤਰ੍ਹਾਂ ਕਿਆਮਤ ਦਾ ਦਿਨ ਲੇਖਾ ਦੇਣ ਲਈ ਨਿਯਤ ਹੈ। ਚੰਗੇ ਕੰਮ ਕਰਨ ਵਾਲੇ ਨੂੰ ਦਰਗਾਹ ਵਿਚੋਂ ਜੰਨਤ ਵਿਚ ਭੇਜ ਦਿੱਤਾ ਜਾਂਦਾ ਹੈ ਅਤੇ ਮੰਦੇ ਕੰਮ ਕਰਨ ਵਾਲੇ ਨੂੰ ਦੋਜ਼ਖ਼ (ਨਰਕ) ਵਿਚ ਦੰਡ ਭੋਗਣ ਦੀ ਸਜ਼ਾ ਮਿਲਦੀ ਹੈ।

ਭਾਰਤੀ ਵਿਚਾਰਧਾਰਾ ਵਾਂਗ, ਇਸਲਾਮੀ ਵਿਚਾਰਧਾਰਾ ਵੀ ਲੇਖੇ ਦੇ ਸੰਕਲਪ ਨੂੰ ਮੰਨਦੀ ਹੈ। ਇਸਲਾਮ ਵਾਲੇ ਜਿਥੇ ਲੇਖੇ ਵਾਲੇ ਦਿਨ ਖ਼ੁਦਾ ਅੱਗੇ ਪੇਸ਼ ਹੁੰਦੇ ਹਨ, ਉਥੇ ਭਾਰਤੀ ਵਿਚਾਰਧਾਰਾ ਮੁਤਾਬਿਕ ਉਹਨਾਂ ਨੂੰ ਧਰਮਰਾਜ

ਦੇ ਸਾਹਮਣੇ ਪੇਸ਼ ਹੋਣਾ ਪੈਂਦਾ ਹੈ। ਧਰਮਰਾਜ ਉਹਨਾਂ ਦੇ ਚੰਗੇ-ਮੰਦੇ ਕਰਮਾਂ ਦਾ ਫ਼ੈਸਲਾ ਕਰਦਾ ਹੈ। ਇਸਲਾਮ ਅਨੁਸਾਰ ਇਹ ਲੇਖਾ ਕਿਆਮਤ ਦੇ ਦਿਨ ਹੁੰਦਾ ਹੈ ਜਦੋਂ ਕਿ ਭਾਰਤੀ ਵਿਚਾਰਧਾਰਾ ਮੁਤਾਬਿਕ ਹਰੇਕ ਮਨੁੱਖ ਦੀ ਮੌਤ ਉਪਰੰਤ ਇਹ ਨਬੇੜਾ ਨਾਲੋ-ਨਾਲ ਹੁੰਦਾ ਰਹਿੰਦਾ ਹੈ। ਇਸ ਤਰ੍ਹਾਂ ਭਾਰਤੀ ਪਰੰਪਰਾ ਆਵਾਗਾਉਣ ਦੇ ਸਿਧਾਂਤ ਨੂੰ ਮੰਨਦੀ ਹੈ ਜਦੋਂ ਕਿ ਇਸਲਾਮੀ ਮਤ ਇਸ ਨੂੰ ਨਹੀਂ ਮੰਨਦਾ। ਪਰ ਸ਼ਾਹ ਹੁਸੈਨ ਜਿਹੇ ਕੁਝ ਸੂਫ਼ੀ ਭਾਰਤੀ ਪ੍ਰਭਾਵ ਅਧੀਨ ਆਵਾਗਉਣ ਦੇ ਸਿਧਾਂਤ ਨੂੰ ਵੀ ਮੰਨਦੇ ਹਨ।

**ਕੁਰਾਨ ਸ਼ਰੀਫ਼ :** (ਪਰਮਾਤਮਾ ਦੇ ਬਚਨ) ਖ਼ੁਦਾ ਦਾ ਕਲਾਮ। ਇਹ ਅਰਬੀ ਭਾਸ਼ਾ ਵਿਚ ਮੁਸਲਮਾਨਾਂ ਦਾ ਪਵਿੱਤਰ ਧਾਰਮਿਕ ਗ੍ਰੰਥ ਹੈ ਜੋ ਖ਼ੁਦਾ ਵੱਲੋਂ ਹਜ਼ਰਤ ਮੁਹੰਮਦ ਨੂੰ ਪ੍ਰਾਪਤ ਹੋਇਆ। ਕੁਰਾਨ ਵਿਚ ਦਰਜ ਪੈਗ਼ਾਮ 23 ਸਾਲਾਂ ਤਕ ਮੁਹੰਮਦ ਸਾਹਿਬ ਲਈ ਉਤਰਦਾ ਰਿਹਾ। ਇਹ 'ਪੈਗ਼ਾਮ' ਕਦੇ ਫ਼ਰਿਸ਼ਤਾ ਜਬਰਾਈਲ ਰਾਹੀਂ, ਕਦੇ ਸੁਫ਼ਨੇ ਰਾਹੀਂ ਅਤੇ ਕਦੇ ਹਜ਼ਰਤ ਮੁਹੰਮਦ ਸਾਹਿਬ ਨੂੰ ਸਿੱਧੀ ਅਸਮਾਨ ਤੋਂ ਆਵਾਜ਼ ਆਉਂਦੀ ਰਹੀ। ਪਿਛੋਂ ਇਹ ਸਾਰੇ ਪੈਗ਼ਾਮ ਕੁਰਾਨ ਵਿਚ ਦਰਜ ਕੀਤੇ ਗਏ। ਇਸਲਾਮ ਧਰਮ ਹਰ ਪੱਖੋਂ ਕੁਰਾਨ ਉੱਤੇ ਆਧਾਰਿਤ ਹੈ।

**ਕਲਮਾ :** ਕਲਮਾ ਸ਼ਬਦ ਆਮ ਤੌਰ 'ਤੇ ਤਿੰਨ ਅਰਥਾਂ ਵਿਚ ਪ੍ਰਗਟ ਕੀਤਾ ਜਾਂਦਾ ਹੈ: (1) ਅਰਥਾਂ ਵਾਲਾ ਪਦ ਅਰਥਾਤ ਉਹ ਵਾਕ ਜੋ ਅਰਥ ਰੱਖਦਾ ਹੋਵੇ, (2) ਉਹ ਲਫ਼ਜ਼ ਜੋ ਕਿਸੇ ਸ਼ਖ਼ਸ ਦੇ ਮੂੰਹ ਵਿਚੋਂ ਨਿਕਲਣ ਅਰਥਾਤ ਗੱਲ-ਬਾਤ ਆਦਿ, (3) ਕਲਮਾ ਇਸਲਾਮ ਧਰਮ ਦਾ ਮੁੱਖ ਮੰਤਰ 'ਲਾ ਇਲਾਹ ਇੱਲਾ ਅੱਲਹ ਮੁਹੰਮਦ ਰਸੂਲ-ਏ-ਅੱਲਹ' ਹੈ, ਜਿਸ ਦਾ ਭਾਵ ਹੈ ਖ਼ੁਦਾ ਬਿਨਾ ਕੋਈ ਪੂਜਣ ਦੇ ਯੋਗ ਹਸਤੀ ਨਹੀਂ ਅਤੇ ਮੁਹੰਮਦ ਉਸ ਦਾ ਪੈਗ਼ੰਬਰ ਹੈ। ਸੂਫ਼ੀਆਂ ਨੇ ਮੁੱਖ ਤੌਰ ਤੇ 'ਕਲਮਾ' ਸ਼ਬਦ ਦਾ ਇਸ ਦੇ ਤੀਜੇ ਅਰਥਾਂ ਦੇ ਸੰਦਰਭ ਵਿਚ ਪ੍ਰਯੋਗ ਕੀਤਾ ਹੈ। ਕਲਮੇ ਦੇ ਆਂਤਰਿਕ ਅਰਥ ਉਸ ਦੀ ਮੂਲ ਸ਼ਕਤੀ ਦਾ ਸੰਕੇਤ ਹਨ। ਕਲਮੇ ਵਿਚ ਅਜਿਹੀ ਸ਼ਕਤੀ ਹੈ ਕਿ ਉਹ ਮਨੁੱਖੀ ਵਿਅਕਤਿਤਵ ਨੂੰ ਸ਼ੁੱਧ ਕਰਨ ਵਿਚ ਪ੍ਰਮੁੱਖ ਭੂਮਿਕਾ ਨਿਭਾਉਂਦੀ ਹੈ। ਸੂਫ਼ੀ ਸਾਲਿਕ ਲਈ ਮੁਰਸ਼ਿਦ ਹੀ ਕਲਮੇ ਦੀ ਰੂਹਾਨੀ ਸ਼ਕਤੀ ਪ੍ਰਾਪਤ ਕਰਨੀ ਸੰਭਵ ਬਣਾਉਂਦਾ ਹੈ।

**ਖ਼ੌਫ਼ :** ਪਰਮਾਤਮਾ ਦਾ ਭੈ ਰੱਖਣਾ, ਕਿਉਂਕਿ ਉਹ ਹਰ ਥਾਂ ਹਾਜ਼ਰ-ਨਾਜ਼ਰ ਹੈ। ਦੂਜੇ ਸ਼ਬਦਾਂ ਵਿਚ ਉਸ ਦੇ ਡਰ ਅਧੀਨ ਪਾਪਾਂ ਤੋਂ ਦੂਰ ਰਹਿਣ ਦਾ ਸੰਕਲਪ ਸਦਾ ਯਾਦ ਰਹਿੰਦਾ ਹੈ।

**ਜ਼ਕਾਤ :** ਕੁਰਾਨ ਵਿਚ ਜ਼ਕਾਤ ਦੇ ਅਰਥ ਸ਼ੁੱਧੀ ਅਥਵਾ ਪਵਿੱਤਰਤਾ ਵਜੋਂ ਸਵੀਕਾਰ ਕੀਤੇ ਗਏ ਹਨ। ਇਸਲਾਮ ਦੇ ਅਨੁਯਾਈਆਂ ਲਈ ਇਸ ਦੀ ਇਕ ਨਿਯਮ ਵਜੋਂ ਪਾਲਣਾ ਕਰਨੀ ਜ਼ਰੂਰੀ ਹੈ। ਇਸ ਨੂੰ ਆਮਦਨ ਦਾ ਚਾਲੀਵਾਂ

ਹਿੱਸਾ ਜਾਂ ਢਾਈ ਪ੍ਰਤੀਸ਼ਤ ਨਿਸ਼ਚਿਤ ਕੀਤਾ ਗਿਆ ਹੈ। ਇਹ ਕਣਕ, ਜੌਂ, ਖਜ਼ੂਰ, ਸੌਗੀ, ਚੌਲ ਆਦਿ ਕਿਸੇ ਵੀ ਰੂਪ ਵਿਚ ਦਿੱਤਾ ਜਾ ਸਕਦਾ ਹੈ। ਇਸ ਦੀ ਵੰਡ ਵਿਧਵਾਵਾਂ, ਯਤੀਮਾਂ, ਗ਼ਰੀਬਾਂ, ਕਰਜ਼ਾਈਆਂ, ਮੁਸਾਫ਼ਿਰਾਂ, ਮਸੀਤਾਂ ਦੀ ਉਸਾਰੀ ਤੇ ਸਰਕਾਰੀ ਕੰਮਾਂ ਉੱਤੇ ਹੋ ਸਕਦੀ ਹੈ। ਜ਼ਕਾਤ ਦੀ ਆਮਦਨ ਮੁਸਲਮਾਨਾਂ ਤੋਂ ਵਸੂਲ ਕਰ ਕੇ ਸਿਰਫ਼ ਮੁਸਲਮਾਨਾਂ ਵਿਚ ਹੀ ਖ਼ਰਚ ਕੀਤੀ ਜਾ ਸਕਦੀ ਹੈ।

**ਜ਼ਬੂਰ :** ਇਹ ਇਲਹਾਮੀ ਪੁਸਤਕ ਹਜ਼ਰਤ ਦਾਊਦ ਉੱਪਰ ਨਾਜ਼ਲ ਹੋਈ ਸੀ। ਇਸਲਾਮ ਵਿਚ ਕੁਰਾਨ, ਤੌਰੇਤ, ਅੰਜ਼ੀਲ ਅਤੇ ਜ਼ਬੂਰ ਚਾਰੇ ਪੁਸਤਕਾਂ ਇਲਹਾਮੀ ਮੰਨੀਆਂ ਜਾਂਦੀਆਂ ਹਨ ਜੋ ਅੱਲਾਹ ਵੱਲੋਂ ਅਸਮਾਨ ਉਪਰੋਂ ਨਾਜ਼ਲ ਹੋਈਆਂ ਹਨ। ਸੂਫ਼ੀ ਤੇ ਗੁਰਮਤਿ ਸਾਹਿਤ ਵਿਚ ਆਏ 'ਕਤੇਬ' ਸ਼ਬਦ ਜਾਂ 'ਚਾਰ ਕਿਤਾਬਾਂ' ਤੋਂ ਭਾਵ ਇਹ ਚਾਰੇ ਇਲਹਾਮੀ ਗ੍ਰੰਥ ਹਨ।

**ਜ਼ੁਹਦ :** ਤਪੱਸਿਆ ਕਰਨੀ। ਹਰ ਸਮੇਂ ਕੁਰਬਾਨੀ ਲਈ ਤਤਪਰ ਰਹਿਣਾ ਚਾਹੀਦਾ ਹੈ। ਸੁਬ੍ਹਾ ਸਵੇਰੇ ਉੱਠ ਕੇ ਪ੍ਰਭੂ ਦੀ ਯਾਦ ਵਿਚ ਧਿਆਨ ਧਰਨਾ ਤੇ ਮਗਨ ਰਹਿਣਾ ਹੀ ਜ਼ੁਹਦ ਹੈ। ਸਾਲਿਕ ਦਾ ਇਹ ਮੁੱਢਲਾ ਫ਼ਰਜ਼ ਹੈ ਕਿ ਉਹ ਆਪਣੇ ਅੰਦਰੋਂ ਖੋਟ ਨੂੰ ਦੂਰ ਕਰੇ ਤੇ ਸ਼ੁੱਧ ਕੁੰਦਨ ਬਣੇ। ਆਪਣੇ ਸੁੱਖਾਂ ਦਾ ਤਿਆਗ, ਦੂਜਿਆਂ ਦੇ ਦੁੱਖਾਂ ਨੂੰ ਹਰਨਾ, ਦੂਜਿਆਂ ਦੀ ਅੱਗ ਵਿਚ ਸੜ ਕੇ ਸਵਾਹ ਹੋਣਾ ਤੇ ਉਹਨਾਂ ਨੂੰ ਬਚਾਉਣਾ ਹੀ ਜ਼ੁਹਦ ਹੈ। ਇੰਜ ਜ਼ੁਹਦ ਤੋਂ ਭਾਵ ਤਪੱਸਿਆ ਕਰਨਾ ਹੀ ਹੈ ਤੇ ਪਾਪਾਂ ਅਤੇ ਵਿਕਾਰਾਂ ਦੀ ਮੈਲ ਨੂੰ ਪ੍ਰਭੂ ਦੇ ਨਾਮ ਧਿਆਨ ਰਾਹੀਂ ਧੋਣਾ ਹੈ।

**ਤਰੀਕਤ :** ਰਾਹ, ਮਜ਼ਹਬ, ਇਲਮੇ ਤਸਵੁੱਫ਼, ਬਾਤਨ ਦੀ ਸਫ਼ਾਈ, ਅੰਤਹਕਰਣ ਦੀ ਸ਼ੁੱਧੀ ਦਾ ਢੰਗ ਤਰੀਕਾ। ਸੂਫ਼ੀ ਜਗਿਆਸੂ ਨੂੰ ਸ਼ਰੀਅਤ ਦੇ ਧਾਰਮਿਕ ਫ਼ਰਜ਼ਾਂ ਦੀ ਪਾਲਣਾ ਪਿੱਛੋਂ ਇਸ ਪੜਾਅ ਉੱਤੇ ਪਹੁੰਚਦਾ ਹੈ। ਉਹ ਆਪਣੇ ਮੁਰਸ਼ਦ ਦੇ ਰਸਤੇ ਉੱਤੇ ਚੱਲਦਾ ਹੈ। ਇਹ ਉਹ ਮੰਜ਼ਿਲ ਹੈ ਜਦ ਸੂਫ਼ੀ ਜਗਿਆਸੂ ਗੁਰੂ ਸਿੱਖਿਆ ਨੂੰ ਅਮਲੀ ਜਾਮਾ ਪਹਿਨਾਉਂਦਾ ਹੈ। ਇਸ ਮੰਜ਼ਿਲ ਵਿਚ ਜਗਿਆਸੂ ਮੁਰਸ਼ਦ ਦੇ ਦੱਸੇ ਰਸਤੇ ਉੱਤੇ ਟੁਰਦਿਆਂ ਦੇਵਤਾ ਰੂਪ ਹੋ ਜਾਂਦਾ ਹੈ ਅਤੇ ਮਨੁੱਖਤਾ ਤੋਂ ਉੱਚਾ ਉੱਠ ਕੇ ਫ਼ਰਿਸ਼ਤੇ ਦੇ ਉੱਚੇ ਰੁਤਬੇ ਨੂੰ ਪ੍ਰਾਪਤ ਕਰਦਾ ਹੈ।

**ਤਵੱਕਲ :** ਰੱਬ ਉੱਤੇ ਭਰੋਸਾ ਰੱਖਣਾ। ਜਗਿਆਸੂ ਨੂੰ ਇਹ ਨਿਸ਼ਚਾ ਹੋ ਜਾਣਾ ਚਾਹੀਦਾ ਹੈ ਕਿ ਪਰਮਾਤਮਾ ਫ਼ਲ ਜ਼ਰੂਰ ਦੇਵੇਗਾ ਤੇ ਉਸ ਦਾ ਵਸਲ ਨਸੀਬ ਹੋਵੇਗਾ।

**ਤੌਬਾ :** ਭੈੜਿਆਂ ਕਾਰਜਾਂ, ਕਰਮਾਂ ਤੋਂ ਸੰਕੋਚ ਕਰਨਾ ਜਾਂ ਤਰਕ ਕਰਨਾ। ਪਰਮਾਤਮਾ ਨੂੰ ਹਾਜ਼ਰ ਸਮਝ ਕੇ ਜਗਿਆਸੂ ਨੂੰ ਸੱਚੇ ਮਨ ਨਾਲ ਵਾਇਦਾ ਕਰਨਾ ਚਾਹੀਦਾ ਹੈ ਕਿ ਉਹ ਅੱਗੇ ਤੋਂ ਕੋਈ ਕੰਮ ਇਨਸਾਨੀਅਤ ਦੇ ਵਿਰੁੱਧ ਨਹੀਂ

ਕਰੇਗਾ। ਸਦਾ ਸ਼ੁਭ ਕਰਮ ਕਰਨ ਵਿਚ ਜੁਟਿਆ ਰਹੇਗਾ। ਇਸ ਵਾਇਦੇ (ਸੌਗੰਧ) ਨੂੰ ਤੌਬਾ ਕਿਹਾ ਜਾਂਦਾ ਹੈ। ਸੂਫ਼ੀ ਗੁਨਾਹ ਤੋਂ ਤੌਬਾ ਕਰ ਕੇ ਨੇਕ ਕਰਮ ਕਰਦਾ ਹੋਇਆ ਪ੍ਰਭੂ ਸਿਮਰਨ ਵਿਚ ਜੁੱਟ ਜਾਂਦਾ ਹੈ।

**ਤੌਹੀਦ (ਵਹਦਤ) :** ਤੌਹੀਦ ਦਾ ਅਰਥ ਹੈ ਪਰਮਾਤਮਾ ਇਕ ਹੈ, ਲਾਸ਼ਰੀਕ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਉਸ ਸਮੇਂ ਪ੍ਰਚਲਿਤ ਬਹੁਦੇਵ ਪੂਜਾ ਦੀ ਬੀਮਾਰੀ ਨੂੰ ਦੂਰ ਕਰਨ ਲਈ ਹੀ ਆਪਣੀ ਕੌਮ ਨੂੰ 'ਵਹਦਤ' ਦਾ ਸਿਧਾਂਤ ਦਿੱਤਾ। ਵੱਖ-ਵੱਖ ਸੂਫ਼ੀ ਚਿੰਤਕਾਂ ਨੇ ਇਸ ਸਿਧਾਂਤ ਦੀ ਥੋੜ੍ਹੇ ਬਹੁਤੇ ਫ਼ਰਕ ਨਾਲ ਵਿਆਖਿਆ ਕੀਤੀ ਹੈ। ਪਰਮਾਤਮਾ ਇਕ ਨੂਰ ਹੈ ਜਿਸ ਦਾ ਨੂਰ ਸਾਰੇ ਵਿਸ਼ਵ ਵਿਚ ਵਿਆਪਕ ਹੈ। ਇਸ ਨੂੰ ਮਨੁੱਖੀ ਅੱਖ ਨਹੀਂ ਵੇਖ ਸਕਦੀ। ਇਹ ਨੂਰ ਹੀ ਸਾਰੇ ਵਿਸ਼ਵ ਦੀ ਆਤਮਾ ਹੈ। ਇਹ ਅਨੰਤ ਅਤੇ ਅਸੀਮ ਹੈ, ਮਨੁੱਖੀ ਸਮਝ ਤੋਂ ਬਾਹਰਾ ਹੈ। ਸਮੁੱਚਾ ਬ੍ਰਹਿਮੰਡ ਉਸ ਤੋਂ ਪੈਦਾ ਹੋਇਆ ਹੈ, ਸੰਸਾਰ ਫਾਨੀ ਹੈ ਪਰ ਉਹ ਸਦੀਵੀ ਸੱਚ ਹੈ। ਇਸੇ ਨਾਲ ਰਲਦਾ-ਮਿਲਦਾ ਵਿਚਾਰ ਹੈ: 'ਵਹਿਦਤ-ਉਲ-ਵਜੂਦ' ਅਰਥਾਤ ਵਜੂਦ ਦਾ ਇਕ ਹੋਣਾ ਅਤੇ ਪਰਮਾਤਮਾ ਦੀ ਸਰਬ ਵਿਆਪਕਤਾ। ਇਸੇ ਨੂੰ ਫ਼ਾਰਸੀ ਵਿਚ 'ਹਮਾਓਸਤ' ਅਤੇ ਹਿੰਦੀ ਵਿਚ 'ਹਰ ਮੇਂ ਹਰਿ' (ਹਰ ਸ਼ੈਅ ਵਿਚ ਖ਼ੁਦਾ ਹੈ) ਕਹਿੰਦੇ ਹਨ। ਸੰਖੇਪ ਵਿਚ ਖ਼ੁਦਾ ਹੀ ਇਕੋ ਇਕ ਸੱਚ ਹੈ ਅਤੇ ਕਾਇਨਾਤ ਉਸ ਦੀ ਅਭਿਵਿਅਕਤੀ ਹੈ।

**ਤੌਰੇਤ :** ਇਹ ਯਹੂਦੀਆਂ (ਮੂਸਾਈਆਂ) ਦਾ ਧਰਮ ਗ੍ਰੰਥ ਹੈ। ਇਹ ਪੁਸਤਕ ਹਜ਼ਰਤ ਮੂਸਾ ਉੱਪਰ ਨਾਜ਼ਰ ਹੋਈ ਸੀ। ਬਾਈਬਲ ਅਤੇ ਕੁਰਾਨ ਵਿਚ ਲਿਖਿਆ ਹੈ ਕਿ ਮੂਸਾ ਨੂੰ ਖ਼ੁਦਾ ਵੱਲੋਂ ਫ਼ੁਰਮਾਨ ਆਇਆ ਕਰਦਾ ਸੀ ਅਤੇ ਉਸ ਦੀਆਂ 'ਤੂਰ' ਨਾਂ ਦੇ ਪਹਾੜ ਉੱਤੇ ਖ਼ੁਦਾ ਨਾਲ ਗੱਲਾਂ ਵੀ ਹੋਈਆਂ। ਇਥੋਂ ਤਕ ਕਿ ਖ਼ੁਦਾ ਨੇ ਆਪਣੀਆਂ ਉਂਗਲਾਂ ਨਾਲ ਲਿਖੀਆਂ ਹੋਈਆਂ ਸਲੇਟਾਂ ਵੀ ਮੂਸਾ ਨੂੰ ਦਿੱਤੀਆਂ ਸਨ। ਇਸਲਾਮ ਧਰਮ ਵਿਚ ਵੀ ਇਹ ਪੁਸਤਕ ਪਵਿੱਤਰ ਦਰਜਾ ਰੱਖਦੀ ਹੈ।

**ਦੋਜ਼ਖ਼ ਤੇ ਬਹਿਸ਼ਤ :** ਇਸਲਾਮੀ ਪਰੰਪਰਾ ਅਨੁਸਾਰ ਖ਼ੁਦਾ ਉੱਤੇ ਵਿਸ਼ਵਾਸ ਨਾ ਰੱਖਣ ਵਾਲਿਆਂ ਤੇ ਭੈੜੇ ਕੰਮ ਕਰਨ ਵਾਲਿਆਂ ਨੂੰ ਦੋਜ਼ਖ਼ ਵਿਚ ਸੁੱਟਿਆ ਜਾਂਦਾ ਹੈ, ਚੰਗੇ ਕਰਮ ਕਰਨ ਵਾਲੇ ਤੇ ਖ਼ੁਦਾ ਉੱਤੇ ਭਰੋਸਾ ਰੱਖਣ ਵਾਲੇ ਬਹਿਸ਼ਤ ਦੇ ਵਾਸੀ ਬਣਦੇ ਹਨ। ਭਾਰਤੀ ਸ਼ਬਦਾਵਲੀ ਵਿਚ ਦੋਜ਼ਖ਼ ਨੂੰ ਨਰਕ ਆਖਦੇ ਹਨ। ਪੁਰਾਣਾਂ ਅਨੁਸਾਰ ਨਰਕ ਉਹ ਦੇਸ਼ ਹੈ ਜਿਥੇ ਪਾਪੀ ਜੀਵ ਬੁਰੇ ਕਰਮਾਂ ਦਾ ਫ਼ਲ ਭੋਗਣ ਲਈ ਜਾਂਦੇ ਹਨ। ਇਸਲਾਮੀ ਮੱਤ ਅਨੁਸਾਰ ਦੋਜ਼ਖ਼ ਵਿਚ ਅੱਗ ਦੇ ਭਾਂਬੜ ਮੱਚਦੇ ਹਨ ਜਿਹੜੇ ਪਾਪੀਆਂ ਨੂੰ ਸਾੜ ਕੇ ਰਾਖ਼ ਕਰ ਦਿੰਦੇ ਹਨ।

**ਨਮਾਜ਼ (ਸਲਾਤ) :** ਇਸਲਾਮੀ ਮਤ ਅਨੁਸਾਰ ਜਿਹੜਾ ਮੁਸਲਮਾਨ ਨਮਾਜ਼ ਦੀ ਆਵੱਸ਼ਕਤਾ ਨੂੰ ਅਗਿਆਨਤਾ ਕਾਰਣ ਅੱਖੋਂ ਉਹਲੇ ਕਰ ਦੇਂਦਾ ਹੈ ਉਸ ਨੂੰ

ਤਾਂ ਸਿੱਖਿਆ ਦਿੱਤੀ ਜਾ ਸਕਦੀ ਹੈ, ਪਰੰਤੂ ਜੋ ਵਿਅਕਤੀ ਜਾਣ-ਬੁੱਝ ਕੇ ਇਸ ਦੀ ਉਲੰਘਣਾ ਕਰੇ, ਉਹ ਕਾਫ਼ਰ ਹੈ। ਕੁਰਾਨ ਵਿਚ ਭਾਵੇਂ ਨਮਾਜ਼ ਪੜ੍ਹਨ ਦੇ ਪੰਜ ਵੇਲੇ ਮੁਕੱਰਰ ਨਹੀਂ ਕੀਤੇ ਗਏ ਪਰ ਸੁੰਨਤ ਅਤੇ ਹਦੀਸਾਂ ਦੇ ਲੇਖ ਅਨੁਸਾਰ ਮੁਸਲਮਾਨ ਲਈ ਮੱਕੇ ਵੱਲ ਮੂੰਹ ਕਰ ਕੇ ਦਿਨ ਵਿਚ ਪੰਜ ਨਮਾਜ਼ਾਂ ਦਾ ਪੜ੍ਹਨਾ ਜ਼ਰੂਰੀ ਹੈ, ਜਿਨ੍ਹਾਂ ਦਾ ਵੇਰਵਾ ਇਉਂ ਹੈ:

1. **ਸਲਾਤੁਲ ਫ਼ਜ਼ਰ** : ਨਮਾਜ਼ੇ ਸੁਬ੍ਹਾ। ਪਹੁ ਫੁੱਟਣ ਤੋਂ ਲੈ ਕੇ ਸੂਰਜ ਚੜ੍ਹਨ ਤੀਕ ਦੀ ਨਮਾਜ਼।
2. **ਸਲਾਤੁਲ ਜ਼ੁਹਲ** : ਨਮਾਜ਼ੇ ਪੇਸ਼ੀਨ। ਜਦ ਸੂਰਜ ਢਲਣ ਲੱਗੇ, ਉਸ ਵੇਲੇ ਦੀ ਨਮਾਜ਼।
3. **ਸਲਾਤੁਲ ਅਸਰ** : ਨਮਾਜ਼ੇ ਦੀਗਰ। ਤੀਸਰੇ ਪਹਿਰ ਦੀ ਨਮਾਜ਼।
4. **ਸਲਾਤੁਲ ਮ਼ਗਰਿਬ** : ਨਮਾਜ਼ੇ ਸ਼ਾਮ। ਸੂਰਜ ਛਿਪਣ ਤੋਂ ਲੈ ਕੇ ਅਸਮਾਨ ਦੀ ਸੁਰਖ਼ੀ ਮਿਟ ਜਾਣ ਤਕ ਦੀ ਨਮਾਜ਼।
5. **ਸਲਾਤੁਲ ਇਸ਼ਾ** : ਨਮਾਜ਼ੇ ਖ਼ੁਫ਼ਤਨ। ਸੌਣ ਵੇਲੇ ਦੀ ਨਮਾਜ਼।

ਨਮਾਜ਼ ਇਕ ਸਾਧਕ ਨੂੰ ਸ਼ੁੱਧ ਬਣਾਉਂਦੀ ਹੈ ਅਤੇ ਉਸ ਨੂੰ ਬੁਰਾਈਆਂ ਅਤੇ ਦੁਰ-ਵਿਵਹਾਰ ਤੋਂ ਪਾਕ ਕਰਦੀ ਹੈ। ਨਮਾਜ਼ ਦੁਆਰਾ ਇਕ ਸਾਧਕ ਸੰਸਾਰ ਵੱਲੋਂ ਆਪਣਾ ਧਿਆਨ ਮੋੜ ਕੇ ਖ਼ੁਦਾ ਵੱਲ ਰੁਚਿਤ ਹੋਣ ਦੇ ਸਮਰੱਥ ਹੋ ਜਾਂਦਾ ਹੈ।

**ਨਾਸ਼ਮਾਨਤਾ (ਸੰਸਾਰ ਦੀ)** : ਸੂਫ਼ੀਮਤ ਅਨੁਸਾਰ ਕੇਵਲ ਇਕੋ ਇਕ ਪਰਮਾਤਮਾ ਹੀ ਸਤਿ ਹੈ ਅਤੇ ਇਹ ਦਿਸਦਾ ਸੰਸਾਰ ਸੁਪਨੇ ਦੇ ਸਮਾਨ ਹੈ। ਜੀਵਾਤਮਾ (ਜਿਸ ਵਿਚ ਰਾਜੇ ਮਹਾਰਾਜੇ, ਅਮੀਰ ਵਜ਼ੀਰ ਸਭ ਸ਼ਾਮਿਲ ਹਨ) ਨੇ ਇਕ ਦਿਨ ਸਭ ਕੁਝ ਛੱਡ-ਛੁਡਾ ਕੇ ਇਸ ਸੰਸਾਰ ਤੋਂ ਕੂਚ ਕਰ ਜਾਣਾ ਹੈ। ਸੂਫ਼ੀ ਸੰਸਾਰ ਨੂੰ 'ਪੇਕਾ ਘਰ' ਅਤੇ ਅਗਲੇ ਸੰਸਾਰ ਭਾਵ ਮੌਤ ਪਿੱਛੋਂ ਜਿਥੇ ਜਾਣਾ ਹੈ, ਨੂੰ 'ਸਹੁਰਾ ਘਰ' ਕਹਿੰਦੇ ਹਨ। ਉਹ ਇਸ ਸੰਸਾਰ ਨੂੰ ਆਉਣ ਵਾਲੇ ਜੀਵਨ ਦੀ ਤਿਆਰੀ ਲਈ ਆਪਣੇ ਆਤਮਕ ਵਿਕਾਸ ਉੱਤੇ ਲਾਉਣ ਉੱਤੇ ਜ਼ੋਰ ਦਿੰਦੇ ਹਨ। ਸੂਫ਼ੀਆਂ ਅਨੁਸਾਰ ਜੀਵਾਤਮਾ ਲਈ ਇਸ ਨਾਸ਼ਮਾਨ ਸੰਸਾਰ ਦਾ ਉਹ ਸਮਾਂ ਹੀ ਸਾਰਥਕ ਹੈ ਜੋ ਪਿਆਰੇ ਦੀ ਯਾਦ ਅਥਵਾ ਯਾਦਿ-ਇਲਾਹੀ ਵਿਚ ਬਤੀਤ ਕੀਤਾ ਜਾਵੇ। ਦ੍ਰਿਸ਼ਟਮਾਨ ਸੰਸਾਰ ਦੇ ਸਾਰੇ ਰਿਸ਼ਤੇ ਝੂਠੇ ਤੇ ਸਵਾਰਥੀ ਹਨ। ਅੰਤ ਸਮੇਂ ਕਿਸੇ ਵਸਤੂ, ਧਨ-ਦੌਲਤ, ਸੰਗੀ-ਸਾਥੀ ਨੇ ਸਾਥ ਨਹੀਂ ਜਾਣਾ। ਇਸ ਲਈ ਇਸ ਸੰਸਾਰ ਵਿਚ, ਸੰਸਾਰਕ ਵਸਤੂਆਂ, ਮੋਹ ਮਾਇਆ ਤੇ ਰਿਸ਼ਤੇ ਨਾਤਿਆਂ ਦਾ ਮੋਹ, ਤਿਆਗ ਕੇ ਉਸ ਸੱਚੇ ਪਰਮਾਤਮਾ ਨਾਲ ਸੰਬੰਧ ਸਥਾਪਿਤ ਕਰਨ ਨਾਲ ਹੀ ਜੀਵਾਤਮਾ ਨੂੰ ਸ਼ਾਤੀ ਤੇ ਸੁਖਾਂ ਦੀ ਪ੍ਰਾਪਤੀ ਹੋ ਸਕਦੀ ਹੈ।

**ਪੁਲਿ-ਸਰਾਤ** : ਇਸਲਾਮੀ ਪਰੰਪਰਾ ਅਨੁਸਾਰ ਪੁਲਿ-ਸਰਾਤ (ਦੋਜ਼ਖ਼ ਦਾ ਸਿਰਾਤ ਨਾਮਕ ਪੁਲ) ਉਹ ਪੁਲ ਹੈ ਜਿਸ ਉੱਤੋਂ ਮਰਨ ਉਪਰੰਤ ਜੀਵ ਨੂੰ ਲੰਘਣਾ ਪੈਂਦਾ

ਹੈ। ਇਹ ਪੁਲ ਵਾਲ ਨਾਲੋਂ ਬਰੀਕ ਤੇ ਤਲਵਾਰ ਦੀ ਧਾਰਾ ਨਾਲੋਂ ਵੀ ਤਿੱਖਾ ਹੈ। ਇਸ ਦੇ ਦੋਹੀਂ ਪਾਸੀਂ ਤਿੱਖੇ ਕੰਡੇ ਹਨ ਜੋ ਏਧਰ ਓਧਰ ਹਿੱਲਣ ਨਹੀਂ ਦਿੰਦੇ। ਧਰਮੀ ਇਸ ਉਪਰੋਂ ਛੇਤੀ ਲੰਘ ਜਾਂਦੇ ਹਨ ਅਤੇ ਪਾਪੀ ਅਥਵਾ ਗੁਨਾਹਗਾਰ ਇਸ ਪੁਲ ਉੱਤੇ ਲੰਘਦੇ ਹੋਏ ਹੇਠਾਂ ਨਰਕ ਦੀ ਅੱਗ ਵਿਚ ਜਾ ਡਿੱਗਦੇ ਹਨ।

**ਫ਼ਕੀਰੀ ਅਥਵਾ ਦਰਵੇਸ਼ੀ :** ਦਰਵੇਸ਼ ਦੇ ਸਾਧਾਰਨ ਅਰਥ ਹਨ: ਮੰਗਤਾ, ਭਿਖਾਰੀ, ਫ਼ਕੀਰ ਅਰਥਾਤ ਦਰ ਦਰ 'ਤੇ ਜਾਣ ਵਾਲਾ ਵਿਅਕਤੀ। ਸੂਫ਼ੀ ਸਾਧਨਾ ਵਿਚ ਫ਼ਕੀਰੀ ਅਥਵਾ ਦਰਵੇਸ਼ੀ ਸੂਫ਼ੀ ਦੇ ਮਾਰਗ ਦਾ ਪਹਿਲਾ ਅਤੇ ਮਹੱਤਵਪੂਰਨ ਆਧਾਰ ਹੈ। ਇਹ ਸੂਫ਼ੀਮਤ ਦਾ ਆਦਿ ਹੈ ਅਤੇ ਇਥੋਂ ਹੀ ਇਕ ਸਾਲਿਕ ਦੇ ਅਧਿਆਤਮਕ ਮਾਰਗ ਦਾ ਆਰੰਭ ਹੁੰਦਾ ਹੈ। ਸੰਸਾਰ ਵਿਚ ਵਿਚਰਦਿਆਂ ਦ੍ਰਿਸ਼ਟਮਾਨ ਵਸਤੂਆਂ ਨੂੰ ਨਾਸ਼ਮਾਨ ਅਨੁਭਵ ਕਰਦਿਆਂ ਉਹਨਾਂ ਤੋਂ ਨਿਰਲੇਪ ਰਹਿਣ ਦੀ ਭਾਵਨਾ ਵਾਲਾ ਵਿਅਕਤੀ ਹੀ ਫ਼ਕੀਰੀ ਅਥਵਾ ਦਰਵੇਸ਼ੀ ਦਾ ਦਰਜਾ ਪ੍ਰਾਪਤ ਕਰਦਾ ਹੈ। ਫ਼ਕੀਰੀ ਅਥਵਾ ਆਤਮ-ਤਿਆਗ ਮੂਲ ਰੂਪ ਵਿਚ ਆਂਤਰਿਕ ਸ਼ੁੱਧੀ ਦੇ ਲਖਾਇਕ ਸ਼ਬਦ ਹਨ। ਇਕ ਸੂਫ਼ੀ ਬਾਹਰੀ ਤਿਆਗ ਦੇ ਨਾਲ ਆਂਤਰਿਕ ਤਿਆਗ ਕਰ ਕੇ ਹੀ ਆਪਣੀ ਅੰਤਰ-ਆਤਮਾ ਵਿਚੋਂ ਇਕ ਖ਼ੁਦਾ ਦੀ ਹੋਂਦ ਤੋਂ ਇਲਾਵਾ ਬਾਕੀ ਸਭ ਵਸਤੂਆਂ ਦਾ ਖ਼ਾਤਮਾ ਕਰਨ ਵਿਚ ਸਫਲ ਹੋ ਸਕਦਾ ਹੈ। ਮਾਨਵੀ ਇੰਦਰੀਆਂ ਅਤੇ ਇੱਛਾਵਾਂ ਦੀ ਸ਼ੁੱਧੀ ਦਾ ਦੂਜਾ ਨਾਂ ਦਰਵੇਸ਼ੀ ਹੈ। ਇਕ ਸੂਫ਼ੀ ਵਾਸਤੇ ਸੰਸਾਰਕ ਵਸਤੂਆਂ, ਖ਼ੁਦਾ ਅਤੇ ਸੂਫ਼ੀ ਸਾਲਿਕ ਦੇ ਮਿਲਾਪ ਵਿਚ ਰੁਕਾਵਟ ਦਾ ਕਾਰਨ ਬਣਦੀਆਂ ਹਨ। ਇਹਨਾਂ ਵਸਤਾਂ ਦੀ ਬਾਹਰੀ ਸੁੰਦਰਤਾ ਇਕ ਜੀਵ ਦੀ ਅੰਤਰ-ਆਤਮਾ ਨੂੰ ਮਲੀਨ ਅਤੇ ਅਪਵਿੱਤਰ ਕਰਨ ਦੀ ਭਾਗੀ ਬਣਦੀ ਹੈ। ਇਸ ਲਈ ਇਹਨਾਂ ਤੋਂ ਨਿਰਲੇਪ ਰਹਿਣਾ ਇਕ ਸੂਫ਼ੀ ਸਾਲਿਕ ਦਾ ਪ੍ਰਮੁੱਖ ਕਰਤੱਵ ਬਣਦਾ ਹੈ। ਸੱਚੀ ਫ਼ਕੀਰੀ ਸੰਸਾਰਕ ਦੌਲਤ ਤੋਂ ਵਾਂਜਿਆਂ ਹੋਣ ਵਿਚ ਹੀ ਨਹੀਂ, ਸਗੋਂ ਦੌਲਤ ਦੀ ਇੱਛਿਆ ਤੋਂ ਵੀ ਮੁਕਤ ਹੋਣ ਵਿਚ ਹੈ।

**ਫ਼ਨਾ ਤੇ ਬਕਾਅ :** ਸੂਫ਼ੀ ਚਿੰਤਕਾਂ ਅਨੁਸਾਰ ਫ਼ਨਾ ਅਤੇ ਬਕਾਅ ਸੂਫ਼ੀ ਦਰਸ਼ਨ ਦਾ ਕੇਂਦਰੀ ਵਿਚਾਰ ਹੈ। ਇਹ ਸੂਫ਼ੀ ਦੇ ਅਧਿਆਤਮਕ ਵਿਕਾਸ ਦੀਆਂ ਦੋ ਉਚੇਰੀਆਂ ਸਥਿਤੀਆਂ ਹਨ। ਸੂਫ਼ੀਮਤ ਅਨੁਸਾਰ ਸੂਫ਼ੀ ਉਹ ਹੈ ਜੋ ਸੰਸਾਰ ਦੀ ਹਰੇਕ ਵਸਤੂ ਤੋਂ ਨਿਰਲੇਪ ਹੈ ਅਤੇ ਉਸ ਦੇ ਮਨ ਵਿਚ ਕਿਸੇ ਸੰਸਾਰਕ ਵਸਤੂ ਅਤੇ ਰਿਸ਼ਤੇ-ਨਾਤੇ ਦੀ ਖਿੱਚ ਨਹੀਂ। ਉਦੋਂ ਉਸ ਅੰਦਰ ਕੇਵਲ ਪਰਮਾਤਮਾ ਦਾ ਨਾਂ ਹੀ ਰਹਿ ਜਾਂਦਾ ਹੈ। ਜਗਿਆਸੂ ਗਿਆਨ ਰਾਹੀਂ ਸਾਰੀਆਂ ਸਰੀਰਕ ਤੇ ਮਾਨਸਿਕ ਸ਼ਕਤੀਆਂ ਨੂੰ ਵੱਸ ਕਰ ਕੇ ਪਸ਼ੂਤਾ ਤੋਂ ਉੱਠ ਕੇ ਮਨੁੱਖਤਾ ਦੀ ਅਸਵਥਾ ਵਿਚ ਪੁੱਜਦਾ ਹੈ ਅਤੇ ਗਿਆਨ ਦੇ ਚਾਨਣ ਅਧੀਨ ਰੱਬਤਾ ਵਿਚ ਮਿਲ ਜਾਂਦਾ ਹੈ। ਉਸ ਦਾ ਸੱਤ ਵਿਚ ਮਿਲ ਕੇ ਸੱਤ ਹੋ ਜਾਣਾ ਅਥਵਾ ਰੱਬ ਰੂਪ ਹੋ ਜਾਣਾ ਹੀ ਫ਼ਨਾ ਹੈ। ਸੂਫ਼ੀ ਚਿੰਤਕਾਂ ਅਨੁਸਾਰ ਫ਼ਨਾ, ਖ਼ੁਦਾ ਦੀ ਜ਼ਾਤ

ਨਾਲ ਵਸਲ ਦੀ ਸਥਿਤੀ ਹੈ ਅਤੇ ਬਕਾਅ ਉਸ ਦੇ ਇਸਮ ਨਾਲ ਸਦੀਵੀ ਤੌਰ 'ਤੇ ਘੁਲ-ਮਿਲ ਜਾਣਾ ਹੈ। ਫ਼ਨਾ ਅਧਿਆਤਮਕ ਪੰਧ ਉੱਤੇ ਚੱਲਣ ਵਾਲੇ ਸੂਫ਼ੀ ਸਾਧਕ ਦੀ ਅੰਤਿਮ ਮੰਜ਼ਿਲ ਹੈ ਜਿਸ ਪਿੱਛੋਂ ਉਹ ਬਕਾਅ ਦੀ ਅਵਸਥਾ ਗ੍ਰਹਿਣ ਕਰ ਕੇ ਹਮੇਸ਼ਾ ਲਈ ਰੱਬੀ ਹੋਂਦ ਵਿਚ ਆਪਾ ਸ਼ਾਮਿਲ ਕਰ ਲੈਂਦਾ ਹੈ।

**ਮਾਰਫ਼ਤ :** ਸ਼ਨਾਖ਼ਤ, ਪਛਾਣ, ਖ਼ੁਦਾ ਦੀ ਅਸਲੀਅਤ ਨੂੰ ਪਛਾਣਨਾ, ਇਲਮੇ ਇਲਾਹੀ, ਆਤਮ ਗਿਆਨ। ਇਹ ਉਹ ਰੂਹਾਨੀ ਪੜਾਅ ਹੈ ਜਿਥੇ ਜਗਿਆਸੂ ਮੁਰਸ਼ਦ (ਗੁਰੂ) ਦੀ ਸ਼ਰਨ ਵਿਚ ਆ ਕੇ ਉਸ ਦੀ ਸਿੱਖਿਆ ਮੁਤਾਬਕ ਆਪਣੇ ਜੀਵਨ ਨੂੰ ਢਾਲ ਕੇ ਰੋਸ਼ਨੀ ਪ੍ਰਾਪਤ ਕਰਦਾ ਹੈ ਭਾਵ ਉਸ ਨੂੰ ਆਤਮ ਗਿਆਨ ਹੁੰਦਾ ਹੈ ਅਤੇ ਜਗਿਆਸੂ ਦਾ ਪਰਮਾਤਮਾ ਦੀ ਏਕਤਾ ਵਿਚ ਦ੍ਰਿੜ੍ਹ ਵਿਸ਼ਵਾਸ ਹੋ ਜਾਂਦਾ ਹੈ। ਉਹ ਮਨ ਨੂੰ ਜਿੱਤ ਲੈਂਦਾ ਹੈ ਤੇ ਵਿਕਾਰਾਂ ਉੱਤੇ ਕਾਬੂ ਪਾ ਲੈਂਦਾ ਹੈ। ਗਿਆਨ ਦੇ ਚਾਨਣੇ ਵਿਚ, ਉਹ ਪ੍ਰਭੂ ਜੋਤਿ ਜੋ ਛੁਪੀ ਹੋਈ ਸੀ, ਨੂੰ ਪ੍ਰਾਪਤ ਕਰਦਾ ਹੈ। ਇਸ ਤਰ੍ਹਾਂ ਜਗਿਆਸੂ ਨੂੰ ਗਿਆਨ ਰਾਹੀਂ ਆਪੇ, ਸੰਸਾਰ ਅਤੇ ਪਰਮਾਤਮਾ ਦੀ ਅਸਲੀਅਤ ਦੀ ਪਛਾਣ ਹੋ ਜਾਂਦੀ ਹੈ।

**ਮੁਰਸ਼ਿਦ :** ਸੂਫ਼ੀ ਸਾਧਨਾ ਵਿਚ ਮੁਰਸ਼ਿਦ ਦਾ ਵਿਸ਼ੇਸ਼ ਮਹੱਤਵ ਹੈ। ਸੂਫ਼ੀਮਤ ਅਨੁਸਾਰ ਰੱਬੀ ਇਸ਼ਕ ਦੇ ਪੰਧ ਉੱਤੇ ਚੱਲਣ ਵਾਲਾ ਜਗਿਆਸੂ ਅਥਵਾ ਸਾਲਿਕ ਆਪਣੇ ਆਪ ਨੂੰ ਕਿਸੇ ਨਾ ਕਿਸੇ ਅਧਿਆਤਮਕ ਪੱਥ-ਪ੍ਰਦਰਸ਼ਕ (ਮੁਰਸ਼ਿਦ, ਸ਼ੇਖ਼, ਪੀਰ, ਉਸਤਾਦ) ਦੇ ਸਮਰਪਿਤ ਕਰੇ, ਜੋ ਉਸ ਲਈ ਪ੍ਰੇਰਨਾ ਦਾ ਸੋਮਾ ਹੁੰਦਾ ਹੈ ਅਤੇ ਇਕ ਅਧਿਆਪਕ ਵਜੋਂ ਰਹਿਨੁਮਾਈ ਕਰਦਾ ਹੈ। ਮੁਰੀਦ ਦੀ ਆਪਣੇ ਮੁਰਸ਼ਿਦ ਵਿਚ ਅਥਾਹ ਸ਼ਰਧਾ ਹੋਣੀ ਆਵੱਸ਼ਕ ਹੈ। ਕਾਮਿਲ ਮੁਰਸ਼ਿਦ ਦੀ ਅਣਹੋਂਦ ਵਿਚ ਸਾਧਕ ਨਿਸ਼ਾਨੇ ਦੀ ਪ੍ਰਾਪਤੀ ਕਰਨ ਤੋਂ ਅਸਮਰੱਥ ਰਹਿੰਦਾ ਹੈ। ਮੁਰਸ਼ਿਦ ਦੀ ਪ੍ਰਾਪਤੀ ਨਾਲ ਸੂਫ਼ੀ ਸਾਧਨਾ ਵਿਚ ਮੁਰੀਦ ਦੀ ਆਪਣੀ ਹੋਂਦ ਮੁਰਸ਼ਿਦ ਦੀ ਹੋਂਦ ਨਾਲ ਇਕਸੁਰ ਹੋ ਜਾਂਦੀ ਹੈ। ਮੁਰਸ਼ਿਦ ਮੁਰੀਦ ਦੀ ਆਤਮਕ ਭੁੱਖ ਦੀ ਤ੍ਰਿਪਤੀ ਵਿਚ ਸਹਾਇਤਾ ਕਰਦਾ ਹੈ। ਜਿਹੜਾ ਜਗਿਆਸੂ ਮੁਰਸ਼ਿਦ ਦੇ ਸਾਥ ਤੋਂ ਵਾਂਜਾ ਹੈ, ਉਹ ਆਪਣੇ ਮਾਰਗ ਤੋਂ ਥਿੜਕ ਜਾਂਦਾ ਹੈ ਅਤੇ ਉਹ ਕਦੇ ਵੀ ਨਿਸ਼ਾਨੇ 'ਤੇ ਨਹੀਂ ਪੁੱਜ ਸਕਦਾ।

**ਰੋਜ਼ਾ :** ਰੋਜ਼ਾ ਰੱਖਣਾ ਇਸਲਾਮ ਦਾ ਇਕ ਧਾਰਮਿਕ ਕਰਤੱਵ ਹੈ। ਰੋਜ਼ੇ ਵਿਚ ਸਵੇਰ ਤੋਂ ਲੈ ਕੇ ਸੂਰਜ ਢਲਣ ਤਕ ਹਰ ਪ੍ਰਕਾਰ ਦਾ ਖਾਣਾ ਪੀਣਾ ਵਿਵਰਜਿਤ ਹੈ। ਇਸਲਾਮ ਵਿਚ ਰਮਜ਼ਾਨ ਦਾ ਮਹੀਨਾ ਪਵਿੱਤਰ ਸਮਝਿਆ ਜਾਂਦਾ ਹੈ ਕਿਉਂਕਿ ਕੁਰਾਨ ਮਜੀਦ ਇਸੇ ਮਹੀਨੇ ਵਿਚ ਰੂਪਮਾਨ ਹੋਇਆ ਸੀ। ਰੋਜ਼ੇ ਰਾਹੀਂ ਇਕ ਮੁਸਲਮਾਨ ਭੈੜੇ ਵਿਚਾਰਾਂ ਤੋਂ ਮੁਕਤ ਹੋਣ ਦਾ ਯਤਨ ਕਰਦਾ ਹੈ। ਰੋਜ਼ਾ ਰੱਖ ਕੇ ਉਹ ਰੱਬੀ ਹੁਕਮ ਦੀ ਪਾਲਣਾ ਕਰ ਰਿਹਾ ਹੁੰਦਾ ਹੈ, ਜਿਸ ਨਾਲ

ਆਤਮ-ਸ਼ੁੱਧੀ ਸੰਭਵ ਹੁੰਦੀ ਹੈ ਅਤੇ ਮਨੁੱਖ ਖ਼ੁਦਾ ਦੀ ਵਿਸ਼ੇਸ਼ ਬਖ਼ਸ਼ਿਸ਼ ਦਾ ਭਾਗੀ ਬਣਦਾ ਹੈ।

**ਰਿਜ਼ਾ :** ਆਸ, ਉਮੀਦ, ਸਦਾ ਪਰਮਾਤਮਾ ਦੀ ਮਿਹਰ ਦੀ ਆਸ ਰੱਖਣਾ। ਭਾਵ ਸਦਾ ਉਸ ਦੇ ਮਿਲਣ ਦੀ ਤਾਂਘ ਤੇ ਆਸ ਰੱਖਣੀ ਚਾਹੀਦੀ ਹੈ। ਉਹ ਜ਼ਰੂਰ ਹੀ ਬੰਦੇ ਦੀਆਂ ਆਸਾਂ ਪੂਰੀਆਂ ਕਰੇਗਾ।

**ਵਜਦ :** ਜਦੋਂ ਆਪੇ ਦਾ ਗਿਆਨ ਹੋ ਜਾਂਦਾ ਹੈ ਅਤੇ ਕਾਦਰ ਤੇ ਕੁਦਰਤ ਦਾ ਪਤਾ ਚੱਲਦਾ ਹੈ। ਇਥੇ ਪੁੱਜ ਕੇ ਜਗਿਆਸੂ ਉੱਪਰ ਇਲਾਹੀ ਮਸਤੀ ਛਾ ਜਾਂਦੀ ਹੈ, ਉਹ ਖ਼ੁਦੀ ਛੱਡ ਕੇ ਬੇਖ਼ੁਦ ਹੋ ਜਾਂਦਾ ਹੈ। ਇਸ ਰੰਗ ਵਿਚ ਰੰਗੀਜ ਕੇ ਉਹ ਪ੍ਰਭੂ ਦਾ ਰੂਪ ਹੀ ਹੋ ਜਾਂਦਾ ਹੈ।

# ਸੂਫ਼ੀਮਤ : ਇਤਿਹਾਸਕ ਤੇ ਮਿਥਿਹਾਸਕ ਹਵਾਲੇ

**ਅੱਤਾਰ :** ਸ਼ੇਖ਼ ਫ਼ਰੀਦੁਦੀਨ ਅੱਤਾਰ, ਇਤਰ ਵੇਚਦੇ ਹੁੰਦੇ ਸਨ। ਸੰਸਾਰਕ ਕਾਰ-ਵਿਹਾਰ ਛੱਡ ਕੇ ਸ਼ੇਖ਼ ਮੁਜੱਦੁਦੀਨ ਬਗ਼ਦਾਦੀ ਦੇ ਚੇਲੇ ਬਣ ਗਏ। 114 ਹਿਜਰੀ ਵਰ੍ਹੇ ਉਮਰ ਬਤੀਤ ਕੀਤੀ। 1119 ਈ. ਨੂੰ ਸ਼ਾਦਯਾਖ਼ (ਨੈਸ਼ਾਪੁਰ, ਈਰਾਨ) ਵਿਚ ਪੈਦਾ ਹੋਏ ਤੇ 1230 ਈ. ਨੂੰ ਤਾਤਾਰੀਆਂ ਦੇ ਕੀਤੇ ਕਤਲਾਮ ਵਿਚ ਮਾਰੇ ਗਏ। ਆਪ ਇਕ ਉੱਘੇ ਸੂਫ਼ੀ ਕਵੀ, ਤਜ਼ਕਰਾ ਲਿਖਣ ਵਾਲੇ ਤੇ ਨਸਰ-ਨਵੀਸ ਹੋਏ ਹਨ। ਆਪ ਦੇ ਦੀਵਾਨ ਵਿਚ ਚਾਲੀ ਹਜ਼ਾਰ ਸ਼ੇਅਰ ਹਨ। ਇਸ ਤੋਂ ਇਲਾਵਾ 40 ਲੰਮੀਆਂ ਨਜ਼ਮਾਂ ਵੀ ਲਿਖੀਆਂ। ਅੱਤਾਰ ਅਨੁਸਾਰ ਸੂਫ਼ੀ ਸੱਤ ਮੰਜ਼ਲਾਂ ਵਿਚੋਂ ਦੀ ਲੰਘਦਾ ਹੈ ਤੇ ਅੰਤਿਮ ਮੰਜ਼ਲ ਫ਼ਨਾ ਦੇ ਬਕਾ ਪਰ ਪੁੱਜਦਾ ਹੈ। ਇਹ ਮੰਜ਼ਲਾਂ ਹਨ : ਤਲਬ, ਇਸ਼ਕ, ਮਾਰਫ਼ਤ, ਇਸਤਗ਼ਨਾ, ਤੌਹੀਦ, ਹੈਰਤ ਤੇ ਫ਼ਕਰੋਫ਼ਨਾ (ਫ਼ਨਾ ਫ਼ੀ ਅੱਲ੍ਹਾ)।

**ਆਦਮ ਤੇ ਹਵਾ :** ਬਾਬਾ ਆਦਮ ਆਪਣੀ ਪਤਨੀ ਮਾਈ ਹਵਾ ਨਾਲ ਸਵਰਗ ਵਿਚ ਰਹਿੰਦਾ ਸੀ। ਉਸ ਨੂੰ ਸਵਰਗ ਵਿਚ ਖ਼ੁਦਾ ਵੱਲੋਂ ਇਕ ਵਿਸ਼ੇਸ਼ ਫ਼ਲ ਖਾਣ ਦੀ ਮਨਾਹੀ ਸੀ। ਇਕ ਦਿਨ ਜਦੋਂ ਮਾਈ ਹਵਾ ਇਕੱਲੀ ਬੈਠੀ ਸੀ ਤਾਂ ਸ਼ੈਤਾਨ ਨੇ ਮੌਕੇ ਦਾ ਲਾਭ ਉਠਾ ਕੇ ਉਸ ਨੂੰ ਵਰਜਿਤ ਫ਼ਲ ਖਾਣ ਲਈ ਪ੍ਰੇਰ ਲਿਆ। ਉਸ ਦੇ ਕਹਿਣ 'ਤੇ ਹਵਾ ਨੇ ਅੱਧਾ ਫ਼ਲ ਆਪ ਖਾ ਲਿਆ ਤੇ ਬਾਕੀ ਅੱਧਾ ਆਪਣੇ ਪਤੀ ਲਈ ਰੱਖ ਦਿੱਤਾ। ਜਦੋਂ ਬਾਬਾ ਆਦਮ ਆਇਆ ਤਾਂ ਹਵਾ ਨੇ ਉਹ ਅੱਧਾ ਫ਼ਲ ਉਸ ਨੂੰ ਖਵਾ ਦਿੱਤਾ। ਇਸ ਗੱਲ ਦਾ ਜਦੋਂ ਖ਼ੁਦਾ ਨੂੰ ਪਤਾ ਲੱਗਾ ਤਾਂ ਉਸ ਨੇ ਆਦਮ ਤੇ ਹਵਾ ਨੂੰ ਸਵਰਗ ਵਿਚੋਂ ਕੱਢ ਕੇ ਧਰਤੀ ਉੱਤੇ ਧਕੇਲ ਦਿੱਤਾ।

**ਇਬਰਾਹੀਮ :** ਅਸਲ ਨਾਂ ਹਜ਼ਰਤ ਖ਼ਲੀਲ ਅੱਲਾਹ ਸੀ। ਇਹ ਆਜ਼ਰ ਬੁੱਤ ਤਰਾਸ਼ ਦੇ ਪੁੱਤਰ ਸਨ ਤੇ ਪੈਗ਼ੰਬਰ ਹੋਏ ਹਨ। ਇਹਨਾਂ ਦੇ ਦੋ ਪੁੱਤਰ ਸਨ : ਇਸਮਾਈਲ ਅਤੇ ਅਸਹਾਕ। ਇਸਮਾਈਲ ਦੀ ਔਲਾਦ ਵਿਚੋਂ ਜਨਾਬ ਰਸੂਲ ਅੱਲਾਹ-ਸੁਲ-ਅੱਲਾਹ- ਅਲਹ-ਵਸੱਲਮ ਦਾ ਜਨਮ ਹੋਇਆ। ਅਸਹਾਕ ਦੀ ਔਲਾਦ ਵਿਚੋਂ ਹਜ਼ਰਤ ਯਕੂਬ, ਹਜ਼ਰਤ ਮੂਸਾ ਅਤੇ ਹਜ਼ਰਤ ਈਸਾ ਆਦਿ ਪੈਗ਼ੰਬਰ ਹੋਏ ਹਨ।

**ਈਸਾ :** ਹਜ਼ਰਤ ਯਸੂਹ ਮਸੀਹ ਦਾ ਹੀ ਦੂਜਾ ਨਾਂ ਈਸਾ ਸੀ। ਉਸ ਵੱਲੋਂ ਚਲਾਏ ਗਏ ਉੱਮਤ ਨੂੰ ਈਸਾਈ ਤੇ ਉਸ ਦੇ ਜਨਮ ਤੋਂ ਸ਼ੁਰੂ ਹੋਏ ਸੰਨ ਨੂੰ ਈਸਵੀ

ਸੰਨ ਆਖਿਆ ਜਾਂਦਾ ਹੈ। ਉਹ ਕੰਵਾਰੀ ਮਰੀਅਮ ਦੇ ਕੁੱਖੋਂ ਪੈਦਾ ਹੋਏ ਇਸ ਲਈ ਉਹਨਾਂ ਨੂੰ ਰੱਬ ਦਾ ਪੁੱਤਰ ਮੰਨਿਆ ਜਾਂਦਾ ਹੈ। ਉਹ ਸੱਚੇ ਪਰਮਾਤਮਾ ਦੇ ਪ੍ਰਚਾਰਕ ਸਨ। ਯਹੂਦੀਆਂ ਨੂੰ ਉਸ ਦਾ ਇਹ ਪ੍ਰਚਾਰ ਪਸੰਦ ਨਹੀਂ ਸੀ ਇਸ ਲਈ ਆਪ ਨੂੰ ਸਲੀਬ ਉੱਤੇ ਚੜ੍ਹਾ ਕੇ ਸ਼ਹੀਦ ਕੀਤਾ ਗਿਆ। ਮੁਸਲਮਾਨੀ ਮੱਤ ਇਸ ਨੂੰ ਠੀਕ ਨਹੀਂ ਮੰਨਦਾ। ਉਹਨਾਂ ਦਾ ਵਿਸ਼ਵਾਸ ਹੈ ਕਿ ਕੋਈ ਪੈਗ਼ੰਬਰ ਇੰਜ ਜ਼ਲੀਲ ਹੋ ਕੇ ਨਹੀਂ ਮਰਦਾ। ਉਹਨਾਂ ਅਨੁਸਾਰ ਹਜ਼ਰਤ ਈਸਾ ਦੀ ਥਾਂ ਕੋਈ ਹੋਰ ਸ਼ਹੀਦ ਹੋਇਆ ਸੀ।

**ਸ਼ੱਦਾਦ :** ਇਕ ਅਭਿਮਾਨੀ ਤੇ ਕਾਫ਼ਰ ਬਾਦਸ਼ਾਹ ਜੋ ਖ਼ੁਦਾਈ ਦਾ ਦਾਅਵਾ ਕਰਦਾ ਸੀ। ਉਸ ਨੇ ਆਪਣੇ ਰਾਜਧਾਮ ਵਿਚ ਬਹਿਸ਼ਤ ਦੇ ਮੁਕਾਬਲੇ ਦਾ ਬਾਗ (ਬਾਗਿ-ਇਰਮ) ਅਤੇ ਮਹਿਲ ਬਣਵਾਇਆ ਸੀ, ਪਰ ਉਸ ਨੂੰ ਅੰਦਰੋਂ ਵੇਖਣ ਦਾ ਹੁਕਮ ਨਾ ਹੋਇਆ। ਉਸ ਦੀ ਉਸ ਵਿਚ ਵੜਨ ਲੱਗੇ ਦੀ ਮੌਤ ਹੋ ਗਈ।

**ਸਨਆਨ :** ਸਨਆਨ ਦਾ ਏਨਾ ਪ੍ਰਭਾਵ ਸੀ ਕਿ ਉਸ ਦੇ ਸੱਤ ਸੌ ਦੇ ਲਗਭਗ ਮੁਰੀਦ ਸਨ। ਸ਼ੇਖ਼ ਅੱਤਾਰ ਉਹਨਾਂ ਵਿਚੋਂ ਇਕ ਸੀ। ਇਕ ਵਕਤ ਅਜਿਹਾ ਆਇਆ ਕਿ ਉਹ ਭਗਤੀ ਦੇ ਰਾਹ 'ਤੇ ਤੁਰਦੇ-ਤੁਰਦੇ ਭਟਕ ਗਏ ਅਤੇ ਨਸਾਰਾ ਕੌਮ ਦੀ ਇਕ ਕੁੜੀ ਉੱਤੇ ਆਸ਼ਕ ਹੋ ਗਏ। ਉਹ ਕਾਫ਼ੀ ਸਮਾਂ ਸੂਰ ਚਾਰਨ ਦਾ ਧੰਦਾ ਕਰਦੇ ਰਹੇ ਅਤੇ ਫਿਰ ਰੱਬ ਦੀ ਮਿਹਰ ਨਾਲ ਸਹੀ ਰਸਤੇ ਉੱਤੇ ਆ ਗਏ।

**ਸ਼ਮਸ :** ਮੌਲਾਨਾ ਸ਼ਮਸੁੱਦੀਨ ਮੁਹੰਮਦ ਤਬਰੇਜ਼ੀ, ਆਮ ਤੌਰ 'ਤੇ ਸ਼ਮਸ ਤਬਰੇਜ਼ੀ ਕਿਹਾ ਜਾਂਦਾ ਹੈ। ਤਬਰੇਜ਼ ਦੇ ਪ੍ਰਸਿੱਧ ਸੂਫ਼ੀ ਸੰਤ ਜਲਾਲੁਦੀਨ ਮੌਲਾਨਾ ਰੂਮੀ ਦੇ ਗੁਰੂ ਸਨ। ਰੂਮੀ ਨੇ 'ਦੀਵਾਨਿ-ਸ਼ਮਸ ਤਬਰੇਜ਼ੀ' ਲਿਖਿਆ ਪਰ ਉਸ ਵਿਚ ਨਾਂ 'ਗੁਰੂ' ਦਿੱਤਾ ਹੈ। ਚੇਲੇ ਦੇ ਪੁੱਤਰ ਅਲਾਉਦੀਨ ਮਹਿਮੂਦ ਨੇ 1247 ਈ. ਨੂੰ ਆਪ ਨੂੰ ਮਾਰ ਕੇ ਖੂਹ ਵਿਚ ਸੁੱਟ ਦਿੱਤਾ। ਜਿਉਂਦਿਆਂ ਦੀ ਖੱਲੜੀ ਉਤਾਰੀ ਗਈ ਤੇ ਤੜਪਾ ਤੜਪਾ ਕੇ ਮਾਰਿਆ ਗਿਆ।

**ਸਰਮਦ :** ਇਹ ਦਿੱਲੀ ਵਿਚ ਬਾਹਰੋਂ ਆ ਕੇ ਵੱਸੇ ਇਕ ਪ੍ਰਸਿੱਧ ਫ਼ਕੀਰ (ਮਸਤ ਮਜਜ਼ੂਬ) ਦਾ ਤਖ਼ੱਲਸ ਸੀ, ਜਿਸ ਨੂੰ ਔਰੰਗਜ਼ੇਬ ਨੇ ਮਰਵਾ ਦਿੱਤਾ ਸੀ। ਆਪ ਇਕ ਆਰਮੀਨੀਅਨ ਸੌਦਾਗਰ ਸਨ ਜੋ ਸ਼ਾਹ ਜਹਾਨ ਦੇ ਵੇਲੇ ਭਾਰਤ ਵਿਚ ਆਏ। ਉੱਚ ਕੋਟੀ ਦੇ ਕਵੀ ਸਨ। ਆਪ ਦੀਆਂ ਰੁਬਾਈਆਂ ਬਹੁਤ ਪ੍ਰਸਿੱਧ ਹੋਈਆਂ। ਮਜਜ਼ੂਬੀ ਦਿਆਂ ਦਿਨਾਂ ਵਿਚ ਆਪ ਦਿੱਲੀ ਵਿਚ ਨੰਗੇ ਫਿਰਦੇ ਸਨ। ਸਰਮਦ 1661 ਈ. ਨੂੰ ਦਿੱਲੀ ਵਿਚ ਫ਼ੌਤ ਹੋਏ ਅਤੇ ਆਪ ਦੀ ਮੜ੍ਹੀ ਜਾਮਾ ਮਸਜਿਦ ਦੇ ਸਾਹਮਣੇ ਨਜ਼ਦੀਕ ਹੀ ਹੈ।

**ਸੁਲੇਮਾਨ :** ਪ੍ਰਸਿੱਧ ਪੈਗ਼ੰਬਰ ਦਾ ਨਾਂ ਹੈ। ਇਹ ਹਜ਼ਰਤ ਦਾਊਦ ਦਾ ਪੁੱਤਰ ਸੀ ਤੇ ਹਜ਼ਰਤ ਈਸਾ ਤੋਂ ਇਕ ਹਜ਼ਾਰ ਪੰਦਰਾਂ ਸਾਲ ਪਹਿਲਾਂ ਹੋਇਆ ਹੈ। ਇਹ

ਰਵਾਇਤ ਹੈ ਕਿ ਇਸ ਕੋਲ ਇਕ ਅਜਿਹਾ ਤਖ਼ਤ ਸੀ ਜੋ ਅਸਮਾਨ ਵਿਚ ਹਵਾਈ ਜਹਾਜ਼ ਵਾਂਗ ਉੱਡ ਸਕਦਾ ਸੀ। ਇਹਨਾਂ ਨੇ 40 ਵਰ੍ਹੇ ਯਰੋਸ਼ਲਮ ਵਿਚ ਰਾਜ ਕੀਤਾ। ਇਹਨਾਂ ਦਾ ਕਲਾਮ ਸੁਣਨ ਲਈ ਲੋਕੀਂ ਯਰੋਸ਼ਲਮ ਆਉਂਦੇ ਹੁੰਦੇ ਸਨ। 975 ਵਰ੍ਹੇ ਹਜ਼ਰਤ ਈਸਾ ਤੋਂ ਪਹਿਲਾਂ ਕਾਲ-ਵੱਸ ਹੋਏ। ਰਵਾਇਤ ਅਨੁਸਾਰ ਸਾਰੇ ਜਿੰਨ-ਭੂਤ ਤੇ ਪੌਣ-ਪਾਣੀ ਆਪ ਦੇ ਤਾਬਿਆ ਸਨ ਤੇ ਆਪ ਸਾਰਿਆਂ ਹੈਵਾਨਾਂ (ਜਨੌਰਾਂ) ਤੋਂ ਸੇਵਾ ਲੈਂਦੇ ਹੁੰਦੇ ਸਨ ਅਤੇ ਪਸ਼ੂ-ਪੰਛੀਆਂ ਦੀ ਬੋਲੀ ਚੰਗੀ ਤਰ੍ਹਾਂ ਸਮਝ ਲੈਂਦੇ ਸਨ।

**ਸ਼ੈਤਾਨ (ਅਬਲੀਸ) :** ਪੱਛਮੀ ਧਰਮਾਂ ਅਨੁਸਾਰ ਬਦੀ ਦੀ ਸ਼ਕਤੀ। ਬਾਈਬਲ ਤੇ ਕੁਰਾਨ ਵਿਚ ਸ਼ੈਤਾਨ ਵੀ ਇਕ ਫ਼ਰਿਸ਼ਤਾ ਦੱਸਿਆ ਹੈ ਜੋ ਆਦਮੀ ਨੂੰ ਬਦੀ ਵੱਲ ਪ੍ਰੇਰਦਾ ਹੈ। ਇਸੇ ਨੇ ਆਦਮ ਨੂੰ ਧੋਖਾ ਦੇ ਕੇ ਵਰਜਿਤ ਫ਼ਲ ਖਵਾਇਆ ਸੀ। ਕੁਰਾਨ ਅਨੁਸਾਰ ਸ਼ੈਤਾਨ ਕੇਵਲ ਅਗਨੀ ਤੱਤ ਤੋਂ ਬਣਿਆ ਹੈ। ਜਦੋਂ ਰੱਬ ਨੇ ਆਦਮ ਨੂੰ ਮਿੱਟੀ ਤੋਂ ਰਚ ਕੇ ਪੈਦਾ ਕੀਤਾ ਤਾਂ ਸਾਰਿਆਂ ਫ਼ਰਿਸ਼ਤਿਆਂ ਨੂੰ ਉਸ ਅੱਗੇ ਸਿਜਦਾ (ਪ੍ਰਣਾਮ) ਕਰਨ ਦੀ ਆਗਿਆ ਹੋਈ। ਸਭ ਨੇ ਹੁਕਮ ਦੀ ਤਾਮੀਲ ਕੀਤੀ, ਪਰ ਸ਼ੈਤਾਨ ਨੇ ਇਸ ਆਗਿਆ ਨੂੰ ਨਾ ਮੰਨਿਆ। ਜਦ ਖ਼ੁਦਾ ਨੇ ਇਸ ਦਾ ਕਾਰਣ ਪੁੱਛਿਆ ਤਾਂ ਸ਼ੈਤਾਨ ਨੇ ਉੱਤਰ ਦਿੱਤਾ ਕਿ ਮੈਂ ਅਗਨੀ ਤੋਂ ਬਣਿਆ ਹਾਂ ਅਤੇ ਆਦਮ ਮਿੱਟੀ ਤੋਂ, ਇਸ ਲਈ ਉਹ ਮੈਥੋਂ ਘਟੀਆ ਹੈ। ਇਸ ਹੁਕਮ ਅਦੂਲੀ ਕਾਰਣ ਖ਼ੁਦਾ ਨੇ ਉਸ ਨੂੰ ਆਪਣੀ ਦਰਗਾਹ ਵਿਚੋਂ ਛੇਕ ਦਿੱਤਾ ਅਤੇ ਬਹਿਸ਼ਤ ਵਿਚੋਂ ਨਿਕਲ ਜਾਣ ਦਾ ਆਦੇਸ਼ ਦਿੱਤਾ। ਸ਼ੈਤਾਨ ਨੇ ਰੰਜ ਵਿਚ ਆ ਕੇ ਖ਼ੁਦਾ ਨੂੰ ਆਖਿਆ, 'ਅੱਛਾ, ਮੇਰੇ ਨਾਲ ਤਾਂ ਇਹ ਸਲੂਕ ਹੋਇਆ ਹੈ ਪਰ ਮੈਂ ਵੀ ਆਦਮ ਦੀ ਔਲਾਦ ਨੂੰ ਤੇਰੇ ਵੱਲ ਨਹੀਂ ਆਉਣ ਦਿਆਂਗਾ ਅਤੇ ਆਦਮੀ ਤੇਰੇ ਸ਼ੁਕਰ ਗੁਜ਼ਾਰ ਨਹੀਂ ਹੋਣਗੇ।' ਉਦੋਂ ਦਾ ਉਹ ਮਨੁੱਖ ਦੇ ਵੈਰ ਪਿਆ ਹੋਇਆ ਹੈ। ਮੁਸਲਮਾਨ ਇਸ ਨੂੰ ਈਮਾਨ ਦਾ ਦੁਸ਼ਮਨ ਸਮਝ ਕੇ ਇਸ ਨੂੰ ਨਫ਼ਰਤ ਕਰਦੇ ਹਨ।

**ਹਸਨ ਹੁਸੈਨ :** ਹਜ਼ਰਤ ਅਲੀ ਦੇ ਦੋ ਪੁੱਤਰ ਸਨ। ਹਸਨ ਵੱਡਾ ਸੀ ਤੇ ਹੁਸੈਨ ਛੋਟਾ। ਹਸਨ ਦੇ ਦੁਸ਼ਮਣਾਂ ਨੇ ਉਸ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਸੀ। 61 ਹਿਜਰੀ ਵਿਚ ਕਰਬਲਾ ਦੇ ਮੈਦਾਨ ਵਿਚ ਹੁਸੈਨ, ਉਸ ਦੇ ਰਿਸ਼ਤੇਦਾਰ ਤੇ ਹੋਰ ਸਾਥੀ ਯਜ਼ੀਦ ਦੀ ਫ਼ੌਜ ਨਾਲ ਸਿਰ 'ਤੇ ਕਫ਼ਨ ਬੰਨ੍ਹ ਕੇ ਲੜੇ ਤੇ ਸ਼ਹੀਦ ਹੋਏ। ਮੁਹੱਰਮ ਦੇ ਦਿਨਾਂ ਵਿਚ ਹੁਸੈਨ ਦੇ ਨਾਲ ਹਸਨ ਦਾ ਵੀ ਸੋਗ ਕੀਤਾ ਜਾਂਦਾ ਹੈ।

**ਹਜ਼ਰਤ ਮੁਹੰਮਦ ਸਾਹਿਬ :** ਹਜ਼ਰਤ ਮੁਹੰਮਦ ਸਾਹਿਬ ਇਸਲਾਮ ਧਰਮ ਦੇ ਬਾਨੀ ਸਨ। ਉਹਨਾਂ ਦਾ ਜਨਮ 20 ਅਪਰੈਲ 570 ਈਸਵੀ ਨੂੰ ਅਰਬ ਦੇਸ਼ ਦੇ ਮੱਕੇ ਸ਼ਹਿਰ ਵਿਚ ਹੋਇਆ। ਉਹਨਾਂ ਦੀ ਕੁਲ ਦਾ ਮੱਕੇ ਵਿਚ ਬਹੁਤ ਆਦਰ ਮਾਣ ਸੀ। ਆਪ ਨੇ ਬਾਲ ਅਵਸਥਾ ਵਿਚ ਭੇਡਾਂ-ਬੱਕਰੀਆਂ ਚਾਰਨ ਦਾ ਕੰਮ ਕੀਤਾ।

20 ਸਾਲ ਦੀ ਆਯੂ ਵਿਚ ਮੱਕੇ ਦੀ ਖਦੀਜਾਂ ਨਾਮੀ ਅਮੀਰ ਵਿਧਵਾ ਦੀ ਨੌਕਰੀ ਕੀਤੀ। ਪਿੱਛੋਂ ਖਦੀਜਾਂ ਨੇ ਉਸ ਦੇ ਕੰਮ ਤੋਂ ਖ਼ੁਸ਼ ਹੋ ਕੇ 40 ਵਰ੍ਹੇ ਦੀ ਆਯੂ ਵਿਚ ਮੁਹੰਮਦ ਸਾਹਿਬ ਨਾਲ ਦੂਸਰੀ ਸ਼ਾਦੀ ਕੀਤੀ। ਹਜ਼ਰਤ ਮੁਹੰਮਦ ਸਾਹਿਬ ਨੂੰ 40 ਵਰ੍ਹੇ ਦੀ ਆਯੂ ਵਿਚ ਜਬਰਾਈਲ ਫ਼ਰਿਸ਼ਤਾ ਮਿਲਿਆ, ਜਿਸ ਨੇ ਖ਼ੁਦਾ ਵੱਲੋਂ ਪੈਗ਼ਾਮ ਲਿਆ ਕੇ ਦਿੱਤੇ। ਉਹ 'ਪੈਗ਼ੰਬਰ' ਪ੍ਰਸਿੱਧ ਹੋਏ। ਉਪਰੰਤ ਉਹਨਾਂ ਨੂੰ ਖ਼ੁਦਾ ਵੱਲੋਂ ਸਿੱਧੇ ਵੀ ਪੈਗ਼ਾਮ ਪਹੁੰਚਦੇ ਰਹੇ ਜੋ **ਕੁਰਾਨ** ਵਿਚ ਦਰਜ ਹਨ। ਕੱਟੜਪੰਥੀਆਂ ਦੀਆਂ ਵਧੀਕੀਆਂ ਕਾਰਨ 622 ਈਸਵੀ ਵਿਚ ਹਜ਼ਰਤ ਮੁਹੰਮਦ ਸਾਹਿਬ ਨੂੰ ਮੱਕਾ ਛੱਡ ਕੇ ਮਦੀਨੇ ਜਾਣਾ ਪਿਆ। ਇਹਨਾਂ ਨੂੰ ਇਸਲਾਮ ਦੇ ਵਿਕਾਸ ਲਈ ਕਈ ਲੜਾਈਆਂ ਲੜਨੀਆਂ ਪਈਆਂ। ਉਸ ਦੇ ਹਿਜਰਤ ਦੇ ਦਿਨ ਤੋਂ ਹਿਜਰੀ ਸੰਨ ਆਰੰਭ ਹੋਇਆ ਅਤੇ 632 ਈ. ਵਿਚ ਉਹਨਾਂ ਦਾ ਮਦੀਨੇ ਵਿਚ ਦੇਹਾਂਤ ਹੋ ਗਿਆ।

**ਹਜ਼ਰਤ ਮੂਸਾ** : ਆਪ ਯਹੂਦੀ ਮੱਤ ਦੇ ਮੋਢੀ ਤੇ 'ਤੌਰੇਤ' ਦੇ ਰਚੈਤਾ ਸਨ। ਤੌਰੇਤ ਯਹੂਦੀਆਂ ਦਾ ਪਵਿੱਤਰ ਧਾਰਮਿਕ ਗ੍ਰੰਥ ਹੈ। ਯਹੂਦੀਆਂ ਵਿਚ ਇਸ ਗੱਲ ਦਾ ਵਿਸ਼ਵਾਸ ਹੈ ਕਿ ਤੌਰੇਤ ਆਕਾਸ਼ਬਾਣੀ (ਰੱਬੀ ਬਾਣੀ) ਵਜੋਂ ਹਜ਼ਰਤ ਮੂਸਾ ਨੂੰ ਉੱਤਰੀ ਸੀ। ਹਜ਼ਰਤ ਮੂਸਾ ਦਾ ਜਨਮ ਮਸੀਹ ਤੋਂ 1571 ਵਰ੍ਹੇ ਪਹਿਲਾਂ ਹੋਇਆ। ਇਬਰਾਨੀ ਭਾਸ਼ਾ ਵਿਚ 'ਮੂ' ਦੇ ਅਰਥ ਹਨ 'ਤਾਬੂਤ' ਤੇ 'ਸਾ' ਦੇ ਅਰਥ ਹਨ 'ਪਾਣੀ'। ਆਪ ਦੀ ਮਾਂ ਨੇ ਕਿਉਂਕਿ ਆਪ ਨੂੰ ਸੰਦੂਕ ਵਿਚ ਪਾ ਕੇ ਪਾਣੀ ਵਿਚ ਰੋੜ੍ਹ ਦਿੱਤਾ ਸੀ ਇਸ ਕਰਕੇ ਇਹਨਾਂ ਦਾ ਨਾਂ ਮੂਸਾ ਪ੍ਰਚਲਿਤ ਹੋ ਗਿਆ। ਆਪ ਮਿਸਰ ਦੇ ਵਾਸੀ ਸਨ ਤੇ ਉਥੇ 120 ਵਰ੍ਹੇ ਦੀ ਆਯੂ ਭੋਗ ਕੇ 1451 ਪੂਰਵ ਈਸਵੀ ਫੌਤ ਹੋ ਗਏ।

**ਕਾਰੂੰ** : ਉਹ ਇਕ ਧਨਾਢ ਤੇ ਦੌਲਤਮੰਦ ਬਾਦਸ਼ਾਹ ਸੀ ਜੋ ਚਾਲੀ ਖ਼ਜ਼ਾਨਿਆਂ ਦਾ ਮਾਲਕ ਸੀ। ਉਸ ਨੇ ਇਹ ਧਨ ਲੋਕਾਂ ਉੱਤੇ ਹਰ ਤਰ੍ਹਾਂ ਦਾ ਜ਼ੁਲਮ ਤੇ ਅੱਤਿਆਚਾਰ ਕਰ ਕੇ ਇਕੱਠਾ ਕੀਤਾ ਸੀ। ਉਹ ਹਜ਼ਰਤ ਮੂਸਾ ਦੇ ਚਾਚੇ ਦਾ ਪੁੱਤਰ ਸੀ। ਹਜ਼ਰਤ ਮੂਸਾ ਨੇ ਉਸ ਨੂੰ ਨਸੀਹਤ ਕੀਤੀ ਸੀ ਕਿ ਉਹ ਜ਼ਕਾਤ ਦਿਆ ਕਰੇ ਅਤੇ ਲੋਕਾਂ ਉੱਤੇ ਜ਼ੁਲਮ ਤੇ ਅੱਤਿਆਚਾਰ ਕਰਨੇ ਬੰਦ ਕਰੇ। ਪਰ ਉਸ ਉੱਤੇ ਇਸ ਨਸੀਹਤ ਦਾ ਕੋਈ ਅਸਰ ਨਾ ਹੋਇਆ। ਆਖ਼ਰ ਪਰਮਾਤਮਾ ਦਾ ਅਜਿਹਾ ਭਾਣਾ ਵਰਤਿਆ ਕਿ ਉਹ ਆਪਣੇ ਸਾਰੇ ਖ਼ਜ਼ਾਨਿਆਂ ਸਮੇਤ ਤਬਾਹ ਹੋ ਗਿਆ।

**ਕੋਹਤੂਰ** : ਅਰਬ ਦੇ ਉੱਤਰ-ਪੂਰਬ ਦੇਸ ਸ਼ਾਮ ਦਾ ਇਕ ਪਹਾੜ, ਜਿਥੇ ਹਜ਼ਰਤ ਮੂਸਾ ਨੇ ਖ਼ੁਦਾ ਨਾਲ ਗੱਲਾਂ ਕੀਤੀਆਂ। ਰੱਬ ਨੇ ਇਥੋਂ ਹੀ ਯਹੂਦੀਆਂ ਵਾਸਤੇ ਹਜ਼ਰਤ ਮੂਸਾ ਦੀ ਮਾਰਫ਼ਤ 10 ਹੁਕਮ ਭੇਜੇ ਸਨ।

**ਚਾਰ ਯਾਰ** : ਉਹ ਸਾਥੀ ਜਿਨ੍ਹਾਂ ਨੇ ਜੀਵਨ ਭਰ ਅਤੇ ਔਖੇ ਮੌਕਿਆਂ ਉੱਤੇ ਹਜ਼ਰਤ ਮੁਹੰਮਦ ਸਾਹਿਬ ਦਾ ਸਾਥ ਦਿੱਤਾ ਤੇ ਇਸਲਾਮ ਧਰਮ ਦੇ ਵਾਧੇ ਲਈ ਕੰਮ

ਕੀਤਾ। ਉਹਨਾਂ ਦੇ ਨਾਂ ਹਨ: ਹਜ਼ਰਤ ਅਬੂਬਕਰ ਸਦੀਕ, ਹਜ਼ਰਤ ਉਮਰ, ਹਜ਼ਰਤ ਉਸਮਾਨ ਤੇ ਹਜ਼ਰਤ ਅਲੀ। ਹਜ਼ਰਤ ਮੁਹੰਮਦ ਸਾਹਿਬ ਦੇ ਅਕਾਲ ਚਲਣੇ ਪਿੱਛੋਂ ਹਜ਼ਰਤ ਅਬੂਬਕਰ ਨੂੰ ਪਹਿਲਾ ਖ਼ਲੀਫ਼ਾ ਮੁਕੱਰਰ ਕੀਤਾ ਗਿਆ। ਫਿਰ ਕ੍ਰਮਵਾਰ ਦੂਜੇ, ਤੀਜੇ ਤੇ ਚੌਥੇ ਖ਼ਲੀਫ਼ੇ ਹਜ਼ਰਤ ਉਮਰ, ਹਜ਼ਰਤ ਉਸਮਾਨ ਅਤੇ ਹਜ਼ਰਤ ਅਲੀ ਮੁਕੱਰਰ ਹੋਏ। ਇਹਨਾਂ ਚਾਰ ਯਾਰਾਂ ਨੇ ਮੁਹੰਮਦ ਸਾਹਿਬ ਦੇ ਮੱਕੇ ਤੋਂ ਹਿਜਰਤ ਕਰਨ ਸਮੇਂ ਅਤੇ ਧਾਰਮਿਕ ਲੜਾਈਆਂ ਲੜਨ ਸਮੇਂ ਉਹਨਾਂ ਦਾ ਸਾਥ ਦਿੱਤਾ ਸੀ।

**ਜੁਨੈਦ :** ਜੁਨੈਦ ਬਗ਼ਦਾਦ ਦੇ ਵਾਸੀ ਸਨ। ਇਹ ਇਕ ਕਾਮਿਲ ਵਲੀ ਤੇ ਉੱਚ ਹਸਤੀ ਸਨ ਅਤੇ ਇਹਨਾਂ ਦੇ ਆਰਿਫ਼ ਹੋਣ ਦੀ ਵਡਿਆਈ ਦੂਰ-ਦੂਰ ਤਕ ਫੈਲੀ ਹੋਈ ਸੀ। ਆਪ ਨੇ 297 ਹਿਜਰੀ ਵਿਚ ਵਫ਼ਾਤ ਪਾਈ।

**ਨਮਰੂਦ :** ਇਰਾਕ ਦਾ ਖ਼ੁਦਾਈ ਦਾ ਦਾਅਵਾ ਕਰਨ ਵਾਲਾ ਇਕ ਜ਼ਾਲਮ ਬਾਦਸ਼ਾਹ ਸੀ ਜੋ ਹਜ਼ਰਤ ਇਬਰਾਹੀਮ ਦਾ ਸਮਕਾਲੀ ਸੀ। ਉਸ ਨੇ ਪੈਗ਼ੰਬਰ ਇਬਰਾਹੀਮ ਨੂੰ ਅੱਗ ਵਿਚ ਸੁੱਟਿਆ ਸੀ ਤੇ ਅੱਗ ਫੁੱਲਾਂ ਵਿਚ ਬਦਲ ਗਈ ਸੀ। ਨਮਰੂਦ ਦੇ ਸ਼ਾਬਦਿਕ ਅਰਥ ਹਨ: 'ਨਾ ਮਰੇਗਾ'। ਉਹ ਖ਼ੁਦਾਈ ਦਾ ਦਾਅਵਾ ਕਰਦਾ ਹੁੰਦਾ ਸੀ ਪਰ ਉਸ ਦੇ ਦਿਮਾਗ ਵਿਚ ਇਕ ਮੱਛਰ ਦੇ ਪ੍ਰਵੇਸ਼ ਨਾਲ ਉਸ ਦੀ ਮੌਤ ਹੋ ਗਈ।

**ਨੂਹ :** ਪੈਗ਼ੰਬਰ, ਜਿਹੜਾ ਇਸਲਾਮੀ ਰਵਾਇਤਾਂ ਅਨੁਸਾਰ ਕਿਸੇ ਪੁਰਾਣੇ ਸਮੇਂ ਦੀ ਪਰਲੈ ਵਿਚੋਂ ਇਕ ਆਪਣੀ ਇਸਤਰੀ ਨਾਲ ਤੇ ਹੋਰ ਜੀਆਂ ਦੇ ਜੋੜਿਆਂ ਨਾਲ ਕਿਸ਼ਤੀ ਵਿਚ ਬੈਠ ਕੇ ਬਚ ਗਿਆ ਸੀ।

**ਫ਼ਰਿਸ਼ਤੇ :** ਇਸਲਾਮ ਫ਼ਰਿਸ਼ਤਿਆਂ ਦੀ ਹੋਂਦ ਨੂੰ ਸਵੀਕਾਰ ਕਰਦਾ ਹੈ। ਇਸਲਾਮ ਦੀਆਂ ਕਿਤਾਬਾਂ ਅਨੁਸਾਰ ਫ਼ਰਿਸ਼ਤੇ ਖ਼ੁਦਾ ਦੇ ਨੂਰ ਤੋਂ ਪੈਦਾ ਹੋਏ ਹਨ। ਉਹਨਾਂ ਨੂੰ ਭੁੱਖ ਤ੍ਰੇਹ ਨਹੀਂ ਲੱਗਦੀ ਅਤੇ ਵੱਡੀ ਸ਼ਕਤੀ ਰੱਖਦੇ ਹਨ। ਇਸਲਾਮ ਮੁਤਾਬਕ ਖ਼ੁਦਾ ਆਪਣੇ ਫ਼ਰਿਸ਼ਤਿਆਂ ਰਾਹੀਂ ਸੰਸਾਰ ਵਿਚ ਕ੍ਰਿਆਸ਼ੀਲ ਰਹਿੰਦਾ ਹੈ। ਇਹ ਫ਼ਰਿਸ਼ਤੇ ਸਰੀਰਕ ਰੂਪ ਵਿਚ ਨਹੀਂ ਵਿਚਰਦੇ, ਖਾਣ-ਪੀਣ ਤੋਂ ਮੁਕਤ, ਕੇਵਲ ਰੱਬੀ ਹੁਕਮ ਨੂੰ ਲਾਗੂ ਕਰਨ ਵਿਚ ਪ੍ਰਯਤਨਸ਼ੀਲ ਰਹਿੰਦੇ ਹਨ। ਫ਼ਰਿਸ਼ਤਿਆਂ ਦੀ ਗਿਣਤੀ ਕਈ ਥਾਈਂ ਸਵਾ ਲੱਖ ਤੇ ਕਿਤੇ ਅੱਸੀ ਹਜ਼ਾਰ ਦਿੱਤੀ ਹੈ। ਕੁਰਾਨ ਵਿਚ ਰੱਬ ਦੇ ਆਗਿਆਕਾਰ ਫ਼ਰਿਸ਼ਤਿਆਂ ਵਿਚੋਂ ਚਾਰ ਫ਼ਰਿਸ਼ਤੇ ਬੜੇ ਪ੍ਰਸਿੱਧ ਹਨ:

1. **ਜਿਬਰੀਲ :** ਅਥਵਾ ਜਿਬਰਾਈਲ ਫ਼ਰਿਸ਼ਤਾ, ਖ਼ੁਦਾ ਦਾ ਸੁਨੇਹਾ ਲੈ ਜਾਣ ਵਾਲਾ ਜਾਂ ਜਿਸ ਨੂੰ 'ਇਲਹਾਮ ਦਾ ਫ਼ਰਿਸ਼ਤਾ' ਵੀ ਕਿਹਾ ਜਾਂਦਾ ਹੈ। ਇਹ ਰੱਬ ਦੀਆਂ ਕਿਤਾਬਾਂ ਤੇ ਪੈਗ਼ਾਮ ਪੈਗ਼ੰਬਰਾਂ ਕੋਲ ਪਹੁੰਚਾਉਂਦਾ ਹੈ। ਇਸੇ ਫ਼ਰਿਸ਼ਤੇ ਨੇ ਮੁਹੰਮਦ ਸਾਹਿਬ ਨੂੰ ਕੁਰਾਨ ਦੀਆਂ ਬਹੁਤ ਸਾਰੀਆਂ

ਆਇਤਾਂ ਸਮੇਂ-ਸਮੇਂ ਲਿਆ ਕੇ ਦਿੱਤੀਆਂ। ਇਸ ਨੂੰ ਰੂਹੁਲਕੁਦਸ (Holy Ghost) ਵੀ ਲਿਖਿਆ ਗਿਆ ਹੈ।

2. **ਮਿਕਾਈਲ** : ਜੋ ਯਹੂਦੀਆਂ ਦਾ ਦੋਸਤ ਅਤੇ ਰੱਖਿਅਕ ਸਮਝਿਆ ਜਾਂਦਾ ਹੈ। ਉਹ ਵਰਖਾ ਕਰਨ ਅਤੇ ਜੀਵਾਂ ਨੂੰ ਰਿਜ਼ਕ ਦੇਣ ਦੇ ਕੰਮ ਉੱਤੇ ਨਿਯਤ ਹੈ।

3. **ਇਸਰਾਫ਼ੀਲ** : ਜੋ ਕਿਆਮਤ ਦੇ ਦਿਨ ਅਰਥਾਤ ਪਰਲੋ ਦੇ ਵੇਲੇ ਬਿਗਲ ਵਜਾਵੇਗਾ। ਇਸ ਦੇ ਰਣਸਿੰਗੇ ਦੀ ਧੁਨੀ ਨਾਲ ਦੁਨੀਆਂ ਵਿਚ ਪਰਲੋ ਆਵੇਗੀ ਤੇ ਕਬਰਾਂ ਵਿਚੋਂ ਮੁਰਦੇ ਉੱਠਣਗੇ।

4. **ਇਜ਼ਰਾਈਲ** ਅਥਵਾ ਅਜ਼ਰਾਈਲ, ਇਹ ਮੌਤ ਦਾ ਫ਼ਰਿਸ਼ਤਾ ਹੈ ਜੋ ਜੀਵਾਂ ਦੀ ਜਾਨ ਕੱਢਣ ਉੱਤੇ ਨਿਯਤ ਹੈ। ਇਸ ਦਾ ਨਾਂ ਮਲਕੁਲ-ਮੌਤ ਵੀ ਹੈ।

ਇਹਨਾਂ ਤੋਂ ਬਿਨਾਂ ਕੁਰਾਨ ਵਿਚ ਦੋ ਹੋਰ ਫ਼ਰਿਸ਼ਤੇ ਕਿਰਾਮਨ ਕਾਤਿਬੀਨ ਹਨ। ਇਕ ਆਦਮੀਆਂ ਦੇ ਸੱਜੇ ਹੱਥ ਸ਼ੁਭ ਕਰਮ ਲਿਖਣ ਲਈ ਤੇ ਦੂਜਾ ਖੱਬੇ ਕੁਕਰਮ ਲਿਖਣ ਲਈ ਹਾਜ਼ਰ ਰਹਿੰਦਾ ਹੈ। ਦੋ ਫ਼ਰਿਸ਼ਤੇ 'ਮੁਨਕਰ' ਤੇ 'ਨਕੀਰ' ਕਬਰਾਂ ਵਿਚ ਮੁਰਦਿਆਂ ਦਾ ਇਮਤਿਹਾਨ ਲੈਣ ਵਾਲੇ ਹਨ। ਅੱਠ ਫ਼ਰਿਸ਼ਤੇ ਖ਼ੁਦਾ ਦਾ ਸਿੰਘਾਸਨ ਉਠਾ ਕੇ ਰੱਖਦੇ ਹਨ ਅਤੇ ਮਾਲਕ ਫ਼ਰਿਸ਼ਤੇ ਤੇ ਮਾਤਹਿਤ 19 ਫ਼ਰਿਸ਼ਤੇ ਨਰਕ ਦੇ ਰਾਖੇ ਹਨ। ਬਹਿਸ਼ਤ ਦਾ ਪ੍ਰਧਾਨ ਫ਼ਰਿਸ਼ਤਾ ਰਿਜ਼ਵਾਨ ਹੈ, ਜਿਸ ਨੂੰ ਪੁਰਾਣਾਂ ਦਾ ਇੰਦਰ ਸਮਝਣਾ ਚਾਹੀਦਾ ਹੈ।

**ਫ਼ਿਰਔਨ** : ਉਹ ਹਜ਼ਰਤ ਮੂਸਾ ਦਾ ਸਮਕਾਲੀ ਹੈ ਮਿਸਰ ਦਾ ਬਾਦਸ਼ਾਹ ਸੀ। ਫ਼ਿਰਔਨ ਆਪਣੇ ਆਪ ਨੂੰ ਖ਼ੁਦਾ ਮੰਨਦਾ ਸੀ। ਉਸ ਨੇ ਇਸਰਾਈਲ ਉੱਤੇ ਬਹੁਤ ਜ਼ੁਲਮ ਕੀਤੇ। ਰੱਬ ਨੇ ਇਸ ਨੂੰ ਸੁਮੱਤ ਦੇਣ ਲਈ ਹਜ਼ਰਤ ਮੂਸਾ ਨੂੰ ਇਸ ਦੇ ਕੋਲ ਘੱਲਿਆ ਪਰੰਤੂ ਹਜ਼ਰਤ ਮੂਸਾ ਜਦੋਂ ਆਪਣੇ ਅਨੁਯਾਈਆਂ ਸਮੇਤ ਇਸਰਾਈਲ ਤੋਂ ਮਿਸਰ ਨੂੰ ਤੁਰ ਪਏ ਤਾਂ ਫ਼ਿਰਔਨ ਨੇ ਫ਼ੌਜ ਲੈ ਕੇ ਜ਼ੁਲਮ ਕਰਨ ਲਈ ਉਹਨਾਂ ਦਾ ਪਿੱਛਾ ਕੀਤਾ। ਪਰ ਪ੍ਰਭੂ ਦੀ ਕਰਨੀ ਅਜਿਹੀ ਹੋਈ ਕਿ ਫ਼ਿਰਔਨ ਆਪਣੀ ਫ਼ੌਜ ਸਮੇਂ ਨੀਲ ਨਦੀ ਵਿਚ ਗ਼ਰਕ ਹੋ ਗਿਆ। ਇਸ ਤਰ੍ਹਾਂ ਖ਼ੁਦਾ ਦੇ ਬੰਦੇ ਹਜ਼ਰਤ ਮੂਸਾ ਨੂੰ ਤੰਗ ਕਰਨ ਬਦਲੇ ਖ਼ੁਦਾ ਨੇ ਉਸ ਨੂੰ ਤਕੜੀ ਸਜ਼ਾ ਦਿੱਤੀ।

**ਮਨਸੂਰ** : ਇਕ ਕਾਮਿਲ ਫ਼ਕੀਰ ਸੀ, ਅਸਲੀ ਨਾਂ ਹੁਸੈਨ, ਪਿਤਾ ਦਾ ਨਾਂ ਮਨਸੂਰ, ਲਕਬ ਹੱਲਾਜ (ਹੱਲਾਜ ਦੇ ਅਰਥ ਹਨ ਪੇਂਜਾ)। ਉਸ ਦੇ ਮਸਤੀ ਵਿਚ 'ਅਨਲਹੱਕ' (ਮੈਂ ਰੱਬ ਹਾਂ) ਕਹਿਣ ਉੱਤੇ ਉਸ ਨੂੰ ਫ਼ਾਂਸੀ ਦੀ ਸਜ਼ਾ ਦਿੱਤੀ ਗਈ।

**ਯੂਸਫ਼ ਜ਼ੁਲੈਖਾਂ** : ਹਜ਼ਰਤ ਯਾਕੂਬ ਦਾ ਪੁੱਤਰ ਯੂਸਫ਼, ਬਹੁਤ ਹੀ ਸੁੰਦਰ ਸੀ। ਇਕ ਸੁਫ਼ਨੇ ਤੋਂ ਬਸ਼ਾਰਤ ਮਿਲੀ ਕਿ ਯੂਸਫ਼ ਪੈਗ਼ੰਬਰੀ ਪਾਉਣਗੇ। ਇਸ ਉੱਤੇ ਦੂਜੇ ਭਰਾ ਹਸਦ ਕਰਨ ਲੱਗ ਪਏ ਤੇ ਉਹਨਾਂ ਨੇ ਇਕ ਦਿਨ ਯੂਸਫ਼ ਨੂੰ ਖੂਹ ਵਿਚ ਸੁੱਟ ਦਿੱਤਾ। ਉਥੋਂ ਲੰਘਦਿਆਂ ਕਿਸੇ ਸੌਦਾਗਰ ਦੇ ਬੰਦਿਆਂ ਨੇ ਯੂਸਫ਼ ਨੂੰ ਖੂਹ

ਵਿਚੋਂ ਕੱਢਿਆ ਅਤੇ ਸੌਦਾਗਰ ਨੇ ਅੱਗੋਂ ਇਸ ਨੂੰ ਮਿਸਰ ਦੇ ਰਾਜੇ ਬੂਤੀਫਾਰ (ਅਜ਼ੀਜ਼ਿ ਮਿਸਰ) ਕੋਲ ਵੇਚ ਦਿੱਤਾ। ਬੂਤੀਫਾਰ ਨੇ ਇਸ ਨੂੰ ਆਪਣੇ ਘਰ ਦਾ ਦਰੋਗਾ ਬਣਾ ਦਿੱਤਾ ਜਿਥੇ ਅਜ਼ੀਜ਼ਿ ਮਿਸਰ ਦੀ ਬੀਵੀ ਜ਼ੁਲੈਖ਼ਾਂ ਹਜ਼ਰਤ ਉੱਤੇ ਆਸ਼ਿਕ ਹੋ ਗਈ ਪਰ ਆਪ ਨੇ ਉਹਦੇ ਵੱਲ ਤਵੱਜੋ ਨਾ ਦਿੱਤੀ। ਇਸ ਕਰਕੇ ਜ਼ੁਲੈਖਾਂ ਨੇ ਆਪ ਉੱਤੇ ਇਲਜ਼ਾਮ ਲਗਾ ਕੇ ਕੈਦ ਕਰਵਾ ਦਿੱਤਾ। ਕੈਦ ਵਿਚੋਂ ਹਜ਼ਰਤ ਨੇ ਫ਼ਰਊਨ ਬਾਦਸ਼ਾਹ ਦੇ ਇਕ ਸੁਫ਼ਨੇ ਦੀ ਤਾਹਬੀਰ ਦੱਸੀ, ਜੋ ਠੀਕ ਸਾਬਤ ਹੋਈ। ਇਸ 'ਤੇ ਫ਼ਰਊਨ ਨੇ ਆਪ ਨੂੰ ਆਪਣਾ ਵਜ਼ੀਰ ਬਣਾ ਲਿਆ। ਤਾਹਬੀਰ ਅਨੁਸਾਰ ਜਦੋਂ ਮਿਸਰ ਵਿਚ ਕਾਲ ਪਿਆ ਤਾਂ ਹਜ਼ਰਤ ਯੂਸਫ਼ ਨੇ ਆਪਣੇ ਪਿਤਾ ਤੇ ਭਰਾਵਾਂ ਨੂੰ ਵੀ ਮਿਸਰ ਵਿਚ ਸੱਦ ਲਿਆ। ਫ਼ਰਊਨ ਤੋਂ ਪਿੱਛੋਂ ਆਪ ਮਿਸਰ ਦੇ ਰਾਜਾ ਬਣੇ ਅਤੇ ਮਰਦਿਆਂ ਤਕ ਬੜੇ ਨਿਆਂ ਨਾਲ ਰਾਜ ਕੀਤਾ। ਹਜ਼ਰਤ ਮੂਸਾ ਨੇ ਆਪ ਦੀਆਂ ਹੱਡੀਆਂ ਮਿਸਰ ਤੋਂ ਲਿਜਾ ਕੇ ਗੰਜਾਨ ਵਿਚ ਹਜ਼ਰਤ ਯਾਕੂਬ ਦੀ ਕਬਰ ਕੋਲ ਦਬਵਾ ਦਿੱਤੀਆਂ।

**ਲੈਲਾ ਤੇ ਮਜਨੂੰ :** ਲੈਲਾ, ਮਜਨੂੰ ਦੀ ਪ੍ਰੇਮਿਕਾ ਸੀ, ਅਮੀਰ ਦੀ ਬੇਟੀ, ਨਜਦ (ਅਰਬ) ਦੀ ਵਸਨੀਕ ਸੀ, ਜੋ 71 ਹਿਜਰੀ ਤਕ ਜਿਊਂਦੀ ਸੀ। ਮਜਨੂੰ ਦਾ ਅਸਲੀ ਨਾਂ ਕੈਸ, ਪਿਤਾ ਦਾ ਨਾਂ ਮਲੂਹ ਤੇ ਨਜਦ ਦਾ ਵਸਨੀਕ ਸੀ।

# ਕਾਫ਼ੀਆਂ

## (ਮੂਲ ਪਾਠ)

### 1

ਅੱਜ ਸਾਂਵਲੜੇ ਮੁਕਲਾਇਆ[1]। ਸਰ[2] ਬਾਰ[3] ਡੁਖਾਂਦਾ[4] ਚਾਇਆ।
ਐ ਕਿਬਲਾ ਅਕਦਸ[5] ਆਲੀ। ਹਰ ਐਬ[6] ਕਨੂੰ ਹੈ ਖ਼ਾਲੀ।
ਅਬ ਅਬਦ ਅਬੀਦ[7] ਸਵਾਲੀ। ਜੋ ਜੋ ਮੰਗਿਆ ਸੋ ਪਾਇਆ।
ਵਾਹ! ਅਮਨ ਅੱਲਾ[8] ਮੁਅਜ਼ਮ[9]। ਵਹ ਹਰਮ[10] ਅੱਲਾ ਮਹੱਰਮ।
ਵਾਹ! ਬੇਤ[11] ਅੱਲਾ ਮਕੱਰਮ। ਰਹਿਮਤ ਦਾ ਸਰਮਾਇਆ।
ਐ ਨੂਰ ਸਿਆਹ ਮੁਜੱਸਮ। ਹੈ ਐਨ ਸਵਾਦਲ[12] ਆਜ਼ਮ।
ਥੀਆ ਬੇਸ਼ਕ ਆਮਨ ਬੇ ਗ਼ਮ। ਜੋ ਹਰਮ ਇਹਾਤੇ ਆਇਆ।
ਕਰ ਯਾਦ ਹਰੀਮ ਹਰਮ ਕੂੰ। ਰਖ ਪੇਸ਼ ਪਰਾਣੇ ਗ਼ਮ ਕੂੰ।
ਦਿਲ ਆਖੇ ਖਾਂਵਾਂ ਸਮ[13] ਕੂੰ। ਹੈ ਜੀਵਣ ਕੂੜ ਅਜਾਇਆ।
ਹੁਣ ਵਾਗਾਂ ਵਤਨ ਵਲਾਈਆਂ। ਲਖ ਮੂੰਝ[14] ਮੂੰਝਾਰੀਆਂ ਆਈਆਂ।
ਦਿਲ ਸਚੜੀਆਂ ਪਤੀਆਂ ਲਾਈਆਂ। ਦਿਲ ਮੇਲੀਂ ਬਾਰ ਖ਼ੁਦਾਇਆ।
ਦਿਲ ਦਿਲਬਰ ਕੀਤੇ ਸਿੱਕੇ। ਘਰ ਸ਼ਹਿਰ ਬਾਜ਼ਾਰ ਨ ਟਿੱਕੇ।
ਵੰਜ (ਵਨੀਹ) ਖੋਸੂੰ[15] ਤੌਂਫ[16] ਦੇ ਧਕੇ। ਵਲ ਜੇਕਰ ਬਖਤ ਭੜਾਇਆ[17]।
ਬਿਨ ਯਾਰ ਫ਼ਰੀਦ ਨਜਰਸਾਂ[18]। ਰੱਤ ਰੋ ਰੋ ਆਹੀਂ ਕਰਸਾਂ।
ਗ਼ਮ ਖਾ ਖਾ ਓੜਕ[19] ਮਰਸਾਂ। ਡੁਖ ਡੁਖਰੀਂ ਜੀੜਾ[20] ਤਾਇਆ।

---

1. ਵਿਦਾ ਕਹੀ, ਵਿਦਾਇਗੀ। 2. ਸਿਰ। 3. ਭਾਰ। 4. ਦੁੱਖਾਂ ਦਾ। 5. ਪਵਿੱਤਰ। 6. ਐਬ। 7. ਛੋਟਾ ਜਿਹਾ ਦਾਸ। 8. ਅੱਲਾ। 9. ਮਾਣਯੋਗ। 10. ਰੱਬ ਦਾ ਘਰ। 11. ਘਰ। 12. ਮੱਕਾ ਸ਼ਰੀਫ਼। 13. ਜ਼ਹਿਰ। 14. ਰੰਜ। 15. ਖਾਵਾਂਗੇ। 16. ਪਰਕਰਮਾ। 17. ਸਹਾਇਤਾ ਕਰਨੀ। 18. ਸਹਿ ਨਹੀਂ ਸਕਾਂਗਾ। 19. ਆਖ਼ਰ। 20. ਜੀਅ।

## 2

ਅਨਹਦ[1] ਮੁਰਲੀ ਸ਼ੋਰ ਮਚਾਇਆ।

ਗੁਰ ਨੇ ਪੂਰੇ ਬੇਦ (ਭੇਤ) ਬਤਾਏ। ਅਕਲ ਫਿਕਰ ਸਬ ਫਹਿਮ[2] ਗਮਾਏ।

ਮਦਹੋਸ਼ੀ ਵਿਚ ਹੋਸ਼ ਸਿਖਾਏ। ਸਾਰਾ ਸਫ਼ਰ ਅਰੂਜ[3] ਸੁਝਾਇਆ।

ਵਹਦਤ[4] ਐਨ ਅਯਾਂ[5] ਡਿਠੋਂ ਸੇ। ਤਮਸ[6] ਹਕੀਕੀ ਸਮਝ ਲਿਉ ਸੇ।

ਮਖ਼ਫ਼ੀ[7] ਕੁਲ ਇਜ਼ਹਾਰ[8] ਥਿਉਸੇ। ਹਰ ਗੁਨ ਗਿਆਨ ਦੇ ਗੀਤ ਨੂੰ ਪਾਇਆ।

ਥੀਏ ਵਾਜ਼ਹ ਮਸ਼ਹਦ[9] ਦਕਾਇਕ[10]। ਥੀਏ ਲਾਇਹ[11] ਅਨਵਾਰ ਹਕਾਇਕ।

ਜ਼ਾਹਰ ਗੁਝ[12] ਸਬ ਕੁਝ ਦੇ ਲਾਇਕ। ਕਰਬ[13] ਤੇ ਬੋਅਦ ਦਾ ਫ਼ਰਕ ਉਠਾਇਆ।

ਬੰਸੀ ਖ਼ੂਬ ਬਤਾਈਆਂ ਬਾਤਾਂ। ਗੁਝੜੇ ਰਾਜ਼ ਅਨੋਖੀਆਂ ਘਾਤਾਂ।

ਗੁਮ ਥੀਆਂ ਕੁੜੀਆਂ ਜ਼ਾਤ ਸਿਫ਼ਾਤਾਂ। ਲਿਮਨ ਅਲਮੁਲਕ[14] ਦਾ ਦੌਰਾ ਆਇਆ।

ਖ਼ਮਰ ਤਹੂਰੋਂ[15] ਪੀ ਪੈਮਾਨੇ। ਥੀਉਸੇ ਆਸ਼ਕ ਮਸਤ ਯਗਾਨੇ[16]।

ਭੁਲ ਗਏ ਸੌਮ[17] ਸਲਵਾਤ ਦੋਗਾਨੇ। ਰਿੰਦੀ ਮਸ਼ਰਬ[18] ਸਾਂਗ ਰਸਾਇਆ।

ਜਾਣੇ ਕੌਣ ਗੰਵਾਰ ਮੁਕੱਲਦ[19]। ਵਹ ਵਹ ਰੀਤ ਮਕਦਸ ਜੱਯੀਦ।

ਥੀ ਮੁਤਲਕ ਬੇ ਕੈਦ ਮਵਹਦ। ਸਭ ਸੂਰਤ ਵਿਚ ਆਪ ਸਮਾਇਆ।

ਜਬ ਹਕ ਰਮਜ਼ ਮਿਲੀ ਤੌਹੀਦੋਂ[20]। ਦਿਲ ਆਜ਼ਾਦ ਡਿਠਮ ਤਕਲੀਦੋਂ[21]।

ਥੀਕਰ ਫ਼ਰਦ[22] ਫ਼ਰੀਦ! ਫ਼ਰੀਦੋਂ। ਸੱਗੀ ਰੂਹੀ[23] ਵਾਅਜ਼ ਸੁਣਾਇਆ।

## 3

ਬਣ ਦਿਲਬਰ[24] ਸ਼ਕਲ ਜਹਾਨ ਆਇਆ। ਹਰ ਸੂਰਤ ਐਨ ਅਯਾ[25] ਆਇਆ।

ਕਥੇ[26] ਆਦਮ ਕਥੇ ਸ਼ੈਸ ਨਬੀ। ਕਥੇ ਨੂਹ ਕਥਾਂ ਤੂਫ਼ਾਨ ਆਇਆ।

ਕਥੇ ਇਬਰਾਹੀਮ ਖ਼ਲੀਲ ਨਬੀ। ਕਥੇ ਯੂਸਫ਼ ਵਿਚ[27] ਕਨਆਨ ਆਇਆ।

ਕਥੇ ਈਸਾ ਤੇ ਅਲਿਆਸ ਨਬੀ। ਕਥੇ ਲਛਮਨ ਰਾਮ ਤੇ ਕਾਨ੍ਹ[28] ਆਇਆ।

---

1. ਮਸਤੀ, ਸਰੂਰ। 2. ਸਮਝ। 3. ਤਰੱਕੀ। 4. ਇਕ ਨੂੰ ਮੰਨਣਾ। 5. ਜ਼ਾਹਰ। 6. ਕੇਵਲ ਰੱਬ ਦੀ ਹੋਂਦ ਨਜ਼ਰ ਆਉਣੀ। 7. ਗੁੱਝਾ, ਛਪਿਆ ਹੋਇਆ। 8. ਗਿਆਨ। 9. ਗਿਆਨ ਹੋ ਜਾਣਾ। 10. ਗੁੱਝੀਆਂ ਗੱਲਾਂ। 11. ਜ਼ਾਹਰ। 12. ਰਹੱਸ। 13. ਨੇੜ। 14. ਕਿਆਮਤ ਦੇ ਦਿਨ ਰੱਬ ਪੁੱਛੇਗਾ ਕਿ ਅੱਜ ਮੁਲਕ ਕਿਸ ਦਾ ਹੈ। ਉੱਤਰ ਹੋਵੇਗਾ ਕਿ ਰੱਬ ਸਾਰੀ ਦੁਨੀਆਂ ਤੇ ਭਾਰੂ ਹੈ। 15. ਪਵਿੱਤਰ ਸ਼ਰਾਬ, ਜੋ ਸਵਰਗ ਵਿਚ ਮਿਲੇਗੀ। 16. ਬੇਨਜ਼ੀਰ। 17. ਰੋਜ਼ਾ ਨਮਾਜ਼। 18 ਤਰੀਕਾ। 19. ਸੂਫ਼ੀ ਮਤ ਨੂੰ ਨ ਜਾਨਣ ਵਾਲਾ। 20. ਰੱਬ ਨੂੰ ਇਕ ਜਾਨਣਾ। 21. ਪੈਰਵੀ ਕਰਨਾ। 22. ਇਕੱਲਾ। 23. ਇਕ ਬਜ਼ੁਰਗ ਦਾ ਕੌਲ। 24. ਪਿਆਰਾ। 25. ਜ਼ਾਹਰ। 26. ਕਿਤੇ, ਕਿਸੇ ਜਗ੍ਹਾ। 27. ਅੰਦਰ। 28. ਭਗਵਾਨ ਕ੍ਰਿਸ਼ਨ ਜੀ

ਕਥੇ ਜ਼ਕਰੀਆ ਕਥੇ ਯਾਹਾ ਹੈ। ਕਥੇ ਮੂਸਾ ਬਿਨ ਅਮਰਾਨ ਆਇਆ।
ਬੂ ਬਕਰ ਉਮਰ ਉਸਮਾਨ ਕਥਾਂ। ਕਥ ਅਸਦ ਅੱਲਾ ਜ਼ੀਸ਼ਾਨ[1] ਆਇਆ।
ਕਥੇ ਹਸਨ ਹੁਸੈਨ ਸ਼ਹੀਦ ਬਣੇ। ਕਥੇ ਮੁਰਸ਼ਦ ਫ਼ਖ਼ਰ ਜਹਾਨ ਆਇਆ।
ਕਥੇ ਅਹਿਮਦ ਸ਼ਾਹ ਰਸੂਲਾਂ ਦਾ। ਮਹਬੂਬ ਸਭੇ ਮਕਬੂਲਾਂ ਦਾ।
ਉਸਤਾਦ ਨਫੂਸ[2] ਅਕੂਲਾਂ[3] ਦਾ। ਸੁਲਤਾਨਾਂ ਸਿਰ ਸੁਲਤਾਨ ਆਇਆ।
ਤਨਜ਼ੀਲ[4] ਕਥਾਂ, ਜਬਰੀਲ ਕਥਾਂ। ਤੌਰੇਤ ਜ਼ਬੂਰ ਇੰਜੀਲ ਕਥਾਂ।
ਆਯਾਤ[5] ਕਥਾਂ ਤਰਤੀਲ[6] ਕਥਾਂ। ਹਕ ਬਾਤਲ ਦਾ ਫੁਰਕਾਨ[7] ਆਇਆ।
ਕੁੱਲ ਵਿਚ ਕੁੱਲ ਸ਼ੈ ਜ਼ਾਹਰ ਹੈ। ਸੋਨੜਾ[8] ਜ਼ਾਹਰ ਐਨ ਮਜ਼ਾਹਰ[9] ਹੈ।
ਕਥੇ ਨਾਜ਼ ਨਿਆਜ਼ ਦਾ ਮਾਹਰ ਹੈ। ਕਥੇ ਦਰਦ ਕਥਾਂ ਦਰਮਾਨ[10] ਆਇਆ।
ਕਥੇ ਰੀਤ ਪਰੀਤ ਦਾ ਵੇਸ ਕਰੇ। ਕਥੇ ਆਸ਼ਕ ਥੀਂ ਪ੍ਰਦੇਸ ਫਿਰੇ।
ਖੁਲੇ ਗਲ ਵਿਚ ਮਾਰੂ ਕੇਸ ਧਰੇ। ਲਿਟ ਧਾਰੀ ਥੀ ਮਸਤਾਨ ਆਇਆ।
ਕਥੇ ਪੰਡਤ ਜੋਸੀ[11] ਜੋਗੀ ਹੈ। ਕਥੇ ਸਾਮੀ[12] ਤੇ ਕਥੇ ਭੋਗੀ ਹੈ।
ਕਥੇ ਮਿਸਰ ਬਰਾਗੀ ਰੋਗੀ ਹੈ। ਕਥੇ ਬੇਦ ਬਿਆਸ ਗਿਆਨ ਆਇਆ।
ਖਾਮੋਸ਼ ਫ਼ਰੀਦ ਇਸਰਾਰ[13] ਕਨੂੰ। ਚੁਪ ਬੇਹੁਦਾ ਗੁਰਤਾਰ ਕਨੂੰ।
ਪਰ ਗ਼ਾਫ਼ਲ ਨਾਂ ਥੀਂ ਯਾਰ ਕਨੂੰ। ਏਹੋ ਲਾਰੇਬੀ ਫ਼ੁਰਮਾਨ[14] ਆਇਆ।

## 4

ਥਈ[15] ਤਾਬਿਆ ਖ਼ਲਕਤ ਸਬ। ਤਾਂ ਵੀ ਕਿਆ ਥੀ ਪਿਆ।
ਹਈ ਗੁਮ ਥੀਵਣ ਮਤਲਬ।
ਤੈਂਡਾ ਰੁਸ਼ਦ[16] ਅਰਸ਼ਾਦ[17] ਵੀ ਤੋਨੜੇ। ਵੰਜ[18] ਪਹੁੰਤਾ ਅਜਬ ਅਰਥ।
ਤਾਂ ਵੀ ਕਿਆ ਥੀ ਪਿਆ।
ਪੜ੍ਹ ਪੜ੍ਹ ਬੇਦ ਪੁਰਾਨ ਸਹਾਇਫ[19]। ਪਿਆ ਸਿਖਿਓਂ ਇਲਮ ਅਦਬ।
ਤਾਂ ਵੀ ਕਿਆ ਥੀ ਪਿਆ।
ਸਾਰੇ ਜਗ ਤੇ ਹੁਕਮ ਚਲਾਵੇਂ। ਪਾ ਸ਼ਾਹੀ ਦਾ ਮਨਸਬ[20]।
ਤਾਂ ਵੀ ਕਿਆ ਥੀ ਪਿਆ।

---

1. ਉੱਚੀ ਸ਼ਾਨ ਵਾਲਾ। 2. ਵਾਸ਼ਨਾਵਾਂ। 3. ਅਕਲਾਂ। 4. ਕੁਰਾਨ ਉੱਤਰਨਾ। 5. ਆਇਤਾਂ। 6. ਕੁਰਾਨ ਨੂੰ ਸਹੀ ਪੜ੍ਹਨਾ। 7. ਫ਼ਰਕ। 8. ਸੁੰਦਰ। 9. ਜ਼ਾਹਰ ਹੋਣ ਦੀਆਂ ਥਾਵਾਂ। 10. ਇਲਾਜ। 11. ਜੋਤਸ਼ੀ। 12. ਸੁਆਮੀ। 13. ਝਗੜਾ। 14. ਰੱਬੀ ਫ਼ੁਰਮਾਨ। 15. ਹੋਈ। 16. ਨੇਕੀ। 17. ਪੀਰੀ ਮੁਰੀਦੀ। 18. ਜਾ ਪਹੁੰਚਾ। 19. ਰੱਬੀ ਪੁਸਤਕਾਂ। 20. ਅਹੁਦਾ, ਮੁਰਤਬਾ।

ਦੁਨੀਆਂ ਦੇ ਵਿਚ ਇਜ਼ਤ ਪਾਇਓ। ਗਿਓਂ ਅਕਬਾ[1] ਨਾਲ ਤਰਬ।
ਤਾਂ ਵੀ ਕਿਆ ਥੀ ਪਿਆ।
ਸੁੱਨੀ ਪਾਕ ਤੇ ਹਨ਼ਫ਼ੀ ਮਜ਼ਹਬ। ਰਖਿਓ ਸੂਫ਼ੀ ਦਾ ਮਸ਼ਰਬ।
ਤਾਂ ਵੀ ਕਿਆ ਥੀ ਪਿਆ।
ਵਿਚ ਆਸਾਰ[2], ਅਫ਼ਆਲ[3], ਸਿਫ਼ਾਤੀ[4]। ਜੇ ਯਾਰ ਘਦੋਂਹੀ ਲਭ।
ਤਾਂ ਵੀ ਕਿਆ ਥੀ ਪਿਆ।
ਗ਼ੌਸੀ ਕੁਤਬੀ ਪਾ ਤੂ। ਥਿਓ ਸ਼ੇਖ ਸ਼ਯੂਖ ਲਕਬ।
ਤਾਂ ਵੀ ਕਿਆ ਥੀ ਪਿਆ।
ਸ਼ਿਅਰ ਫ਼ਰੀਦ ਤੈਂਡਾ ਉਂਜ ਹੁਲਿਆ। ਹਿੰਦ ਮਾੜ ਦਖਣ ਪੂਰਬ।
ਤਾਂ ਵੀ ਕਿਆ ਥੀ ਪਿਆ।

## 5

ਤੈਂਡੇ ਨੈਣਾਂ ਤੀਰ ਚਲਾਇਆ। ਤੈਂਡੀ ਰਮਜ਼ ਸ਼ੋਰ ਮਚਾਇਆ।
ਅਲਮਸਤ ਹਜ਼ਾਰ ਮਰਾਇਆ। ਲਖ ਆਸ਼ਕ ਮਾਰ ਗੰਵਾਇਆ।
ਇਬਰਾਹੀਮ ਅੜਾਹ[5] ਅੜਾਇਓ[6]। ਬਾਰ[7] ਬਿਰਹੋਂ ਸਿਰ ਚਾਇਆ।
ਸਾਬਰ ਦੇ ਤਨ ਕੀੜੇ ਬਛੇ। ਮੂਸਾ ਤੂਰ ਜਲਾਇਆ।
ਜ਼ਕਰੀਆ ਕਲਵਤਰ[8] ਚਰਾਇਓ। ਯਾਹਾ ਘੁਟ ਕੋਹਾਇਆ।
ਯੂਨਸ ਪੇਟ ਮੱਛੀ ਦੇ ਪਾਇਓ। ਨੂਹ ਤੂਫ਼ਾਨ ਲੁੜ੍ਹਾਇਆ।
ਸ਼ਾਹ ਹਸਨ ਕੂੰ ਸ਼ਹਿਰ ਮਦੀਨੇ। ਜ਼ਹਿਰ ਦਾ ਜਾਮ ਪਲਾਇਆ।
ਕਰਬਲਾ ਵਿਚ ਤੇਗ ਚਲਾ ਕਰ। ਏੜ੍ਹਾ ਕੇਸ ਕਰਾਇਆ।
ਸ਼ਮਸ ਅਲਹਕ ਦੀ ਖੱਲ ਲਹਿਵਾਹਿਓ। ਸਰਮਦ ਸਿਰ ਕਪਵਾਇਆ।
ਸ਼ਾਹ ਮਨਸੂਰ ਚੜ੍ਹਾਇਓ ਸੂਲੀ। ਮਸਤੀ ਸਾਂਗ[9] ਰਸਾਇਆ।
ਮਜਨੂ ਕਾਰਨ ਲੇਲਾ ਹੋ ਕਰ। ਸੌ ਸੌ ਨਾਜ਼ ਡਖਾਇਆ।
ਖ਼ੁਸਰੋ ਤੇ ਫ਼ਰਹਾਦ ਦੀ ਖ਼ਾਤਰ। ਸ਼ੀਰੀਂ ਨਾਮ ਧਰਾਇਆ।
ਦਰਦ ਦਾ ਬਾਰ ਉਠਾਇਆ ਹਰ ਹਕ। ਅਪਨਾ ਵਕਤ ਨਭਾਇਆ।
ਕਰ ਕੁਰਬਾਨ ਫ਼ਰੀਦ ਸਿਰ ਅਪਨਾ। ਤੈਂਡੜਾ[10] ਵਾਰਾ[11] ਆਇਆ।

---

1. ਪ੍ਰਲੋਕ। 2. ਨਿਸ਼ਾਨੀਆਂ। 3. ਕੰਮ। 4. ਗੁਣ। 5. ਅੱਗ। 6. ਸੁੱਟਿਆ। 7. ਭਾਰ। 8. ਆਰੀ ਨਾਲ। 9. ਤਮਾਸ਼ਾ। 10. ਤੇਰਾ। 11. ਵਾਰੀ।

## 6

ਚੂੜਾ ਅਨਾਡੇ[1] ਜੈਸਲਮੇਰ ਦਾ। ਸੂਹਾ ਰੰਗਾਡੇ[2] ਖ਼ਾਸ ਅਜਮੇਰ ਦਾ।
ਹੋਵੇ ਅਸਲੀ ਖ਼ਾਸ ਮੜੀਚਾ[3]। ਨਾ ਨਕਲੀ ਵਲ ਫੇਰ ਦਾ।
ਜਲਦੀ ਆਵੇ ਨ ਚਿਰ ਲਾਵੇ। ਕੰਮ ਨਹੀਂ ਅਥ ਦੇਰ ਦਾ।
ਬਿਰਹੋਂ ਦਾ ਚੂੜਾ ਪਰੀਤ ਦਾ ਸੂਹਾ। ਕਾਕ[4] ਨਦੀ ਦੇ ਘੇਰ ਦਾ।
ਬਿਛੂਆ[5] ਬੀਕਾਨੇਰੀ ਘਿਨਸਾਂ[6]। ਸਜੜੇ ਖਬੜੇ ਪੈਰ ਦਾ।
ਸਹਿਜੇ[7] ਪੀਸਾਂ ਪਾ ਠਮਕੀਸਾਂ। ਥੋਰਾ[8] ਚੀਸਾਂ ਡੇਰ[9] ਦਾ।
ਯਾਰ ਫ਼ਰੀਦ ਮਨੇਂਦਮ[10] ਆਖੀਏ। ਕਿਆ ਗ਼ਮ ਪਏ ਦੇ ਵੈਰ ਦਾ।

## 7

ਹਸਨ[11] ਕਬਾਹ[12] ਸਬ ਮੁਜ਼ਹਰ[13] ਜ਼ਾਤੀ। ਹਰ ਰੰਗ ਮੇ ਬੇਰੰਗ ਪਿਆਰਾ।
ਨਾਹਨੁ[14] ਅਕਰਬੁ ਰਾਜ਼ ਅਨੋਖਾ। ਹੈ 'ਵਾਹੁ ਮਅਕਮੁ'[15] ਮਿਲਿਆ ਹੋਕਾ।
ਸਮਝ ਸੁਜਾਣੋ ਆਲਮ ਲੋਗਾ। ਹੈ ਹਰ ਰੂਪ ਮੇ ਐਨ ਨਜ਼ਾਰਾ।
'ਵਫੀ ਅਨਫਸਿਕੁਮ' ਸੱਰੇ ਇਲਾਹੀ। 'ਲੌ ਦੁਲੀਤੱਸ'[16] ਫ਼ਾਸ਼ ਗਵਾਹੀ।
ਹਰ ਸੂਰਤ ਵਿਚ ਰਾਂਝਣ ਮਾਹੀ। ਕੀਤਾ ਨਾਜ਼ ਦਾ ਢੰਗ ਨਿਆਰਾ।
ਹੁਸਨ ਅਜ਼ਲ ਦੀ ਚਾਲ ਅਜੀਬੇ। ਤਰ੍ਹਾਂ[17] ਲਤੀਫ਼ੇ ਤਰਜ਼ ਗ਼ਰੀਬੇ[18]।
ਆਪ ਹੀ ਆਸ਼ਕ ਆਪ ਰਕੀਬੇ। ਥੀ ਦਿਲਬਰ ਜਗ ਮੋਹਿਸ ਸਾਰਾ।
ਕਥ ਮਤਰਬ[19] ਕਥ ਤਾਨ ਤਰਾਨੇ। ਕਥ ਆਬਦ ਕਥ ਨਫ਼ਲ[20] ਦੋਗਾਨੇ।
ਕਥ ਸੂਫ਼ੀ ਸਰਮਸਤ ਯਗਾਨੇ[21]। ਕਥ ਰਿੰਦਾਂ ਮੇ ਕਰੇ ਅਵਤਾਰਾ[22]।
ਕਿਆ ਅਫ਼ਲਾਕ[23] ਅਕੂਲ[24] ਅਨਾਸਰ[25]। ਕਿਆ ਮੁਤੱਕਲਮ[26] ਗ਼ਾਇਬ[27] ਹਾਜ਼ਰ।
ਸਬ ਜਾ ਨੂਰ ਹਕੀਕੀ ਜ਼ਾਹਰ। ਕੌਣ ਫ਼ਰੀਦ ਗਰੀਬ ਵਿਚਾਰਾ।

---

1. ਮੰਗਵਾ ਦੇ। 2. ਰੰਗਵਾ ਦੇ। 3. ਇਲਾਕੇ ਦਾ ਨਾਂ, ਮਾੜਵਾਰੀ। 4. ਇਕ ਨਦੀ। 5. ਪੰਜੇਬ। 6. ਲਵਾਂਗੀ। 7. ਅਸਾਨੀ ਨਾਲ। 8. ਅਹਿਸਾਨ। 9. ਦੇਵਰ। 10. ਮੇਰਾ ਹੁਕਮ ਮੰਨਦਾ ਹੈ। 11. ਅੱਛਾਈ। 12. ਬੁਰਾਈ। 13. ਜ਼ਾਹਰ। 14. ਸ਼ਾਹ ਰਗ ਤੋਂ ਵੀ ਨੇੜੇ। 15. ਰੱਬ ਤੁਹਾਡੇ ਅੰਗ ਸੰਗ ਹੈ। 16. ਰੱਬ ਦੀ ਕੁਦਰਤ ਤੇ ਉਸ ਦੇ ਵਜੂਦ ਦਾ ਵੇਰਵਾ ਤੁਹਾਡੇ ਅੰਦਰ ਹੈ ਪਰ ਤੁਸੀਂ ਉਸ ਨੂੰ ਵੇਖ ਨਹੀਂ ਸਕਦੇ। 17. ਅਦਾ। 18. ਅਨੋਖੀ 19. ਰਾਗੀ। 20. ਫ਼ਰਜ਼ ਵਾਲੀ ਨਿਮਾਜ਼। 21. ਬੇਮਿਸਾਲ। 22. ਅਕਸ। 23. ਕਈ ਅਸਮਾਨ। 24. ਫ਼ਰਿਸ਼ਤੇ। 25. ਤੱਤ੍ਵ। 26. ਬੋਲਣ ਵਾਲਾ। 27. ਜਿਸ ਦੀ ਗੱਲ ਕੀਤੀ ਜਾਵੇ।

## 8

ਦਰਦ ਅੰਦਰ ਦੀ ਪੀੜ ਡਾਢਾ ਸਖਤ ਸਤਾਇਆ।
ਹਿਜਰ ਫ਼ਿਰਾਕ ਦੇ ਤੀਰ ਦਿਲ ਨੂੰ ਮਾਰ ਮੁੰਝਾਇਆ।
ਇਸ਼ਕ ਹੈ ਡੁਖੜੇ ਦਿਲ ਦੀ ਸ਼ਾਦੀ। ਇਸ਼ਕ ਹੈ ਰਹਬਰ ਮੁਰਸ਼ਦ ਹਾਦੀ।
ਇਸ਼ਕ ਹੈ ਸਾਡਾ ਪੀਰ। ਜੈ ਕੁਲ ਰਾਜ਼ ਸੁਝਾਇਆ।
ਏ ਦਿਲ ਮੁਠੜੀ[1] ਗੰਦੜੀ ਮੰਦੜੀ। ਜਾਮਣ ਲਾਦੀ ਬਿਰਹੋਂ ਦੀ ਬੰਦੜੀ।
ਅਜ਼ਲੋਂ ਤਾਂਘ ਦਾ ਤੀਰ। ਜਾਨੀ[2] ਜੋੜ ਚੁੰਭਾਇਆ।
ਨਾਜ਼ ਤਬੱਸਮ ਗੁਝੜੇ ਹਾਸੇ। ਚਾਲੇ ਪੇਚ ਫਰੇਬ ਦਿਲਾਸੇ।
ਹੁਸਨ ਦੇ ਚਾਰ ਅਮੀਰ। ਜਿਨ੍ਹਾਂ ਚੌਂ ਗੁਠ[3] ਨਵਾਇਆ।
ਵੁਠੜੀ ਪਾਲੀ[4] ਸਦਾ ਮਤਵਾਲੀ। ਮੀਂਹ ਵਸਰਾਂਦ ਤੇ ਵਾਲੀ[5] ਆਲੀ[6]।
ਰੋਹੀ[7] ਰਸ਼ਕ ਮਲੇਰ[8]। ਵੈਦਾ ਬਖਤ ਵਲਾਇਆ।
ਥੀਆਂ ਸਰ ਸਬਜ਼ ਫ਼ਰੀਦ ਦੀਆਂ ਝੋਕਾਂ। ਸਹਿਜੋਂ ਖ਼ੁਨਕੀ ਚਾਈ[9] ਸੋਕਾਂ।
ਨਣਦ ਨ ਮਾਓ ਖੀਰ। ਮੂਲਾ ਮਾੜ ਵਸਾਇਆ।

## 9

ਸਾਡਾ ਦੋਸਤ ਦਿਲੀਂ ਦਾ ਨੂਰ ਮੁਹੰਮਦ ਖ਼੍ਵਾਜਾ।
ਢੋਲਾ ਯਾਰ ਚਾਹੇਂਦਾ ਨੂਰ ਮੁਹੰਮਦ ਖ਼੍ਵਾਜਾ।
ਸਾਰੀ ਸਾਡੀ ਸ਼ਰਮ ਭਰਮ ਦਾ। ਤੈਂਡੇ ਗਲ ਵਿਚ ਲਾਜਾ।
ਅਰਬ ਵੀ ਤੈਂਡੀ, ਅਜਮ ਵੀ ਤੈਂਡੀ। ਸਿੰਧ ਪੰਜਾਬ ਦਾ ਰਾਜਾ।
ਜ਼ਮੀਨ ਜ਼ਮਨ ਵਿਚ ਵਜਦਾ ਗਜਦਾ। ਫੈਜ਼ ਤੈਂਡੇ ਦਾ ਵਾਜਾ।
ਕਦਮ ਤੈਂਡੇ ਵਿਚ ਨੌ ਮਣ[10] ਭਾਗਮ। ਅੰਗਣ ਮੇਰੇ ਪੈਨ ਪਾਜਾ।
ਦਿਲਬਰ ਜਾਨੀ ਯੂਸਫ਼ ਸਾਨੀ। ਮੋਹਨ[11] ਮੁਖ ਡਖਲਾਜਾ।
ਨੱਸਾ[12] ਸ਼ਹਿਰ ਮਹਾਰ ਦਾ ਬਨੜਾ[13]। ਸਿੱਕਦੀ[14] ਕੂੰ ਗਲ ਲਾਜਾ।
ਨੈਣ ਫ਼ਰੀਦ ਦੇ ਦਰਸ[15] ਪਿਆਸੇ। ਆਜਾ ਨਾ ਤਰਸਾ ਜਾ।

---

1. ਧੋਖਾ ਖਾਣਾ। 2. ਮਹਿਬੂਬ। 3. ਚਾਰੇ ਗੁੱਠਾਂ। 4. ਮੈਦਾਨ। 5. ਰੇਤ। 6. ਗਿੱਲੀ। 7. ਮਾਰੂਥਲ। 8. ਸਿੰਧ ਦਾ ਇਕ ਖ਼ੁਸ਼ਗ਼ਵਾਰ ਸਥਾਨ। 9. ਤਾਜ਼ਗੀ ਹਾਸਲ ਕੀਤੀ। 10. ਬਹੁਤ। 11. ਸੁੰਦਰ (ਕ੍ਰਿਸ਼ਨ)। 12. ਲਾੜਾ, ਨੀਂਗਰ, ਬਨੜਾ। 13. ਲਾੜਾ। 14. ਇੰਤਜ਼ਾਰ ਕਰਨਾ। 15. ਚਿਹਰਾ, ਦੀਦਾਰ, ਦਰਸ਼ਨ।

## 10

ਸਾਡੇ ਨਾਲ ਸਦਾ ਤੂੰ ਵੱਸ ਪਿਆ। ਵਸ ਹੱਸ ਰੱਸ ਦਿਲ ਖੱਸ ਪਿਆ।
ਸਿਰ ਵਿਚ ਦਰਦ, ਦਿਮਾਗ਼ ਖ਼ੁਮਾਰੀ। ਤੁਨਲੇ[1] ਰਤੜੇ ਹੰਜੜੂੰ ਜਾਰੀ।
ਜੀੜੇ ਝੋਰਾ ਦਿਲ ਆਜ਼ਾਰੀ[2]। ਤਨ ਸੂਲਾਂ ਦੇ ਵੱਸ ਪਿਆ।
ਬੇਪਤ ਦੀ ਬੇਪਤੜੀ ਯਾਰੀ। ਜ਼ੁਲਮ ਅੰਧਾਰੀ ਬੇ ਨਰਵਾਰੀ[3]।
ਪਹਿਲੋਂ ਲੁੱਟ ਲਿਉ ਦਿਲ ਸਾਰੀ। ਪਿਛੇ ਚੋਰੀ ਨਸ ਪਿਆ।
ਹਿਜਰ ਸਵਾ ਕੋਈ ਸੂਦ ਨ ਪਾਇਮ। ਚੋਟੀਆਂ ਖੁੱਤਮ ਹਾਲ ਵਜਾਇਮ।
ਮਿਨਤਾਂ ਕੀਤਮ ਸੀਸ ਨਿਵਾਇਮ। ਨਕ ਘਰੜੇਂਦੀ ਘੱਸ ਪਿਆ।
ਪੇਸ਼ ਕੀਤਾ ਜੈਂ ਫ਼ਹਿਮ ਫ਼ਿਰਕ ਕੂੰ। ਲੈਤ ਲਾਅਲ ਦੀ ਇਰਖਿਰ[4] ਕੂੰ।
ਕਰ ਕਰ ਸ਼ੁਕਰ ਨ ਭਿਤਰਸ ਸਿਰ ਕੂੰ। ਇਸ਼ਕ ਦੀ ਰਾਹ ਵਿਚ ਭੱਸ ਪਿਆ।
ਲਾਣੇ ਫੋਗ[5] ਫ਼ਰੀਦ ਸੋ ਹੇਸਾਂ। ਸਟ ਘਰ ਬਾਰ ਤੇ ਬਾਰ ਵਸੇਸਾਂ।
ਕਰੜੀ ਤੇ ਵੰਜ ਝੋਕਾਂ ਲੈਸਾਂ। ਅੱਜ ਕਲ ਟੋਭਾ ਵੱਸ ਪਿਆ।

## 11

ਸਾਂਵਲ ਪੁਨਲ[6] ਵਲ[7] ਘਰ ਡੋ ਸਧਾਇਆ। ਤਨ ਮੁੰਝ ਮਾਰਿਆ ਸਰ ਸੂਲ ਤਾਇਆ।
ਡੂੰਗਰ[8] ਡਰਾਵਨ(ਣ) ਦੁਖੜੇ ਸਤਾਵਨ(ਣ)।
ਡੈਨੜੀ ਬਲਾਈਂ ਕਰ ਟੋਲ ਆਵਨ(ਣ)।
ਬਣ ਢੋਲ ਸੁਕੜੇ ਸੌੜੇ ਨ ਭਾਵਨ(ਣ)। ਘਰ ਬਾਰ ਡਿਸਦਾ ਸਾਰਾ ਪਰਾਇਆ।
ਮੁਠੜੀ[9] ਮੋਈ ਨੂੰ ਖ਼ੁਸ਼ੀਆਂ ਨ ਫੁਲੜੀਆਂ। ਡੋੜੇ ਡੋੜਾਪੇ[10] ਤਾਂਘਾਂ ਅਵਲੜੀਆਂ।
ਜਾਨੀ ਅਵੈੜਾ ਪੱਤੀਆਂ ਕਲਲੜੀਆਂ। ਹੈ ਹੈ ਅੜਾਇਆ ਅੱਖੀਆਂ ਅਜਾਇਆ।
ਤੋਹਫ਼ੇ ਡੁਖਾਂ ਦੇ ਗ਼ਮ ਦੀਆਂ ਸੁਗਾਤਾਂ। ਕੀਚੇ ਸੀਸ ਡੋਆਈਆਂ ਬਰਾਤਾਂ।
ਬਿਰਹੋ ਬਰਾਤਾਂ ਔਖੜੀਆਂ ਘਾਤਾਂ। ਜੀੜਾ ਨਹੇੜੇ ਨੇੜਾ[11] ਨ ਭਾਇਆ।
ਗੁਜਰੇ ਵਹਾਠੜੇ ਜੋਬਨ ਦੇ ਮਾਠੜੇ। ਸਿਹਰੇ ਕੁਮਾਠੜੇ ਉਜੜੇ ਟਿਕਾਣੇ।
ਝੁਰਦੀ ਝੁਰਾਠੜੇ ਢੋਲਨ ਨ ਜਾਨੜੇ। ਦਿਲੜੀ ਮੁਸਾਇਆ[12] ਬੇ ਵਸ ਰੁਲਾਇਆ।
ਆਸਾਂ ਉਮੀਦਾਂ ਸਾੜੀਆਂ ਤਜਾਲੀਆਂ। ਅਸਲੋਂ ਬਰੋਚਲ[13] ਪੀਤਾਂ ਨ ਪਾਲੀਆਂ।
ਮਾਰੂ[14] ਮਿਹਰ ਦੀਆਂ ਦੀਦਾਂ[15] ਨ ਭਾਲੀਆਂ। ਆਇਮ ਫਰੀਦਾ ਸਖ਼ਤੀ ਦਾ ਸਾਇਆ।

---

1. ਅੱਖ ਦੀ ਨੁੱਕਰ। 2. ਦੁਖੀ। 3. ਇਨਸਾਫ਼। 4. ਛੇੜ ਛਾੜ। 5. ਮਾਰੂਥਲ ਦੇ ਦੋ ਮਸ਼ਹੂਰ ਪੌਦੇ। 6. ਪੁਨੂੰ, ਪਿਆਰਾ। 7. ਤਰਫ। 8. ਪਹਾੜ। 9. ਦੁੱਖਾਂ ਦੀ ਮਾਰੀ। 10. ਦੁਗਣੀਆਂ ਮੁਸ਼ਕਲਾਂ। 11. ਇਸ਼ਕ। 12. ਚਕਮਾ ਦਿੱਤਾ। 13. ਬਲੋਚ। 14. ਮਾਰਨ ਵਾਲਾ। 15.ਅੱਖਾਂ।

## 12

ਸਟ[1] ਸਾਂਵਲ ਸਜਨ(ਣ) ਸਧਾਇਆ। ਸਰ[2] ਸੁੰਜੜੇ[3] ਸੂਲ[4] ਸਤਾਇਆ।
ਤਪੜੀ[5] ਕਲਹੜੀ[6] ਤਪੜੀ ਮਲੜੀ। ਸਾਂਗ ਹਿਜਰ ਦੀ ਰਲੜੀ।
ਜਿੰਦੜੀ ਜਲੜੀ ਦਿਲੜੀ ਗਲੜੀ। ਲਗੜੀ ਅੱਗ ਕੁਲਲੜੀ[7]।
ਪੀੜ ਅਵੱਲੜੀ ਨੀਅੜੇ[8] ਘੱਲੜੀ। ਪਲਪਲ ਪੂਰ[9] ਪਰਾਇਆ।
ਪਰਬਤ ਰੋਲੇ ਜਖੜ ਝੋਲੇ। ਗ਼ਮ ਦੇ ਸਾਂਗ[10] ਸੰਗੋਲੇ।
ਸੋਜ਼[11] ਸਮੋਲੇ[12] ਯਾਰਨ ਕੋਲੇ। ਜੀੜਾ ਜਲ ਬਲ ਕੋਲੇ।
ਸਖ਼ਤੀ ਗੋਲੇ[13] ਸੁਝਮ[14] ਨ ਓਲੇ[15]। ਦਮ ਦਮ ਰੋਗ ਸਵਾਇਆ।
ਨੈ[16] ਬਾਰੀ[17] ਮਨਤਾਰੀ[18] ਹਾਰੀ। ਕਾਰੀ[19] ਮੂੰਝ[20] ਮੁੰਝਾਰੀ।
ਦਰਦਾਂ ਮਾਰੀ ਕਰਮ[21] ਨ ਕਾਰੀ। ਉਲਟਾ ਤਰੋੜਮ ਯਾਰੀ।
ਅੰਗ ਅਜ਼ਾਰੀ ਅੱਖੀਆਂ ਜਾਰੀ। ਜੋ ਲਿਖਿਆ ਸੋ ਪਾਇਆ।
ਡੂੰਗਰ[22] ਕਾਲੇ ਪੈਰੀਂ ਛਾਲੇ। ਤਤੜੀ[23] ਵਾਕਿਆ[24] ਘਾਲੇ।
ਅੱਖਾਂ ਨਾਲੇ ਸੋਜ਼ ਪਜਾਲੇ[25]। ਜ਼ਖ਼ਮ ਜਿਗਰ ਦੇ ਆਲੇ[26]।
ਪ੍ਰੀਤ ਨ ਪਾਲੇ ਕਰਦੇ ਚਾਲੇ। ਫਿਕਰ ਫਰਾਕ[27] ਮੁੰਝਾਇਆ।
ਖ਼ੁਸ਼ੀਆਂ ਖੱਸਦਾ ਭੇਤ ਨ ਡਸਦਾ[28]। ਵਲ ਵਲ ਢੋਲਣ ਨੱਸਦਾ।
ਨੇੜੇ ਵੱਸਦਾ ਸਬ ਕੋਈ ਹੱਸਦਾ। ਝੇੜਾ ਝਗੜਾ ਸੱਸਦਾ।
ਡੋਰਾ ਡੁੱਖੜਾ[29] ਜੀ ਬੇਵੱਸ ਦਾ। ਦਿਲੜੀ ਮੁਫਤ ਅੜਾਇਆ।
ਰੋਹ[30] ਸਨੇੜੇ ਰਾਹ ਅਵੈੜੇ। ਵੱਸਦਾ ਯਾਰ ਪਰੇੜੇ।
ਅੰਮੜੀ ਝੇੜੇ ਵੀਰ ਨਹੇੜੇ[31]। ਸੱਸ ਨਣਾਨ ਕਰੇੜੇ[32]।
ਆ ਵੜ ਵੇੜੇ ਛੋੜ ਬਖੇੜੇ। ਸੱਟ ਘਤ ਸ਼ੋਰ ਅਜਾਇਆ।
ਨਿਕਲਣ ਆਂਹੀਂ ਸੰਝ ਸਬਾਹੀਂ[33]। ਬਿਰਹੋਂ ਦੁਖੇ ਦਾ ਭਾਹੀ[34]।
ਲਗੜੀਆਂ ਚਾਰੀਂ[35] ਸੁਝਣ ਨ ਵਾਹੀ[36]। ਰੁਲਦੀ ਬੇਲੇ ਕਾਹੀਂ।
ਸੁੰਜੜੀਆਂ ਝੋਕਾਂ ਉਜੜੀਆਂ ਜਾਹੀ[37]। ਯਾਰ ਫ਼ਰੀਦ ਨ ਆਇਆ।

---

1. ਸਿੱਟ। 2. ਤੁਰ ਗਿਆ। 3. ਸੁੰਞੇ। 4. ਦੁੱਖ। 5. ਤਪੀ ਹੋਈ। 6. ਇਕੱਲੀ। 7. ਮੁਸ਼ਕਲ। 8. ਇਸ਼ਕ। 9. ਦੁੱਖ। 10. ਤੀਰ ਨਾਲ ਵਿੰਨੀ ਹੋਈ। 11. ਦਰਦ। 12. ਇਕੱਠੇ ਹੋ ਰਹੇ। 13. ਭੁੱਲ ਰਹੀ ਹੈ। 14. ਮੈਨੂੰ ਸੁੱਝਦੀ ਨਹੀਂ। 15. ਓਟ। 16. ਨਦੀ 17. ਬਹੁਤ ਡੂੰਘੀ। 18. ਅਨਤਾਰੂ। 19. ਇਲਾਜ। 20. ਗ਼ਮ। 21. ਇਲਾਜ ਨਹੀਂ ਕਰਦਾ। 22. ਪਹਾੜ। 23. ਨਿਕਰਮਣ। 24. ਸਖ਼ਤੀਆਂ। 25. ਸਾੜ ਰਿਹਾ। 26. ਅੱਲੇ। 17. ਬਿਰਹਾ। 28. ਦੱਸਦਾ। 29. ਦੂਹਰਾ ਦੁੱਖ। 30. ਪਹਾੜ। 31. ਦਿੱਕ ਕਰਦਾ ਹੈ। 32. ਤੰਗ ਕਰਦੀਆਂ ਹਨ। 33. ਸੁਬ੍ਹਾ ਸਵੇਰੇ। 34. ਅੱਗ। 35. ਪ੍ਰੀਤਾਂ। 36. ਰਾਹ। 37. ਥਾਵਾਂ, ਜਗ੍ਹਾ।

## 13

ਇਸ਼ਕ ਲਗਾ ਘਰ ਵਿਸਰਿਆ। ਜ਼ਰ ਵਿਸਰੀ ਵਰ ਵਿਸਰਿਆ।
ਗੁਜ਼ਰੇ ਨਾਜ਼ ਹੁਸਨ ਦੇ ਮਾਨੜੇ (ਮਾਣੇ)। ਜ਼ੇਵਰ ਤਰੇਵਰ[1] ਵਿਸਰਿਆ।
ਵਿਸਰੇ ਕਜਲੇ ਸੁਰਖੀ ਮੇਦੀਆਂ। ਬੱਲਾ[2] ਬੈਂਸਰ ਵਿਸਰਿਆ।
ਦਰਦ ਅੰਦੇਸ਼ੇ ਦਿਲ ਦੀ ਮੂੜੀ[3]। ਬਿਆਕੁਲ ਜੌਹਰ ਵਿਸਰਿਆ।
ਦੈਰ[4] ਕਨਿਸ਼ਤ ਦਵਾਰਾ ਮੰਦਰ। ਮਸਜਦ ਮੰਬਰ ਵਿਸਰਿਆ।
ਹਕ[5] ਦੇ ਸ਼ਾਂਗੇ ਹਕਦੀ ਸੌਂਹ ਹੈ। ਖੈਰ ਭਲੀ ਸ਼ਰ ਵਿਸਰਿਆ।
ਹਰ ਵੇਲ੍ਹੇ ਹਰ ਯਾਦ ਅਸਾਨੂੰ। ਹੋਰ ਅਮਾਨ ਹਰ ਵਿਸਰਿਆ।
ਵੈਸਾਂ ਕੀਚ ਫ਼ਰੀਦ ਨ ਮੁੜਸਾਂ। ਸੁੰਜ[6] ਬਰਦਾ[7] ਡਰ ਵਿਸਰਿਆ।

## 14

ਕੋਈ ਮਾਹਣੂੰ[8] ਆਏ[9] ਮੈਂ ਯਾਰ ਦਾ। ਸਾਂਥੀ ਖੜਾ ਸਨੇਹੜਾ ਡੇਂਦਾ[10]।
ਇਸ਼ਕ ਨਹੀਂ ਹੈ ਤੀਰ ਬਲਾ ਦਾ। ਜ਼ੁਲਮੀਂ ਚੋਟ ਚਲੇਂਦਾ।
ਨਾਜ਼ ਅਦਾ ਕੁਝ ਕਰੇ ਨ ਟਾਲਾ। ਹੁਕਮੀ ਬਿਰਹੋਂ ਬਛੇਂਦਾ।
ਰਮਜ਼ ਰਮੂਜ਼ ਤੇ ਗੁਝੜੇ ਹਾਸੇ। ਸਭ ਕੁਝ ਦਰਦ ਸਝੇਂਦਾ।
ਸੋਜ਼ ਫ਼ਰਾਕ ਤੇ ਦਰਦ ਅੰਦੇਸ਼ੇ। ਤਨ ਮਨ ਫੂਕ ਜਲੇਂਦਾ।
ਹਰਗਿਜ਼ ਸੂਲ ਨ ਸਹਿੰਦੀ ਦਿਲੜੀ। ਯਾਰ ਐ ਬਾਰ[11] ਸਹੇਂਦਾ।
ਹਿਜਰ ਫ਼ਰੀਦ ਕੀਤੀ ਦਿਲ ਜ਼ਖ਼ਮੀ। ਦੋਸਤ ਨ ਮਰਹਮ ਲੈਂਦਾ[12]।

## 15

ਕਿਆ ਹਾਲ ਸੁਣਾਵਾਂ ਦਿਲ ਦਾ। ਕੋਈ ਮਹਰਮ ਰਾਜ਼ ਨ ਮਿਲਦਾ।
ਮੂੰਹ ਧੂੜ ਮਿਟੀ ਸਿਰ ਪਾਇਮ[13]। ਸਾਰਾ ਨੰਗ ਨਮੂਜ਼[14] ਵੰਜਾਇਮ[15]।
ਕੋਈ ਪੁਛਣ ਨ ਵੇਹੜੇ ਆਇਮ। ਹਥੋਂ ਉਲਟਾ ਆਲਮ[16] ਖਿਲਦਾ[17]।
ਆਇਆ ਬਾਰ ਬਿਰਹੋਂ ਸਿਰ ਬਾਰੀ। ਲਗੀ[18] ਹੂੰ ਹੂੰ ਸ਼ਹਿਰ ਖ਼੍ਵਾਰੀ[19]।
ਰੋਂਦੀ ਉਮਰ ਗੁਜ਼ਰੇਮ ਸਾਰੀ। ਨ ਪਾਇਮ ਡਸ[20] ਮਨਜ਼ਲ ਦਾ।

---

1. ਲਿਬਾਸ। 2. ਨੱਕ ਦੇ ਗਹਿਣਿਆਂ ਦੇ ਨਾਂ। 3. ਦੌਲਤ। 4. ਇਹ ਵੱਖਰੇ ਵੱਖਰੇ ਮਜ਼ਹਬਾਂ ਦੇ ਪੂਜਾ ਕਰਨ ਵਾਲੇ ਸਥਾਨ ਹਨ। 5. ਇਕ। 6. ਉਜਾੜ। 7. ਜੰਗਲ। 8. ਕਾਸਦ। 9. ਆਇਆ। 10. ਦਿੰਦਾ। 11. ਬੋਝ, ਭਾਰ। 12. ਲਾਉਂਦਾ। 13. ਲਾਈ ਹੈ। 14. ਨੰਗੋ ਨਮੂਸ। 15. ਗਵਾ ਲਿਆ ਹੈ। 16. ਦੁਨੀਆਂ। 17. ਹੱਸਦਾ ਹੈ, ਮਖ਼ੌਲ ਕਰਦਾ ਹੈ। 18. ਖ਼੍ਵਾਰੀ। 19. ਜ਼ਿੱਲਤ। 20. ਕੂਕੇ, ਦੱਸ, ਪਤਾ।

ਦਿਲ ਯਾਰ ਕੀਤੇ ਕੁਰਲਾਵੇ। ਤੜਫਾਵੇ ਤੇ ਗ਼ਮ ਖਾਵੇ।
ਡੁਖ ਪਾਵੇ ਸੂਲ ਨਿਭਾਵੇ। ਏਹੋ ਤੌਰ ਤੈਂਡੇ ਬੇਦਿਲ ਦਾ।
ਕਈ ਸਹੰਸ[1] ਤਬੀਬ[2] ਕਮਾਵਨ(ਣ)। ਸੈ ਪੁੜੀਆਂ ਝੋਲ ਪਲਾਵਨ(ਣ)।
ਮੈਡੇ ਦਿਲ ਦਾ ਭੇਦ ਨ ਪਾਵਨ(ਣ)। ਪਵੇ ਫਰਕ ਨਹੀ ਇਕ ਤਿਲ ਦਾ।
ਪੁਨੂੰ ਹੋਤੇ ਨ ਖੜ ਮੁਕਲਾਇਆ[3]। ਛਡ ਕਲੂੜੀ ਕੀਚ ਸਿਧਾਇਆ।
ਸੋਹਣੇ ਜਾਣ ਪਛਾਣ ਰੋਲਾਇਆ। ਕੂੜਾ ਉਜਰ ਨਭਾਇਮ ਘਿਲਦਾ[4]।
ਸੁਣ ਲੇਲਾ ਧਾਂਹ ਪੁਕਾਰੇ। ਤੈਂਡਾ ਮਜਨੂੰ ਜ਼ਾਰ[5] ਨਜ਼ਾਰੇ।
ਸੋਹਣਾ ਯਾਰ ਤੂਣੇ[6] ਹਿਕਵਾਰੇ। ਕਡੀ[7] ਚਾ ਪਰਦਾ ਮੁਹਮਲ[8] ਦਾ।
ਦਿਲ ਪ੍ਰੇਮ ਨਗਰ ਡੂੰ[9] ਤਾਂਘੇ। ਜਥਾਂ ਪੈਂਡੇ ਸਖਤ ਅੜਾਂਗੇ।
ਨਾਰਾਹ ਫ਼ਰੀਦਨ ਲਾਂਘੇ। ਪੰਧ ਬਹੂੰ ਮੁਸ਼ਕਲ ਦਾ।

## 16

ਮਾਰੂ[10] ਮਿਠਲ[11] ਵਲ ਮੁਖੜਾ ਛੁਪਾਇਆ। ਡੁਖੜੀਂ ਡੁਖਾਇਆ ਦਰਦੀ ਮੁੰਝਾਇਆ।
ਤਾਂਘੀ ਤਪਾਇਆ ਮੁੰਝੀ ਮੁਸਾਇਆ[12]। ਸੂਲੀ ਸਤਾਇਆ ਨੇੜ੍ਹੇ ਹਰਾਇਆ।
ਆਤਣ[13] ਨ ਭਾਵਾਂ ਸੰਗੀਨ[14] ਰੋਵਾਇਆ। ਧੋਤੀ[15] ਦਾ ਵੇੜਾ ਢੋਲਣ ਪਰਾਇਆ।
ਸੋਜੜੀ ਸੱਸੀ ਨੂੰ ਜਲਬੀਂ[16] ਰੁਲਾਇਆ। ਹੈ ਹੈ ਪੁਨਲ[17] ਵਲ ਫੇਰਾ ਨ ਪਾਇਆ।
ਪੂਰੀ ਪਰਾਈ ਦਿਲੜੀ ਨੂੰ ਤਾਇਆ। ਪੀੜੀ ਪੁਰਾਣੀ ਮੁਖੜਾ ਵੰਜਾਇਆ।
ਖ਼ੁਸ਼ੀਆਂ ਵਿਹਾਣੀਆਂ ਸਾਂਵਲ ਸਿਧਾਇਆ। ਗਲ ਗਿਆ ਫ਼ਰੀਦਾ ਜੋਬਨ ਅਜਾਇਆ।

## 17

ਮਾਣ ਮਹੀਂਦਾ ਚਾਕ। ਅਸਾਡੇ ਮਨ ਭਾਂਵਦਾ।
ਹਰਦਮ ਹੋਵੀਂ ਕੋਲ ਮੈਂਡੇ।
ਕਰ ਰਖਾਂ ਦਿਲ-ਪਾਕ[18], ਵਤਾਂ[19] ਗਲੱਕੜੀ[20] ਪਾਂਵਦਾ।
ਰਾਤੀਂ ਰੋਂਦੀ ਪਿੱਟਦੀਂ ਖਪਦੀਂ।
ਫਟ ਗਈ ਹਮ ਬਾਖ[21], ਕਿਉਂ ਗਲ ਨਹੀਂ ਲਾਂਵਦਾ।

---

1. ਹਜ਼ਾਰਾਂ। 2. ਵੈਦ। 3. ਵਿਦਾ ਕੀਤਾ। 4. ਊਂਘ, ਨੀਂਦ। 5. ਬੁਰੇ ਹਾਲ ਵਿਚ। 6. ਕਦੇ ਕਿਸੇ ਸਮੇਂ। 7. ਕਦੇ। 8. ਕਚਾਵਾ। 9. ਵੱਲ। 10. ਜ਼ੁਲਮ। 11. ਮਿੱਠਾ। 12. ਧੋਖਾ ਦਿੱਤਾ।13. ਤ੍ਰਿੰਞਣ। 14. ਸਹੇਲੀਆਂ। 15. ਚੁਗਲਖ਼ੋਰ 16. ਪਹਾੜ, ਥਲ। 17. ਪਨੂੰ। 18. ਇਕ ਪਵਿੱਤਰ ਜ਼ੇਵਰ। 19. ਫਿਰਦਾ ਰਿਹਾ। 20. ਗਲਵੱਕੜੀ। 21. ਪਹੁ ਫੁੱਟ ਗਈ।

ਸਾਂਵਣ ਸਹਿਜੋਂ ਮੇਘ ਮਲ੍ਹਾਰਾਂ।
ਆਈ ਮਿਲਣ ਦੀ ਮਦ ਸਾਖ[1], ਨੇਹੜਾ ਜੀੜਾ ਤਾਂਵਦਾ।
ਦਰਦੋਂ ਠਡਰੀਆਂ[2] ਸਾਹੀਂ ਕੱਢਦੀ।
ਰੋ ਰੋ ਡੇਵਾਂ[3] ਬਾਕ, ਡੁੱਖੜਾ ਅੰਗ ਨ ਮਾਂਵਦਾ।
ਨਾਲ ਫ਼ਰੀਦ ਦੇ ਸੱਚ ਨ ਕੀਤੋ।
ਆਵਣ ਦੀ ਗਿਓਂ ਆਖ, ਸੋ ਹੁਣ ਵਲ ਨਹੀਂ ਆਂਵਦਾ।

## 18

ਮੁਸਾਗ[4] ਮਲੇਂਦੀ ਦਾ ਗੁਜਰ ਗਿਆ ਡੇਂਹ[5] ਸਾਰਾ।
ਸ਼ਿੰਗਾਰ ਕਰੇਂਦੀ ਦਾ ਗੁਜਰ ਗਿਆ ਡੇਂਹ ਸਾਰਾ।
ਕਜਲਾ ਪਾਇਮ ਸੁਰਖੀ ਲਾਇਮ। ਕੀਤਮ ਯਾਰ ਵਸਾਰਾ।
ਕਾਗ ਉਡੇਂਦੀਂ ਉਮਰ ਵਿਹਾਣੀ। ਆਇਆ ਨ ਯਾਰ ਪਿਆਰਾ।
ਰੋਹ ਡੂੰਗਰ ਤੇ ਜੰਗਲ ਬੇਲਾ। ਰੋਲਿਅਮ ਸ਼ੌਕ ਆਵਾਰਾ।
ਹਿਕਦਮ ਐਸ਼ ਦੀ ਸੇਝ(ਜ) ਮਾਨਝਿਮ ਬਖ਼ਤ[6] ਨ ਡਿਤਝਮ ਵਾਰਾ।
ਪੜ੍ਹ ਬਿਸਮੱਲਾ ਘੋਲਿਅਮ ਸਰਕੂੰ। ਚਾਤਮ ਇਸ਼ਕ ਅਜਾਰਾ।
ਰਾਂਝਨ(ਣ) ਮੈਂਡਾ ਮੈਂ ਰਾਂਝਣ ਦੀ। ਰੋਜ਼ ਅਜ਼ਲ ਦਾ ਕਾਰਾ।
ਹਿਜਰ ਫ਼ਰੀਦਾ ਲੰਬੀ[7] ਲਾਈ। ਜਲ ਗਿਓਮ ਮੁਫ਼ਤ ਵਿਚਾਰਾ।

## 19

ਨਾਮ ਅੱਲਾ ਦੇ ਪਾਂਧਿੜਾ[8]। ਮੈਂਡਾ ਲੈ ਸਨੇਹੜਾ ਜਾ।
ਆਖੀਂ ਬਠ(ਭਠ)[9] ਘਤ ਦਰੋਹ[10] ਪ੍ਰੀਤ ਕੂੰ। ਯਾਰ ਨ ਵਟੜਾ ਲਾ।
ਜੀਵੇਂ ਜਿਵੇਂ ਕੰਡ ਡੇ ਗਿਆਹੀਂ। ਓਵੇਂ ਮੂੰਹ ਡੇ ਆ।
ਹੈ ਹੈ ਜ਼ਾਲਮ ਨੀਯੱਤ ਮੁਰਾਦੀ। ਥੋਲੇ[11] ਖੋਟ ਕਮਾ।
ਚਾਲੀਂ ਪੇਚ ਫਰੇਬੀਂ ਵਾਲੀ। ਢੋਲਣ ਰੀਤ ਵਟਾ।
ਕਰਕੇ ਸੰਗਤ ਸਾਂਗ[12] ਬੇਗਾਨੇ। ਬੈਠੂੰ ਮਨ ਪਰਚਾ[13]।
ਬਿਆ ਹੈ ਕੌਣ ਕਹੇਂਦਾ ਤੂੰ ਹੀ। ਸਾਡੇ ਬਾਰ[14] ਉਠਾ।

---

1. ਮੌਸਮ। 2. ਠੰਡੇ। 3. ਰੋਣ ਦੀ ਦਰਦਨਾਕ ਆਵਾਜ਼। 4. ਦੰਦਾਸਾ, ਹਾਰ ਸ਼ਿੰਗਾਰ ਕਰਨਾ। 5. ਦਿਨ। 6. ਕਿਸਮਤ। 7. ਅੱਗ। 8. ਰਾਹੀ, ਮੁਸਾਫ਼ਰ। 9. ਭੱਠ ਵਿਚ ਪਾ। 10. ਧਰੋਹ, ਫ਼ਰੇਬ। 11. ਥੋੜ੍ਹੇ। 12. ਨਾਲ। 13. ਮਨ ਖ਼ੁਸ਼ ਕਰ। 14. ਬੋਝ।

ਸੱਸ ਨੈਣਾਨਾਂ ਮਾਰਿਮ ਤਾਅਨੇ। ਮਿਹਣੇ ਡਿਓਮ ਮਾ।
ਆ ਕਰ ਮਾਹੀ ਦੀਦੀਂ[1] ਦੇਰੇ। ਦਿਲ ਵਿਚ ਝੋਕਾਂ ਲਾ।
ਨ ਕੱਢ ਗਾਲੀਂ ਨ ਦੇ ਮੰਦੜੇ[2]। ਵਾਤੋਂ ਸਮਝ ਅਲਾ[3]।
ਯਾਰੀ ਲਾਇਓ, ਲਾ ਨ ਜਾਤੋ। ਮਹਿਜ਼ ਨ ਆਇਓ ਡਾ[4]।
ਝੋਰ ਝੁਰਾਣੇ ਜਿੰਦ ਦਾ ਜੋਖੋਂ। ਡਿਤੜਸ[5] ਮਾਸ ਸੋਕਾ।
ਡਿਠੜੇ ਬਾਝੋਂ ਕਿਉਂ ਜਤਰਾਂ। ਬਿਰਹੋਂ ਲਗਾ ਹੱਡ ਤਾ।
ਸਖੜੀ ਨ ਡੇ ਯਾਰ ਉਲਾਂਭੇ। ਕਰ ਕੁਝ ਕਾਣ ਹਯਾ।
ਸੋਹਣੀ ਨਾਲ ਨਿਭਾਵੇ ਹਰ ਕੋਈ। ਕੋਝੀ ਨਾਲ ਨਿਭਾ।
ਜਲਦੀ ਆਵੀਂ ਨ ਚਿਰ ਲਾਵੀਂ। ਸਾਹ ਤੇ ਨਹਮ[6] ਵਿਸਾ।
ਡੇ ਕਰ ਸਾਡੀ ਬਾਂਹ ਸਰ੍ਹਾਂਦੀ। ਸੂਹੇ ਸੇਝ(ਜ) ਸੁਹਾ।
ਤੈ ਕਨ[7] ਸਾਂਵਲ ਦਿਲੜੀ ਆਪੇ। ਆਵੇਸਚਮ[8] ਸਰ ਚਾ।
ਬੇ ਠਾਈ ਗੁਜਰਾਨ ਨ ਭਲੀ। ਬਠ (ਭਠ) ਪਿਆ ਕੂੜ ਨਿਭਾ।
ਚਾੜ੍ਹੀ ਤੋੜ ਨ ਰਾਹ ਵਿਚ ਰੋਲੀਂ। ਰਖਣਾ ਯਾਦ ਵਫ਼ਾ।
ਅੰਗਨ ਫ਼ਰੀਦ ਦੇ ਭੂਰਲ[9] ਜਾਨੀ। ਸਹਿਜੋਂ ਆ ਪੌਂ[10] ਪਾ।

## 20

ਵਾਹ ਵਾਹ ਸੋਹਣੇ ਦਾ ਵਰਤਾਰਾ। ਹਰ ਸੂਰਤ ਵਿਚ ਕਰੇ ਉਤਾਰਾ (ਅਵਤਾਰਾ)।
ਹਿਕ ਜਾ ਚਾਵੇ ਇਸ਼ਕ ਇਜਾਰਾ। ਬਇ[11] ਜਾ ਡੇਵੇ ਹੁਸਨ ਉਧਾਰਾ।
ਓ ਮਾਲਕ ਮੈ ਅਦਨਾ ਸਗ[12] ਦਾ। ਹਰ ਸੂਰਤ ਵਿਚ ਮਿੱਠੜਾ ਲੱਗਦਾ।
ਮੈ ਕਿਆ ਮੋਹ ਲੇਇਸ ਮਨ ਜਗਦਾ। ਮਾਰੇਸ ਹਰ ਜਾ ਨਾਜ਼ ਨਕਾਰਾ[13]।
ਮੈਂ ਬੇ ਆਸ ਉਮੀਦ ਦਾ ਮਾਣਾ। ਹਰ ਕਸ ਨਾਕਸ[14] ਦੇ ਮਨ ਭਾਣਾ।
ਦੋਸਤ ਅਵੈੜਾ ਯਾਰ ਇਆਣਾ। ਹਰ ਇਕ ਦਿਲ ਕੂੰ ਲਗੇ ਪਿਆਰਾ।
ਜੋ ਮੈਂ ਵਾਂਗ ਬੁਝਾਰਤ ਬੁਝਦਾ। ਸੋ ਥੀਆ ਵਾਕਫ਼ ਸਾਰੀ ਗੁਝ ਦਾ।
ਹਰਗਿਜ਼ ਦਖ਼ਲ ਨਹੀਂ ਕਹੀਂ ਕੁਝਦਾ। ਜਾਣ ਨਜ਼ਾਰਾ ਯਾਰ ਦਾ ਸਾਰਾ।
ਚਰਣ ਗੁਰੂ ਦੇ ਸੀਸ ਨਵਾਈਂ। ਜੋ ਆਖੇ ਚੁਮ ਅਖੀਆਂ ਚਾਈਂ।
ਜੋਹਦ ਜਹਾਦ[15] ਦਾ ਬਾਰ ਉਠਾਈਂ। ਕਰਬ ਕਮਾਲ[16] ਹੈਈ ਮਤਲਬ ਬਾਰਾ।

---

1. ਨੈੜਾਂ ਦੇ ਡੇਰੇ। 2 ਬੁਰਾ ਭਲਾ ਨਾ ਕਹਿ। 3. ਆਖ। 4. ਤਰੀਕਾ। 5. ਦਿੱਤਾ। 6. ਮੈਨੂੰ ਨਹੀਂ। 7. ਤੇਰੇ ਕੋਲ। 8. ਵੇਚਿਆ। 9. ਭੂਰੇ ਰੰਗ ਦਾ ਪਿਆਰਾ 10. ਪੈਰ। 11. ਦੂਜੇ ਨੂੰ। 12. ਨਿਮਾਣੇ ਕੁੱਤੇ ਦਾ। 13. ਡੰਕਾ। 14. ਹਰ ਕਿਸੇ। 15. ਤਪੱਸਿਆ। 16. ਵੱਡੀ ਕਮਾਈ।

ਥੀ ਗੁਰ ਪੀਰ ਦਾ ਚੇਲਾ ਸੱਚਾ। ਨ ਹੋ ਕਦਮ ਹਟਾ ਕਰ ਕੱਚਾ।
ਬਿਰਹੋਂ ਕੜਾਹ ਚੜਿਆ ਮੱਚ ਮੱਚਿਆ। ਜਲ ਬਲ ਮਾਰ ਅਨਾ[1] ਦਾ ਨਾਅਰਾ।
ਜੋ ਕੋਈ ਰਖਸੀ ਐ ਗੁਨ(ਣ) ਚਾਰੇ। ਜੋ ਰਾਤੀ[2] ਜਗ[3] ਜੋਗ[4] ਜਗਾਰੇ[5]।
ਵੰਜ ਖ਼ੁਸ਼ ਵਸ ਸੀ ਸ਼ਾਮ ਦਵਾਰੇ। ਰਹਿਸੀ ਜਗਤ ਸੌਂ ਨਿਆਰਾ।
ਜਗਰਤ ਸੁਪਨਸ ਸਕੋਪਤ ਟੂਰੀਆ[6] (ਤੁਰੀਆ)। ਤੈਂਡੀ ਸੈਰ ਦੇ ਸਾਂਗੇ ਜੜਿਆ।
ਜੈਂਦਾ ਪੀਰ ਸੰਜਾਨੋਂ ਖੁੜਿਆ। ਫਿਰਸੀ ਥੀ ਚੌ ਗੁਠ ਆਵਾਰਾ।
ਤੂੰ ਇਹ ਸਮਝ ਸੰਜਾਨ ਨ ਛੋੜੀਂ। ਨਿਰਗੁਨ(ਣ) ਸਰਗੁਨ(ਣ) ਵਿਚ ਜਾ ਜੋੜੀਂ।
ਆਪਣੇ ਆਪ ਤੂੰ ਮੂੰਹ ਨ ਮੋੜੀਂ। ਸਬ ਹੈ ਰੂਪ ਸਰੂਪ ਤਿਹਾਰਾ।
ਚਾਰੋਂ ਬੇਦ ਬਦਾਂਤ ਪੁਕਾਰਣ। ਓਮ ਬ੍ਰਮ (ਬ੍ਰਹਮ) ਨਾਰਾਇਣ ਧਾਰਨ।
ਆਤਮ ਉਤਮ ਸਰੂਪ ਸਧਾਰਨ। ਦਵੈਤ ਫ਼ਰੀਦ ਹੈ ਜੂਠਾ (ਝੂਠਾ) ਲਹਿਰਾ।

## 21

ਹੈ! ਹੈ!! ਯਾਰ ਬਰੋਚਲ[7]। ਹਿਕ ਤਿਲ ਤਰਸ ਨ ਕੀਤਾ।
ਕਰਕੇ ਸਖਤ ਨਿਮਾਣੀ। ਅਪਨੇ(ਣ) ਨਾਲ ਨ ਨੀਤਾ[8]।
ਹਿਜਰ ਪਿਆਲਾ ਅਜ਼ਲੋਂ। ਮੈਂ ਮੁਠੜੀ ਲੋਪੀਤਾ।
ਜੈਂ ਡਿੰਹ ਸਜਨ(ਣ) ਸਿਧਾਏ। ਭੁਖੇ ਆਇਆ ਸੁਖ ਬੀਤਾ।
ਸੂਲ ਕੁਲੱਲੜਾ ਕੋੜਾ। ਲੂੰ ਲੂੰ ਰਗ ਰਗ ਸੀਤਾ।
ਅਸਲੋਂ ਮਹਜ ਵਿਸਾਰਿਉਸ। ਲਾ ਕਰ ਪਰਮ ਪਲੀਤਾ।
ਰੋਹ[9] ਫ਼ਰੀਦ ਲਤਾੜਾਂ। ਸ਼ਾਲਾ ਖਾਵਿਮ ਚੀਤਾ।

## 22

ਇਥਾਂ[10] ਮੈਂ ਮੁੱਠੜੀ ਜਿੰਦ ਜਾਨ ਬਲਬ[11]। ਓਤਾਂ ਖ਼ੁਸ਼ ਵਸਦਾ ਮੁਲਕ ਅਰੱਬ।
ਹਰ ਵੇਲੇ[12] ਯਾਰ ਦੀ ਤਾਂਘ ਲਗੀ। ਸੁੰਜੇ ਸੀਨੇ ਸਿਕ ਦੀ ਸਾਂਗ ਲਗੀ।
ਡੁਖੀ ਦਿਲੜੀ ਦੇ ਹੱਥ ਟਾਂਘ[13] ਲਗੀ। ਥੈ ਮਿਲ ਮਿਲ ਸੂਲ ਸਮੇਲੇ[14] ਸਬ।
ਤਤੀ ਥੀ ਜੋਗਣ ਚੌਧਾਰ[15] ਫਿਰਾਂ। ਹਿੰਦ ਸਿੰਧ ਪੰਜਾਬ ਤੇ ਮਾੜ ਫਿਰਾਂ।
ਸੁੰਜ ਬਾਰ[16] ਤੇ ਸ਼ਹਿਰ ਬਾਜ਼ਾਰ ਫਿਰਾਂ। ਮਤਾਂ ਯਾਰ ਮਿਲਮ[17] ਕਹੀ ਸਾਂਗ[18] ਸਬਬ।

---

1. ਖ਼ੁਦੀ। 2. ਵਾਸ਼ਨਾਵਾਂ 'ਤੇ ਕਾਬੂ। 3. ਯੱਗ। 4. ਯੋਗ ਸਾਧਨਾ। 5. ਰਾਤ ਦਾ ਜਗਰਾਤਾ। 6. ਚਾਰ ਅਵਸਥਾਵਾਂ। 7. ਬਲੋਚ 8. ਲੈ ਕੇ ਗਿਆ। 9. ਪਹਾੜ। 10. ਇਥੇ। 11. ਮਰਨ ਕਰੀਬ, ਜਿੰਦ ਲਬਾਂ ਉੱਤੇ। 12. ਵੇਲੇ। 13. ਓਟ ਆਸਰਾ। 14. ਸਭ ਦੁੱਖ ਦਰਦ ਇਕੱਠੇ ਹੋ ਗਏ ਹਨ। 15. ਚਾਰੇ ਪਾਸੇ। 16. ਸੁੰਞੇ ਜੰਗਲ। 17. ਮੈਨੂੰ ਮਿਲੇ। 18. ਹੀਲਾ, ਬਹਾਨਾ।

ਜੈਂ ਡਿੰਹ ਦਾ ਨੇਂਹ ਦੇ ਸ਼ੀਂਹ ਫੱਟਿਆ[1]। ਲਗੀ ਨੇਸ਼ ਡੁਖਾਦੀ[1] ਐਸ਼ ਘਟਿਆ।
ਸਭ ਜੋਬਨ ਜੋਸ਼ ਖਰੋਸ਼ ਹੱਟਿਆ। ਸੁਖ ਸੜ ਗਏ ਮਰ ਗਈ ਤਰ੍ਹਾ ਤਰਬਾ[3]।
ਤੋੜ ਧਕੜੇ ਧੋੜੇ ਖਾਂਦੜੀ ਹਾਂ। ਤੈਂਡੇ ਨਾਮ ਤੋਂ ਮੁਫ਼ਤ ਵਕਾਂਦੜੀ ਹਾਂ।
ਤੈਂਡੀ ਬਾਂਦੀਆਂ ਦੀ ਮੈਂ ਬਾਂਦੜੀ ਹਾਂ। ਹੈ ਦਰ ਦਿਆਂ ਕੁਤਿਆਂ ਨਾਲ ਅਦਬ।
ਵਾਹ ! ਸੋਹਣਾ ਢੋਲਨ(ਣ) ਯਾਰ ਸਜਨ(ਣ)। ਵਾਹ ਸਾਂਵਲ ਹੋਤ[4] ਹਜਾਜ਼[5] ਵਤਨ।
ਆ ਡੇਖ ਫ਼ਰੀਦ ਦਾ ਬੈਤ ਹਜ਼ਨ[6]। ਹਿਮ ਰੋਜ਼ ਅਜ਼ਲ ਦੀ ਤਾਂਘ ਤਲਬ।

## 23

ਸੁਣ ਸਮਝੜੇ ਜ਼ਾਹੇਦ ਜਾਹਦ[7] ਤੂੰ। ਹਿਨ ਇਸ਼ਕ ਦੇ ਏ ਕਲਮਾਤ[8] ਅਜਬ।
ਹੈ ਗਾਲ੍ਹ[9] ਅਜਬ ਹੈ ਹਾਲ ਅਜਬ। ਹੈ ਚਾਲ ਅਜਬ ਹੈ ਘਾਤ ਅਜਬ।
ਹੈ ਜ਼ੌਕ[10] ਅਜਬ ਹੈ ਸ਼ੌਕ ਅਜਬ। ਹੈ ਐਨ ਅਜਬ ਹੈ ਬੈਨ ਅਜਬ।
ਹੈ ਜ਼ਿਕਰ ਅਜਬ ਹੈ ਫ਼ਿਕਰ ਅਜਬ। ਹੈ ਨਫ਼ੀ ਅਜਬ ਅਸਬਾਤ ਅਜਬ।
ਕੁਲ ਤਾਂਘ ਤਲਬ ਮਫ਼ਕੂਦ[11] ਕਰਨ। ਸਭ ਸੂਰਤ ਹੱਕ ਮਸਜੂਦ[12] ਕਰਨ।
ਥੀ ਬਾਜ਼ਲ[13] ਤਰਕ ਵਜੂਦ[14] ਕਰਨ। ਸਕ ਸੌਮ ਸਲਵਾਤ ਜ਼ਕਵਾਤ[15] ਅਜਬ।
ਹਿਕਮਾਤ ਅਜਬ ਸੁਬਹਾਤ ਅਜਬ। ਦਰਜਾਤ[16] ਅਜਬ ਦਰਕਾਤ[17] ਅਜਬ।
ਆਯਾਤ ਅਜਬ ਤਾਆਤ ਅਜਬ। ਤਾਗ਼ੂਤ ਤੇ ਲਾਤ ਮਨਾਤ[18] ਅਜਬ।
ਹਿਕ ਜਾਤੋਂ ਸਹੰਸ ਜ਼ਵਾਤ ਅਜਬ। ਇਸਮਾ ਅਫਆਲ[19] ਸਿਫ਼ਾਤ ਅਜਬ।
ਖ਼ੁਸ਼ ਖਿਜ਼ਰ ਦੇ ਫਲਸਫਿਆਤ ਅਜਬ। ਜ਼ੁਲਮਾਤ[20] ਤੇ ਆਬ ਹਯਾਤ ਅਜਬ।
ਠੱਪ ਫਿਕ ਅਸੂਲ ਅਕਾਇਦ ਨੂੰ। ਰਖ ਮਿਲਤ ਇਬਨੁਲ[21] ਅਰਬੀ ਦੀ।
ਹੈ ਦਿਲੜੀ ਗੌਰੋਂ ਪਾਕ ਤੇਰੀ । ਮਿਸਬਾਹ[22] ਅਜਬ ਮਸਕਵਾਤ[23] ਅਜਬ।
ਹਰਕਾਤ ਅਜਬ, ਸੁਕਨਾਤ ਅਜਬ। ਅਸ਼ਗ਼ਾਲ[24] ਅਜਬ ਔਕਾਤ ਅਜਬ।

---

1. ਇਸ਼ਕ ਦੇ ਸ਼ੇਰ ਨੇ ਜ਼ਖ਼ਮੀ ਕੀਤਾ। 2. ਦੁੱਖਾਂ ਦੀ ਨਹੁੰਦਰ। 3. ਖ਼ੁਸ਼ੀ ਦਾ ਢੰਗ। 4. ਪੁਨੂੰ। 5. ਅਰਬ ਵਾਸੀ। 6. ਗ਼ਮ ਖ਼ਾਨਾ। 7. ਸਾਧਕ, ਜਗਿਆਸੂ। 8. ਕਲਮੇ। 9. ਗੱਲ। 10. ਸੁਹਜ ਸੁਆਦ। 11. ਤਰਕ ਕਰ ਦਿੰਦੇ ਹਨ। 12. ਨਮਸਕਾਰ ਕਰਦੇ ਹਨ। 13. ਸਖ਼ਾਵਤ। 14. ਹੋਂਦ। 15. ਰੋਜ਼ਾ, ਨਮਾਜ਼, ਜ਼ਕਾਤ। 16. ਟੀਚਾ, ਨਿਸ਼ਾਨਾ। 17. ਨਰਕ ਦੇ ਤੱਬਕੇ। 18. ਅਰਬਾਂ ਦੇ ਪੁਰਾਣੇ ਬੁਤਾਂ ਦੇ ਨਾਂ। 19. ਕੰਮ, ਕਾਰਨਾਮੇ। 20. ਹਨੇਰਾ ਜਿਸ ਵਿਚ ਅੰਮ੍ਰਿਤ ਹੈ। 21. ਫ਼ਲਸਫ਼ੇ ਦਾ ਮਹਾਨ ਵਿਦਵਾਨ। 22. ਹਾਦੀਸ ਦੀ ਪੁਸਤਕ, ਚਿਰਾਗ਼। 23. ਹਦੀਸ ਦੀ ਪੁਸਤਕ ਦਾ ਨਾਂ। 24. ਸ਼ੁਗਲ ਦਾ ਬਹੁਵਚਨ।

ਔਰਾਦ ਅਜਬ ਦਾਵਾਤ ਅਜਬ। ਸਾਆਤ ਅਜਬ ਡੇਹ ਰਾਤ ਅਜਬ।
ਲਾ ਯਦਰਕਹੁਲ ਅਬਸਾਰ ਅਜਬ। ਲਾਯਹਜ਼ਾ ਅਲਸ਼ਕਾਲ ਅਜਬ।
ਹੈ ਬਹਿਰ ਅਜਬ ਹੈ ਲਹਿਰ ਅਜਬ। ਹੈ ਨਹਿਰ ਅਜਬ ਕਤਰਾਤ ਅਜਬ।
ਆਫ਼ਾਤ ਅਜਬ ਖਦਸ਼ਾਤ ਅਜਬ। ਸਦਮਾਤ ਅਜਬ ਹਸਰਾਤ ਅਜਬ।
ਵਾਹ ਜਜ਼ਬਭਹ ਮਿਨ ਜਜ਼ਬਾਤ ਅਜਬ। ਰਾਹਾਤ[1] ਅਜਬ ਲੱਜ਼ਾਤ ਅਜਬ।
ਨਾਸੂਤ[2] ਅਜਬ ਮਲਕੂਤ[2] ਅਜਬ। ਜਬਰੂਤ[2] ਅਜਬ ਲਾਹੂਤ[2] ਅਜਬ।
ਤਲਬੀਸ[3] ਅਜਬ ਤਾਨੀਸ[4] ਅਜਬ। ਤਕਦੀਸ[5] ਅਜਬ ਸਤਵਾਤ ਅਜਬ।
ਅਵਹਾਮ[6] ਅਜਬ ਇਲਹਾਮ ਅਜਬ। ਐਲਾਮ[7] ਅਜਬ ਇਲਹਾਮ ਅਜਬ।
ਹਮਜ਼ਾਤ ਅਜਬ ਖ਼ਤਰਾਤ ਅਜਬ। ਲਮਹਾਤ ਅਜਬ ਸ਼ਤਹਾਤ[8] ਅਜਬ।
ਹੈ ਕੁਰਬ ਅਜਬ ਹੈ ਬੋਅਦ ਅਜਬ। ਹੈ ਵਸਲ ਅਜਬ ਹੈ ਫਸਲ ਅਜਬ।
ਹੈ ਕਹਿਰ ਹਿਜਾਬ ਅਕਾਬ[9] ਅਜਬ। ਹੈ ਲੁਤਫ਼ ਨਜਾਤ ਸਬਾਤ[10] ਅਜਬ।
ਅਬਦਾਲ[11] ਅਜਬ ਔਤਾਦ[11] ਅਜਬ। ਅਕਤਾਬ[11] ਅਜਬ ਅਫਰਾਦ[11] ਅਜਬ।
ਤਹਕੀਕ ਅਜਬ ਤਸਦੀਕ ਅਜਬ। ਤਕਲੀਦ ਅਦੂਲ ਸਕਾਤ[12] ਅਜਬ।
ਹੈ ਕਲਬ[13] ਅਜਬ ਹੈ ਸਿੱਰ ਅਜਬ। ਹੈ ਨਫਸ ਅਜਬ ਹੈ ਰੂਹ ਅਜਬ।
ਹੈ ਹਰਮ ਅਜਬ ਅਹਿਰਾਮ ਅਜਬ। ਹਜਾਜ ਅਜਬ ਇਰਫ਼ਾਤ ਅਜਬ।
ਜਬਰੀਲ ਅਜਬ ਤਨਜ਼ੀਲ[14] ਅਜਬ। ਤਰਤੀਲ[15] ਅਜਬ ਤਾਮੀਲ[16] ਅਜਬ।
ਹੈ ਜ਼ੁਹਰ[17] ਅਜਬ ਤਫ਼ਸੀਰ ਅਜਬ। ਹੈ ਬਤਨ ਤੇ ਤਾਵਾਲਤ ਅਜਬ।
ਹੈ ਕਿਬਰ ਤੇ ਫ਼ਖ਼ਰ ਗ਼ਰੂਰ ਅਜਬ। ਹੈ ਨਾਰ ਅਜਬ ਹੈ ਨੂਰ ਅਜਬ।
ਹੈ ਨਖਲ ਅਜਬ ਹੈ ਤੂਰ ਅਜਬ। ਹੈ ਮੂਸਾ ਤੇ ਮੀਕਾਤ[18] ਅਜਬ।
ਆਗਾਜ਼ ਅਜਬ ਅੰਜਾਮ ਅਜਬ। ਹੈ ਸ਼ਾਮ ਅਜਬ ਪ੍ਰਭਾਤ ਅਜਬ।
ਹੈ ਸ਼ਮਸ ਤੇ ਮਦਾਲਜੁਲ ਅਜਬ। ਹੈ ਅਕਸ ਅਜਬ ਜ਼ੱਰਾਤ ਅਜਬ।
ਹੈ ਤਰ੍ਹਾਂ ਕਿਆਮ ਕਊਦ[19] ਅਜਬ। ਹੈ ਵਜਾ ਰਕੂ ਸਜੂਦ ਅਜਬ।
ਹੈ ਸ਼ਫਾਅ ਅਜਬ ਹੈ ਵਤਰ ਅਜਬ। ਅਰਕਾਨ[20] ਅਜਬ ਰਕਆਤ ਅਜਬ।
ਨਫ਼ਕਾਤ[21] ਅਜਬ ਸਦਕਾਤ ਅਜਬ। ਖ਼ੈਰਾਤ ਅਜਬ ਹਸਨਾਤ[22] ਅਜਬ।

---

1. ਆਰਾਮ। 2. ਚਾਰ ਵੱਖਰੇ ਵੱਖਰੇ ਆਲਮ ਹਨ। 3. ਧੋਖਾ ਦੇਣਾ। 4. ਉਨਸ ਪ੍ਰਾਪਤ ਕਰਨਾ। 5. ਪਵਿੱਤਰ। 6. ਵਹਿਮ। 7. ਸ਼ੁਰੂ ਦੀ ਵਾਰਦਾਤ। 8. ਜਜ਼ਬੇ ਵਿਚ ਸ਼ਰ੍ਹਾ ਦੇ ਵਿਰੁੱਧ ਨਿਕਲੇ ਸ਼ਬਦ।9. ਸਜ਼ਾ। 10. ਰਹਿਣ ਦਾ ਸਥਾਨ। 11. ਸੂਫ਼ੀ ਮਤ ਦੇ ਦਰਜੇ ਅਤੇ ਸੂਫ਼ੀਆਂ ਦੇ ਰੂਹਾਨੀ ਕਮਾਲ ਦੇ ਦਰਜੇ। 12. ਭਰੋਸੇ ਯੋਗ। 13. ਧੜ। 14. ਕੁਰਾਨ ਮਜੀਦ। 15. ਪੜ੍ਹਨਾ। 16. ਅਮਲ ਕਰਨਾ। 17. ਜ਼ਾਹਿਰ। 18. ਵਾਅਦਾ। 19. ਇਬਾਦਤ ਕਰਨ ਲਈ ਬੈਠਣਾ। 20. ਰੁਕਣ ਦਾ ਬਹੁਵਚਨ। 21. ਖ਼ਰਚ। 22. ਖ਼ੂਬੀਆਂ।

ਹੈ ਦੁਨੀਆ ਅਸਲ ਅਹਾਦ ਅਜਬ। ਹੈ ਦੀਨ ਅਲੂਫ ਮਾਅਤ ਅਜਬ।
ਹੈ ਦੋਜ਼ਖ਼ ਤਬਕਾਤ ਅਜਬ। ਹੈ ਜਨਤ ਸਬਾਅ ਸਿਫਾਤ[1] ਅਜਬ।
ਅਸੀਆਨ[2] ਅਜਬ ਅਸਾਤ[2] ਅਜਬ। ਇਬਰਾਰ[3] ਤੇ ਬਾਕੀਆਤ ਅਜਬ।
ਵਾਲਲੀਲ[4] ਹੈ ਰਮਜ਼ ਬਤੂਨ[4] ਅਜਬ। ਵਾਲਕਲਮ ਅਜਬ ਹੈ ਨੂਨ[4] ਅਜਬ।
ਵਾਲਤੈਨ[5] ਤੇ ਵਾਲਜ਼ੈਤਨ[5] ਅਜਬ। ਵਾਲਸ਼ਮਸ਼ ਤੇ ਵਾਲਸਿਫ਼ਾਤ ਅਜਬ।
ਮਿਨ ਈਨ ਅਲੀ ਈਂ ਅਸਤ ਅਜਬ। ਮਾ ਅਲ ਹਾਸਲ ਫੀ ਅਲ ਬੀਨ ਅਸਤ ਅਜਬ।
ਮਿਨ ਇਲਮ ਮਾਲੀ ਅਲ ਐਨ ਅਸਤ ਅਜਬ। ਇਸਰਾਰ ਰਮੂਜ਼ ਨੁਕਾਤ ਅਜਬ।
ਘਰ ਬਾਰ ਡਿਸੇ ਬਰ ਬਾਰ[6] ਅਸਾਂ। ਗਏ ਵਿਸਰ ਸਭੋ ਕੰਮ ਕਾਰ ਅਸਾਂ।
ਲਾਚਾਰ ਤੇ ਜ਼ਾਰ ਨਜ਼ਾਰ ਅਸਾਂ। ਵਾਹ ਡਿਤੜੀ ਬਿਰਹੋਂ ਬਹਾਤ ਅਜਬ।
ਹਿਕ ਪਾਸੋਂ ਨਾਜ਼ ਨਵਾਜ਼ ਅਜਬ। ਪੈ ਪਾਸੋਂ ਇਜਜ਼ ਨਿਆਜ਼ ਅਜਬ।
ਹੈ ਸੋਜ਼ ਅਜਬ ਹੈ ਸਾਜ਼ ਅਜਬ। ਹੈ ਘੁੰਡ ਅਜਬ ਹੈ ਝਾਤ ਅਜਬ।
ਵਾਹ ਆਲਮ ਹੁਸਨ ਆਬਾਦ ਅਜਬ। ਵਿਚ ਸੋਹਣਿਆਂ ਦਾ ਬੇਦਾਦ ਅਜਬ।
ਲੁਟੀ ਦਿਲੜੀ ਦੀ ਫਰਿਆਦ ਅਜਬ। ਮੁਠੀਆਂ[7] ਅੱਖੀਆਂ ਦੀ ਬਰਸਾਤ ਅਜਬ।
ਹਰ ਆਨ ਅਹੱਦ ਡੋਂ ਧਿਆਨ ਧਰੋ। ਹੈ ਬੇਸ਼ਕ ਦੀਨ ਈਮਾਨ ਇਹੋ।
ਦਿਲ ਨਾਲ ਫ਼ਰੀਦ ਦਾ ਵਾਅਜ਼[8] ਸੁਣੋ। ਸੌ ਬਾਤ ਦੀ ਹੈ ਹਿਕ ਬਾਤ ਅਜਬ।

## 24

ਕਸਮ ਖ਼ੁਦਾ ਦੀ ਕਸਮ ਨਬੀ ਦੀ। ਇਸ਼ਕ ਹੈ ਚੀਜ਼ ਲਜ਼ੀਜ਼[9] ਅਜੀਬ।
ਨਫ਼ਸੀ ਖ਼ਲਤ ਹੈ ਤੂਣੇ ਗ਼ਾਲਿਬ[10]। ਪਰ ਮਾਯੂਸ[11] ਨ ਥੀਵੀਂ ਤਾਲਬ।
ਪੀਰ-ਏ-ਮਗ਼ਾਂ[12] ਹੈ ਖ਼ਾਸ ਤਬੀਬ।
ਲੱਖ ਲੱਖ ਸੂਲ ਹਾਜ਼ਾਰਾਂ ਝੁਖੜੇ। ਸੌ ਸੌ ਸ਼ੁਕਰ ਜੋ ਆਇਮ ਪੁਖੜੇ।
ਬੇਸ਼ੱਕ ਜ਼ਰਬ ਹਬੀਬ ਜ਼ਬੀਬ।
ਉਮਰ ਨਿਭਾਇਮ ਸੜਦੀਂ ਦੁਖਦੀਂ। ਤਪਦੀਂ ਖਪਦੀਂ ਭੁਖਦੀਂ, ਜੁਖਦੀਂ।
ਪਲੜੇ ਪੈਇਮ ਨਸੀਬ ਯਸੀਬ।

---

1. ਸੱਤ ਸਿਫ਼ਤਾਂ ਵਾਲੀ ਬਹਿਸ਼ਤ। 2. ਗੁਨਾਹ। 3. ਨੇਕ ਪੁਰਸ਼। 4. ਕੁਰਾਨੀ ਹਾਲਤਾਂ ਅਜੀਬ ਰੂਹਾਨੀ ਲੁਤਫ਼ ਰੱਖਦੀਆਂ ਹਨ। 5. ਕੁਰਾਨ ਮਜੀਦ ਦੀਆਂ ਸੂਰਤਾਂ। 6. ਜੰਗਲ ਤੇ ਥਲ। 7. ਮੰਦੀ ਹਾਲਤ 8. ਨਸੀਹਤ 9. ਸੁਆਦਲਾ। 10. ਜ਼ਬਰਦਸਤ। 11. ਉਦਾਸ, ਨਿਰਾਸ਼, ਨਾ-ਉਮੀਦ। 12. ਮੁਰਸ਼ਦ, ਆਗੂ, ਗੁਰੂ।

ਥੀ ਅਣ ਸੂਹਾਂ ਮੂੰਹ ਨ ਲਾਵੇ। ਜੇ ਲੁਕ ਡੇਖਾਂ ਘੂੰਗਟ ਪਾਵੇ।
ਤੂਣੇ ਵਸ ਦਮ ਸਖ਼ਤ ਕਰੀਬ।
ਹਰਦਮ ਉਸ ਦੀ ਪਿਆਸ ਅਸੀਸੇ[1]। ਮੈਂ ਲੋਂਹਾ ਓ ਮਿਕਨਾ ਤੀਸੇ।
ਇਨਅਲਕਲਬ ਇਬੰਜੂ ਨੇਯੀਬ।
ਸੱਰ ਮਕਤੂਮ[2] ਮੁਇੱਮਾ ਜੱਈਅਦ[3]। ਦੁਨੀਆਂ ਤੂੰ ਖ਼ੁਦ ਚੁਣਿਆ ਸੱਯਦ।
ਜੌਂਕ ਨਮਾਜ਼[4] ਨਸਾ ਤੇ[5] ਤਯੀਬ[6]।
ਮੈਂ ਮਸਕੀਨ ਫ਼ਰੀਦ ਨਮਾਣਾ। ਧੂਤਾ[7] ਪਾੜਾ[8] ਯਾਰ ਅਯਾਣਾ।
ਸੌ ਸੌ ਵੇੜ੍ਹੇ ਵਸ ਰਕੀਬ[9]।

## 25

ਪਿਆ ਇਸ਼ਕ ਅਸਾਡੀ ਆਨ(ਣ) ਸੰਗਤ। ਗਈ ਸ਼ਦਮਦ ਜ਼ੇਰ[10] ਜਬਰ ਦੀ ਭੱਤ।
ਸਭਿ ਵਿਸਰੇ ਇਲਮ ਅਲੂਮ[11] ਅਸਾਂ। ਕੁਲ ਭੁਲ ਗਏ ਰਸਮ ਰਸੂਮ[12] ਅਸਾਂ।
ਹੈ ਬਾਕੀ ਦਰਦ ਦੀ ਧੂਮ ਅਸਾਂ। ਪਏ ਬਿਰਹੋਂ ਦੀ ਯਾਦ ਰਹਿਉਸੇ ਗਤ[13]।
ਇਨ੍ਹਾਂ ਜੂਠਿਆਂ ਗੈਰਾਂ ਵੈਰੀਆਂ ਤੋਂ। ਇਨ੍ਹਾਂ ਕੂੜਿਆਂ ਖੇੜਿਆਂ ਭੇੜੀਆਂ ਤੋਂ।
ਇਨ੍ਹਾਂ ਕੋਝਿਆਂ ਗੇੜਿਆਂ ਪੇੜਿਆਂ ਤੋਂ। ਹਰ ਵੇਲ੍ਹੇ ਯਾਰ ਬਿਨਮ ਡਤਪਤ[14]।
ਕਰ ਸਬਰ ਤੇ ਸ਼ੁਕਰ ਸ਼ਕਾਇਤ ਤੇ। ਰਖ ਆਸ ਉਮੀਦ ਇਨਾਇਤ[15] ਤੇ।
ਪਏ ਫ਼ਖ਼ਰ ਦੀ ਫ਼ਕਰ ਵਲਾਇਤ ਤੇ। ਡੇਂਹ ਰਾਤੀਂ ਦਿਲੜੀ ਡਿਓਿਮ ਮਤ।
ਮੁਠੀ ਗਿਲੜੀਂ[16] ਸ਼ਹਿਰ ਵਿਖੋਹੀਂ ਦੀ। ਤੱਤੀ ਮੁਲਕ ਮਲਾਮਤ ਡੋਹੀਂ ਦੀ।
ਮੁੰਜੀ ਰੋਹੀ ਰਾਵੇ ਰੋਹੀਂ ਦੀ। ਡਿਤੀ ਖ਼ਲਅਤ ਯਾਰ ਬਰੋਚਲ ਜਤ[17]।
ਨਿਤ ਖਾਵਾਂ ਝੁਖੜੀਂ ਤੂੰ ਮੁਕ ਲਤ। ਹਾਂ! ਆਖਨ(ਣ) ਨੇੜਾ ਲੈਸੀਂ ਵਤ।
ਕਡੀਂ ਵੋਏ[18] ਤੋਏ ਤੇ ਕਡੀਂ ਕਰਨ ਹਟ ਹਟ। ਡੇ ਡਰ ਕੇ[19] ਖ਼ੂਬ ਨਪੀੜਨ[20] ਸਤ[21]।
ਸਟ ਕਲ੍ਹੜੀ ਯਾਰ ਫਰੀਦ ਗਿਆ। ਇਹੋ ਹਾਲ ਨਮਾਣੀ ਨਾਲ ਥੀਆ।
ਫਰਿਆਦ ਕਰਾਂ ਕਰ ਯਾਦ ਪੀਆ[22]। ਹੱਥ ਮਲ ਮਲ ਬੈਠੀ ਰੋਵਾਂ ਰੱਤ[23]।

---

1. ਉਮੀਦ, ਇੰਤਜ਼ਾਰ। 2. ਗੁੱਝਾ ਭੇਦ। 3. ਮਜ਼ਬੂਤ। 4. ਬੰਦਗੀ ਦਾ ਸੁਆਦ। 5. ਇਸਤਰੀ। 6. ਖ਼ੁਸ਼ਬੂ। 7. ਚੁਗ਼ਲਖ਼ੋਰ। 8. ਪੜੋਸੀ। 9. ਦੁਸ਼ਮਣ। 10. ਫ਼ਾਰਸੀ ਦੀਆਂ ਲਗਾਂ। 11. ਇਲਮ ਦਾ ਬਹੁਵਚਨ। 12. ਰਸਮਾਂ। 13. ਸੁਰ। 14. ਸਫ਼ਾਈ। 15. ਮਿਹਰਬਾਨੀ, ਕ੍ਰਿਪਾ। 16. ਗਿਲੇ-ਸ਼ਿਕਵੇ। 17. ਪ੍ਰੀਤਮ, ਪੁਨੂੰ। 18. ਤੂੰ-ਤੂੰ ਮੈਂ-ਮੈਂ, ਲੜਾਈ। 19. ਧਮਕੀਆਂ। 20. ਨਚੋੜਨ। 21. ਤਾਕਤ, ਰਸ। 22. ਪ੍ਰੀਤਮ। 23. ਲਹੂ ਦੇ ਹੰਝੂ ਰੋਨੀ ਹਾਂ।

## 26

ਮੈਡਾ ਮਿੱਠੜਾ ਮਾਂਹਣੂ ਕਾਕਜਾ[1]। ਸ਼ਾਲਾ ਰਾਣਾ ਇੰਦਮ ਰਾਤ।
ਤੈਡੀ ਸਿਕ ਦੇ ਕਾਣ[2] ਸੁਤੀਹਮ। ਸੌਮਲ ਕੂੰ ਘਿਨ ਸਾਂਤ[3]।
ਫੇਰ ਸੁਹਾਈਂ ਜੈਦੀਂ ਮਾੜੀਆਂ। ਤੋੜੀਂ ਡੇਹੇ ਛੇ ਸਾਤ।
ਸੱਚ ਡੱਸ ਜੋ ਕੁਝ ਕੀਤੀ ਏਹਾ। ਮਾੜਦੀ ਹਈ ਮਰਜਾਤ[4]।
ਕਾਕ ਕੰਧਨ ਤੇ ਰਲ ਮਿਲ ਮਾਣੂੰ। ਸਾਵਣ ਦੀ ਬਰਸਾਤ।
ਕਹੀਂ ਵਟੜੀ[5] ਵੈਹ ਗਿਉਹਾਂ। ਤੇ ਵਲ ਨ ਪਾਇਓ ਝਾਤ।
ਗ਼ਮ ਦਾ ਹਾਲ ਸੁਣਾਵਾਂ ਕਿਵੇਂ। ਸੌ ਡੁਖ ਤੇ ਹਿੱਕ ਵਾਤ।
ਕਾਂਗਲ[6] ਖੰਡ ਦੀਆਂ ਚੂਰੀਆਂ ਡੇਸਾਂ। ਕਰ ਕੋਈ ਮਿਲਣ ਦੀ ਬਾਤ।
ਪੀਤ ਪੱਠੇ[7] ਨਿਤ ਦਰਦ ਕਸਾਲੇ। ਵਾਹ ਡਾਤੇ ਦੀ ਡਾਤ।
ਡੇਂਹ[8] ਬਣੇ ਰੋ ਰਾਤੀਂ ਕੀਤੁਮ। ਰਾਤੀਂ ਕਈ ਪ੍ਰਭਾਤ।
ਮੁੰਝ[9] ਸਲਾਲ ਫ਼ਰੀਦ ਮਿਲਿਓਸੇ। ਅਜ਼ਲੋਂ ਬਿਰਹੋਂ ਬਰਾਤ।

## 27

ਪੁਨਲ ਥੀਵੀਂ ਪਾਂਧੀ ਯਾਰਾ। ਛੱਡ ਕੇ ਕੱਲੜੀ ਬਰ ਵਿਚ।
ਹਰ ਦਮ ਵਤਾਂ ਦਰਮਾਦੀ ਯਾਰਾ। ਸੈ ਸੈ ਰੋਗ ਅੰਦਰ ਵਿਚ।
ਪੀਤ ਨ ਪਾਲੀ ਸਰ ਦੇ ਵਾਲੀ। ਤੂਲ ਨਿਹਾਲੀ[10] ਰੋਲੇਸ ਖਾਲੀ।
ਦਿਲ ਦਰਦੋਂ ਕੁਰਲਾਂਦੀ ਯਾਰਾ। ਮੂੰਹ ਪਲੜੁ ਘਰ ਘਰ ਵਿਚ।
ਰਖਦੀ ਆਸ ਉਮੀਦ ਹਜ਼ਾਰਾਂ। ਆਖ਼ਰ ਹਿਕ ਡੈਂਹ ਮੋੜ ਮਹਾਰਾਂ।
ਹੋਤ ਥੀਸਮ ਆ ਕਾਂਧੀ ਯਾਰਾ। ਨਸਮ[11] ਤੋੜ ਕਬਰ ਵਿਚ।
ਸੂਲ ਦੇ ਸਿਹਰੇ ਸੋਜ਼ ਦੇ ਗਾਨੇ(ਣ)। ਮੁੰਝ ਦੇ ਹਾਰ ਡੁਖਾਂ ਦੇ ਗਹਿਣੇ।
ਦਰਦੀ ਬਾਂਹ ਸਰਹਾਂਦੀ ਯਾਰਾ। ਵਸਦੀ ਯਾਸ[12] ਨਗਰ ਵਿਚ।
ਨੇਂਹ ਅਵੈੜਾ, ਦੁਸ਼ਮਨ(ਣ) ਵੈੜ੍ਹਾ। ਮਾ ਪਿਉ ਰਖਮ ਬਖੇੜਾ[13] ਝੇੜਾ।
ਕਿਆ ਬਰਦੀ[14] ਕਿਆ ਬਾਦੀ ਯਾਰਾ। ਕਰਦੀਆਂ ਟੋਕ ਟਬਰ ਵਿਚ।
ਮਾਰੂ[15] ਥਲ ਦੇ ਡੁਖੜੇ ਘਾਟੇ। ਗੱਪ[16] ਖਡ ਖੁੜਬਣ[17] ਥੋਬ ਗਪਾਟੇ[18]।

---

1. ਕਾਕ (ਨਦੀ ਦਾ ਨਾਂ) ਦੇ ਰਹਿਣ ਵਾਲਾ। 2. ਵਾਸਤੇ। 3. ਨਾਲ ਲੈ ਕੇ। 4. ਮਰਿਆਦਾ। 5. ਦਿਲ ਤੇਰੇ ਕੀ ਪੱਥਰ ਵੱਜ ਗਿਆ। 6. ਕਾਂ। 7. ਭੇਜੇ। 8. ਦਿਨ। 9. ਘਬਰਾਹਟ। 10. ਰਜਾਈ ਤਲਾਈ। 11. ਲੈ ਜਾਏਗਾ। 12. ਨਾ ਉਮੀਦੀ ਦਾ ਸਥਾਨ। 13. ਝਗੜਾ, ਵਿਰੋਧਤਾ, ਰੁਕਾਵਟ। 14. ਦਾਸੀ, ਨੌਕਰਾਣੀ। 15. ਮਾਰਨ ਵਾਲਾ, ਖ਼ੂਨੀ। 16. ਚਿੱਕੜ। 17. ਉੱਚੀ ਨੀਵੀਂ ਥਾਂ। 18. ਦੁੱਖਾਂ ਭਰੇ ਰਾਹ, ਫਿਰਨਾ।

ਗਤ ਡੇਹਾਂ ਤੜਫਾਂਦੀ ਯਾਰਾ। ਰੁਲਦੀ ਰੋਹ ਡੂੰਗਰ ਵਿਚ।
ਬਿਰਹੋਂ ਬਲਾਈਂ ਸੰਝ ਸਬਾਹੀਂ। ਦਮ ਦਮ ਆਹੀਂ ਨਿਕਲਨ(ਣ) ਧਾਈਂ।
ਸੇਝ ਫ਼ਰੀਦ ਨ ਭਾਂਦੀ ਯਾਰਾ। ਲਗੜੀ ਚੋਟ ਅੰਦਰ ਵਿਚ।

## 28

ਯਾਰ ਬਰੋਚਲ ਕਾਣ। ਰੁਲਦੀ ਰੋਹ ਡੂੰਗਰ ਵਿਚ।
ਲਾਇਸ ਜੁੜ ਕਰ ਬਾਣ। ਦਿਲੜੀ, ਜਾਨ, ਜਿਗਰ ਵਿਚ।
ਸੇਂਗੀਆਂ[1] ਸੁਰਤੀਆਂ ਕੰਥ ਰਿਝਾਇਆ, ਅਪਨੇ(ਣ) ਅਪਨੇ ਢੋਲ ਕੂੰ ਪਾਇਆ।
ਮੈਕੂੰ ਮੈਡਰੇ ਮਾਣ। ਰੋਲਿਆ ਸੁੰਜੜੇ ਬਰੋਚ।
ਯਾਰ ਨ ਪਾਵਾਂ ਬਾਰ[2] ਉਠਾਵਾਂ। ਨੀਰ ਵਹਾਵਾਂ ਗਾਵਣ ਗਾਵਾਂ।
ਰੱਖ ਰੱਖ ਵੈਣ ਦੀ ਵਾਣ। ਹਰ ਕੂਚੇ ਘਰ ਘਰ ਵਿਚ।
ਰੇਤ ਤਤੀ ਪਿਆ ਡੁਖੜੇ ਘਾਟੇ। ਖੁੜ ਬਣ ਖੋਬ ਗਪਾਟੇ ਘਾਟੇ।
ਸੱਟ ਗਿਆ ਜਾਣ ਪਛਾਣ। ਕਾਨੀ[3] ਮਾਰ ਅੰਦਰ ਵਿਚ।
ਹੁਸਨ ਹਕੀਕੀ ਨੂਰੇ ਹਜਾਜ਼ੀ। ਖੇਡੇ ਨਾਜ਼ ਨਿਆਜ ਦੀ ਬਾਜ਼ੀ।
ਸਿਦਕੋਂ ਸਮਝ ਸਿੰਜਾਣ। ਆਇਆ ਕੋਟ ਸ਼ਹਿਰ ਵਿਚ।
ਰਾਹ ਅਵਲੜੇ ਔਖੀਆਂ ਘਾਟੀਆਂ। ਚੁਭਦੇ ਕਕਰੇ ਕੰਡਰੇ ਕਾਠੀਆਂ।
ਮਾਰਮ ਸੂਲ ਵਡਾਨ[4]। ਆਇਮ ਜ਼ੁਲਮ ਕਹਿਰ ਵਿਚ।
ਪਹਿਲੇ ਡੇਂਹ ਦੀ ਕਿਸਮਤ ਫੁਟੜੀ। ਜਮਦੇ ਵੇਲੇ ਅਮੜੀ ਮੁਠੜੀ।
ਡਿਤੜਾ ਡੁਖ ਦਾ ਡਾਣ। ਲੋੜ੍ਹੇਸ ਬਿਰਹੋ ਬਰ ਵਿਚ।
ਦਰਦ ਫ਼ਰੀਦ ਹਮੇਸ਼ਾ ਹੋਵੇ। ਸਾਰੇ ਪਾਪ ਦੂਈ ਦੇ ਧੋਵੇ।
ਰਹਿੰਦੀ ਤਾਂਘ ਤੇ ਤਾਣ। ਪਹੁੰਚਾਂ ਪ੍ਰੇਮ ਨਗਰ ਵਿਚ।

## 29

ਬੱਠ[5] ਘਤ[6] ਕੂੜ ਨਿਕਮੜੇ[7]। ਹਿਕ[8] ਹਕ ਕੂੰ ਕਰ ਯਾਦ।
ਥੀ ਕਰ ਗਹਿਲਾ[9] ਰਤ[10] ਪੂੰ[11] ਤੇ। ਕਰਦੀਂ ਧਾਹ ਫਰਿਆਦ।
ਬਾਝੋਂ ਅਹਿਦ[12] ਹਕੀਕੀ। ਮੱਹਜ ਖ਼ਰਾਬ ਆਬਾਦ।
ਹੁਸਨ ਮਜਾਜ਼ੀ ਕੂੜਾ। ਹੈ ਫ਼ਾਨੀ ਬਰਬਾਦ।

---

1. ਸੰਗੀਆਂ, ਸਹੇਲੀਆਂ। 2. ਦੁੱਖ। 3. ਤੀਰ। 4. ਹਥੌੜਾ। 5. ਭੱਠ। 6. ਸੱਟ। 7. ਨਿਕਨੇ।
8. ਇਕ ਪਰਮਾਤਮਾ। 9. ਦੀਵਾਨਾ, ਪਾਗ਼ਲ। 10. ਲਹੂ। 11. ਪਾਕ। 12. ਇਕਰਾਰ।

ਕਿਥ ਮਜਨੂੰ ਕਿਥ ਲੇਲਾ। ਕਿਥ ਸ਼ੀਰੀਂ ਫ਼ਰਹਾਦ।
ਕੁਲ ਸ਼ੈ ਗ਼ੈਰ ਖ਼ੁਦਾ ਦੀ। ਹਾਲਕ[1] ਬੇ ਬੁਨਿਆਦ।
ਬਾਝ ਮੁਹਬਤ ਜਾਤੀ। ਕੋਝਾਂ ਸ਼ੋਰ ਫ਼ਸਾਦ।
ਮੁਰਸ਼ਦ ਫ਼ਖ਼ਰ ਜਹਾਂ ਨੇ। ਕੀਤਮ ਏ ਇਰਸ਼ਾਦ।
ਆਰਫ਼[2] ਇਬਨਲ ਅਰਬੀ। ਸਾਡਾ ਹੈ ਉਸਤਾਦ।
ਸਮਝ ਫ਼ਰੀਦ ਹਮੇਸ਼ਾ। ਰਹੋ ਗ਼ੈਰੋ ਆਜ਼ਾਦ।

## 30

ਹੁਸਨ ਅਜ਼ਲ ਦਾ ਥੀਆ ਇਜ਼ਹਾਰ। ਅਹਿਦੋਂ ਵੇਸ ਵਟਾ ਥੀ ਅਹਿਮਦ।
ਸਲਬ[3] ਸਬੂਤ[4] ਜਥਾਂ ਮਸਲੂਬੇ[5]। ਉਥ ਨ ਤਾਲਬ[6] ਨ ਮਤਲੂਬੇ[7]।
ਹੈ ਲਾਇਦ ਰਿਕਾ ਅਲਅਬ[8] ਸਾਰ। ਬੇਹਦ ਮੁਤਲਕ, ਮੁਤਲਕ ਬੇਹਦ।
ਗੈਬਲਗੈਬ[9] ਦੇ ਦੋਸੋਂ ਆਇਆ। ਸ਼ਹਿਰ ਸ਼ਹਾਦਤ ਦੇਰ ਅਲਾਇਆ।
ਅਹਿਦੀਅਤ[10] ਦਾ ਘੁੰਡ ਉਤਾਰਾ। ਥੀਆ ਇਤਲਾਕੋਂ ਮਹਜ ਮੱਕੀਅਦ[11]।
ਹਕ ਬਾਤਲ[12] ਹਕ ਹੈ ਹਕ ਹੈ। ਪਰਾਏ ਰਾਜ਼ ਬਹੂੰ ਮੁਗ਼ਲਕ ਹੈ।
ਯਾਰ ਹੈ ਯਾਰ ਹੈ ਯਾਰ ਹੈ ਯਾਰ। ਸੋਹਣਾ ਕੋਝਾ ਨੇਕ ਅਤੇ ਬਦ।
ਓ ਦਿਲਬਰ ਬੇ ਚੂੰ[13] ਵ ਚਗੂਨਾ। ਨਾਹੀਂ ਜੈਂਹਦਾ ਮਿਸਲ ਨਮੂਨਾ।
ਤਿਸਦਾ ਹੈ ਬੇ ਸ਼ੱਕ ਤਕਰਾਰ। ਦੂਨੀਆਂ ਅਕਬਾ ਮਜੋਲਾ ਮਸ਼ਹਦ।
ਗਈ ਤਕਲੀਦ[14] ਆਈ ਤਹਕੀਕੇ[15]। ਥੀਏ ਵਾਜ਼ਿਆ ਮਕਸ਼ੂਫ਼[16] ਦਕੀਕੇ[17]।
ਫ਼ਾਸ਼ ਮਬੀਅਨ[18] ਕਲ ਇਸਰਾਰ। ਥਰਜ਼ੁਖ[19] ਜ਼ੋਰ ਜ਼ਬਰ ਸ਼ਦਮਦ।
ਕੀਤਾ ਅਜ਼ਲੀ ਲੁਤਫ਼ ਜ਼ਹੂਰਾ। ਸੌ ਸੌ ਸ਼ੁਕਰ ਮਿਲਿਆ ਗੁਰ ਪੂਰਾ।
ਥੀਆ ਦਿਲ ਕੂੰ ਤਸਕੀਂ ਕਰਾਰ। ਹੋਏ ਖਤਰਾਤ ਸ਼ਕੂਕ ਸਭੇ ਰਦ।
ਪੀਰੇ ਮਗਾਂ ਮਸਜੂਦੁ ਜਤੌਂ ਸੇ। ਫ਼ਰਜ਼ ਫ਼ਰੀਦ ਨਮਾਜ਼ ਨਤੋਸੇ।
ਕੀਤਾ ਮਨ ਕਰ ਮੱਨ ਇਕਰਾਰ। ਹੈ ਖ਼ੁਦ ਅਸਲ ਹਕੀਕੀ ਮਕਸਦ।

---

1. ਖ਼ਤਮ ਹੋਣ ਵਾਲੀ। 2. ਰੱਬ ਨੂੰ ਪਹਿਚਾਨਣ ਵਾਲਾ। 3. ਅਤੇ 4. ਸ੍ਰਿਸ਼ਟੀ ਦੀਆਂ ਦੋ ਹਾਲਤਾਂ। 5. ਫ਼ਾਨੀ। 6. ਮੰਗਾਉਣ ਵਾਲਾ। 7. ਜਿਸ ਦੀ ਤਲਬ ਹੋਵੇ, ਮਾਸ਼ੂਕ। 8. ਕੁਰਾਨ ਦੀ ਇਕ ਆਇਤ ਦਾ ਹਿੱਸਾ ਜਿਸ ਵਿਚ ਰੱਬ ਦੀ ਸਿਫ਼ਤ ਸਲਾਹ ਹੈ। 9. ਛੁਪਿਆ ਹੋਇਆ। 10. ਇਕ, ਰੱਬ। 11. ਕੈਦ। 12. ਗ਼ਲਤ। 13. ਰੱਬ ਦੀ ਜ਼ਾਤ ਬਾਰੇ ਕੋਈ ਭੇਦ ਭਾਵ ਪੈਦਾ ਨਹੀਂ ਹੋ ਸਕਦਾ, ਚੂੰ-ਚਰਾਂ ਤੋਂ ਬਗ਼ੈਰ। 14. ਕਿਸੇ ਇਮਾਮ ਦੀ ਪੈਰਵੀ ਕਰਨਾ। 15. ਅਕਲ। 16. ਖੁੱਲ੍ਹੇ ਹੋਏ। 17. ਸੂਖ਼ਮ ਸਮੱਸਿਆ, ਬਾਰੀਕੀਆਂ। 18. ਜ਼ਾਹਰ। 19. ਮੌਤ ਦੇ ਹਸ਼ਰ ਦੇ ਦਰਮਿਆਨ ਦਾ ਪੜਾਅ।

## 31

ਸੁਣ ਵੋ ਸਹੇਲੀ ਸੁਘੜ ਸਿਆਣੀ। ਬਿਰਹੋਂ ਦੇ ਪੰਧੜੇ ਸਖ਼ਤ ਬਈਦ[1]।
ਨਾ ਕਲ[2] ਮੈਕੂੰ ਤੇਗ਼ ਕਜ਼ਾ[3] ਦੀ। ਨਾ ਤਕਦੀਰ ਦੇ ਤੀਰ ਦਗ਼ਾ ਦੀ[4]।
ਕੀਤੋਮ ਦੋਸਤ ਦੀ ਦੀਦ ਸ਼ਹੀਦ।
ਜੇ ਡੇਂਹ ਭਲੜੇ ਮਿੱਤਰ ਵੀ ਭਲੜੇ। ਕਿਸਮਤ ਜੋੜੇ ਜੋੜ ਕੁਲਲੜੇ।
ਯਾਰ ਸ਼ਦੀਦ[5] ਤੇ ਬਖ਼ਤ ਅਨੀਦ[6]।
ਰੋਵਣ ਪਿਟਣ ਕੂੰ ਸਮਝੂੰ ਸ਼ਾਦੀ। ਸੁੰਜੀ ਬਰ ਝਰ, ਝੰਗ ਡਿਸਮ ਆਬਾਦੀ।
ਇਸ਼ਰਾ[7] ਮਹਰਮ ਸਾਡੜੀ ਈਦ।
ਸੌ ਸੌ ਛਾਂਗਾਂ ਲਖ ਲਖ ਛੇੜੂ। ਵੁਠੜੇ ਦੀ ਵੌਹ ਡੇਵਨ ਪੰਧੇੜੂ।
ਰੋਹੀ ਥਈ ਆਬਾਦ ਜਦੀਦ[8]।
ਜਿੰਦ ਅਸੀਰੇ[9] ਜੋਰ ਵ ਜਫਾ ਦੀ। ਦਿਲੜੀ ਕੈਦੀ ਕਰਬ ਵ ਬਲਾ[10] ਦੀ।
ਡਿਸਮ ਰਕੀਬ ਯਜ਼ੀਦ ਪਲੀਦ[11]।
ਸਟ ਖਿਰਕਾ ਭਟ ਘਤ ਸਜਾਦਾ। ਜਾਮਾ[12] ਜਾਂ ਸੁ ਪਾਕ ਬ ਬਾਦਾ।
ਕਰਦਮੀ ਪੀਰ ਮਗ਼ਾਂ ਤਾਕੀਦ।
ਸਾਂਵਲ ਯਾਰ ਦੇ ਨਾਜ਼-ਏ-ਨਿਗਾਹ ਦੇ। ਮਾਰੂ ਚਾਲ ਤੇ ਖਾਲ ਸਿਆਹ[13] ਦੇ।
ਥੀਵਸੇ ਮੁਫ਼ਤ ਫ਼ਰੀਦ ਖ਼ਰੀਦ।

## 32

ਯਾਰ ਕੂੰ ਕਰ ਮਸਜੂਦ[14]। ਛਡ ਡੇ ਬਿਉ ਮਅਬੂਦ[15]।
ਹਰ ਸੂਰਤ ਵਿਚ ਯਾਰ ਕੂੰ ਜਾਣੀ। ਗੈਰ ਨਹੀਂ ਮੌਜੂਦ।
ਸਭ ਦਾਦ[16] ਕੂੰ ਸਮਝੀ ਵਾਹਦ[17]। ਕਸਰਤ[18] ਹੈ ਮਫਕੂਦ[19]।
ਫਖਰੁਦੀਨ[20] ਮਿਠਲ ਦੇ ਸੌਕੋਂ। ਦਮ ਦਮ ਨਿਕਲਮ ਦੂਦ[21]।
ਵਸਲ[22] ਫ਼ਰੀਦ ਕੂੰ ਹਾਸਲ ਹੋਇਆ। ਜਬ ਹੋ ਗਿਆ ਨਾਬੂਦ[23]।

---

1. ਲੰਬੇ। 2. ਖ਼ਬਰ। 3. ਮੌਤ ਦੀ ਤਲਵਾਰ। 4. ਲੜਾਈ। 5. ਸਖ਼ਤ। 6. ਵੈਰੀ। 7. ਇਸਲਾਮ ਦੇ ਸਾਲ ਦਾ ਪਹਿਲਾ ਮਹੀਨਾ। 8. ਆਬਾਦ ਤੇ ਖ਼ੁਸ਼ਗ਼ਵਾਰ। 9. ਕੈਦ। 10. ਸਖ਼ਤੀ। 11. ਉਹ ਖ਼ਲੀਫ਼ਾ ਜਿਸ ਦੇ ਸਮੇਂ ਕਰਬਲਾ ਦੀ ਲੜਾਈ ਹੋਈ। 12. ਦਿਲ ਦਾ ਕੱਪੜਾ। 13. ਕਾਲਾ ਤਿਲ। 14. ਉਹ ਹਸਤੀ ਜਿਸ ਨੂੰ ਸਜਦਾ ਕੀਤਾ ਜਾਵੇ। 15. ਪੂਜਣਯੋਗ। 16. ਅੰਕ। 17. ਇਕ ਪਰਮਾਤਮਾ। 18. ਇਕ ਤੋਂ ਬਹੁਤੇ। 19. ਅਣਹੋਂਦ। 20. ਗ਼ੁਲਾਮ ਫ਼ਰੀਦ ਦੇ ਵੱਡੇ ਭਰਾ ਦਾ ਨਾਂ, ਜੋ ਉਨ੍ਹਾਂ ਦੇ ਮੁਰਸ਼ਦ ਕਾਮਲ ਸਨ। 21. ਧੂੰਆਂ। 22. ਮਿਲਾਪ। 23. ਆਪਣਾ ਆਪ ਗਵਾ ਲਿਆ।

## 33

ਅਸਾਂ ਕਨੂੰ[1] ਦਿਲ ਚਾਇਓ ਵੇ ਯਾਰ। ਜਾਪੈ ਕਿਥਾਂ ਵੰਜ ਲਾਇਓ।
ਯਾਰ ਬਰੋਚਲ ਕੀਚ ਦਾ ਵਾਲੀ। ਕੀਤੋ ਹਾਲ ਕਨੂੰ ਬੇਹਾਲੀ।
ਪਰਬਤ ਰੋਹ ਰੁਲਾਇਓ ਵੇ ਯਾਰ।
ਮੁਲਕ ਮਲ੍ਹੇਰ[2] ਲਿਤੋਂ ਨੀ ਝੋਕਾ। ਮੈਂ ਕਲੜੀ ਵਿਚ ਓਪਰਿਆਂ ਲੋਕਾਂ।
ਹਿਕ ਤਿਲ ਤਰਸ ਨ ਆਇਓ ਵੇ ਯਾਰ।
ਮੈਂ ਕਮਲੀ ਕਿਆ ਜਾਣਾ ਨੇਂਹ ਕੂੰ। ਜ਼ੁਲਮੀ ਨਹਰ ਤੇ ਕਹਿਰ ਸ਼ੀਨਾ ਕੂੰ।
ਆਪੇ ਦੀਦ ਅੜਾਇਓ ਵੇ ਯਾਰ।
ਆਪੇ ਆਪਣਾ ਸੋਹਾਂ ਕੀਤੋ। ਕਰਹੋ ਕਤਾਰਿਓ[3] ਨਾਲ ਨ ਨੀਤੋ।
ਕੈਂ ਧੋਤੀ ਬਰਮਾਇਓ ਵੇ ਯਾਰ।
ਯਾਰ ਮੁਠੀ ਕੂੰ ਡਿਤੋੜ ਰੋਲਾ। ਸਾੜਿਓ ਕੀਤੋ ਕੀਰੀ[4] ਕੋਲਾ।
ਤਤੜੀ ਕੂੰ ਕਿਓ ਤਾਇਓ ਵੇ ਯਾਰ।
ਆਪੇ ਸ਼ਹਿਰ ਭੰਭੋਰ ਡੋ ਆਇਓਂ। ਯਾਰੀ ਲਾਕਰ ਛੋੜ ਸਿਧਾਇਓ।
ਮੁਫਤਾ ਕੂੜ ਕਮਾਇਓ ਵੇ ਯਾਰ।
ਯਾਰ ਫਰੀਦ ਕਡਾਂ ਸੰਭਲੇਸੀ। ਸਹਿਜੋਂ ਸਡ ਕਰ ਕੋਲ ਪਲ੍ਹੇਸੀ[5]।
ਜੋ ਵਤ ਬਖਤ ਭੜਾਇਓ ਵੇ ਯਾਰ।

## 34

ਪਰਦੇਸ ਡਿਹੋਂ[6] ਦੀਦਾਂ ਅੜਿਆਂ ਵੇ ਯਾਰ।
ਸਾਡਿਆਂ ਵਤਨ ਕਨੂੰ ਦਿਲੀ ਸੜੀਆਂ ਵੇ ਯਾਰ।
ਖਬਰ ਨਹੀਂ ਇਨ੍ਹਾਂ ਕਮਲਿਆਂ ਲੋਕਾਂ। ਤੇਗ਼ਾਂ ਤੇਜ਼ ਬਿਰਹੋਂ ਦੀਆਂ ਨੋਕਾਂ।
ਦਰਦਮੰਦਾਂ ਸਿਰ ਖੜੀਆਂ ਵੇ ਯਾਰ।
ਜੇ ਤਈਂ ਮੌਤ ਕਰੇਸਮ ਟਾਲਾ। ਡੇਖਾਂ ਨਾਲ ਅੱਖੀਂ ਦੇ ਸ਼ਾਲਾ।
ਸ਼ਹਿਰ ਇਰਮ ਸ਼ਾਹ ਪਰੀਆਂ ਵੇ ਯਾਰ।
ਡੇਖ ਕੇ ਚਾਲੀਂ[7] ਯਾਰ ਸਜਨ ਦੀਆਂ। ਨਾਜ਼ ਖਰਾਮਾਂ[8] ਮਨਮੋਹਨ(ਣ) ਦੀਆਂ।
ਕਬਕਾਂ[9] ਰੋਹੀਂ[10] ਵੜੀਆਂ ਵੇ ਯਾਰ।

---

1. ਵੱਲੋਂ। 2. ਸਵਰਗ, ਸਿੰਧ ਦਾ ਇਕ ਜ਼ਰਖ਼ੇਜ਼ ਇਲਾਕਾ ਭਾਵ ਮਦੀਨਾ। 4. ਊਠਾਂ ਦੀਆਂ ਕਤਾਰਾਂ। 4. ਰਾਖ। 5. ਬਿਠਾਏਗਾ। 6. ਤਰਫ਼, ਵੱਲ। 7. ਚਾਲਾਂ, ਰਫ਼ਤਾਰ। 8. ਨਾਜ਼-ਨਖ਼ਰੇ ਨਾਲ ਟਹਿਲਣਾ। 9. ਚਕੋਰ, ਬਤਖ਼ਾਂ। 10. ਪਹਾੜੀ।

ਮੈਂ ਜੇਹੀਆਂ ਤੈਂਡੀਆਂ ਸੌ (ਸਠ) ਸਹੇਲੀਆਂ। ਨਾਜ਼ ਪਨੂਨੀਆਂ ਰਾਜ ਗਹੇਲੀਆਂ[1]।
ਥੀਆਂ ਦੀਵਾਨੀਆਂ ਚਰੀਆਂ[2] ਵੇ ਯਾਰ।
ਕਿਸਨੀ[3] ਚਾਇਮ ਨੇਹੜਾ[4] ਲਾਇਮ। ਜਿੰਦੜੀ ਮੁਫ਼ਤ ਫ਼ਰੀਦ ਗਵਾਇਮ।
ਨਿਭ ਗਈਆਂ ਸੁਖ ਦੀਆਂ ਘੜੀਆਂ ਵੇ ਯਾਰ।

## 35

ਬਿਨ ਦਿਲਬਰ ਆਹੀਂ ਕਰ ਕਰ। ਕਈ ਰਾਤੀਂ ਡਿਤਮ ਸਹਰ[5] ਕਰ।
ਰੋਹ ਰੋਹੀ ਰਾਵੇ ਰੁਲਦੀ। ਨਿਤ ਕਦਮ ਕਦਮ ਤੇ ਭੁਲਦੀ।
ਕਡੀਂ ਥਕ ਬਹਿੰਦੀ ਜੁਲਦੀ। ਹੁਣ ਸਾਂਵਲ ਯਾਰ ਵਹਰ[6] ਕਰ।
ਡੋਖੀ ਡੁਖੜੇ ਸੰਜ ਸਬਾਹੀਂ। ਡੂੰਘੇ ਡੂੰਗਰ ਕੋਝੀਆਂ ਜਾਹੀਂ।
ਜਿਥ ਮੱਮੀਆਂ[7] ਗੌਲ[8] ਬਲਾਈਂ। ਰਿਛ ਰਾਖ਼ਸ਼ ਭਜਦੇ ਡਰ ਕਰ।
ਬਿਨ ਆਸ਼ਕ ਅਹਿਲ[9] ਵਫ਼ਾ ਦੇ। ਬਿਨ ਸ਼ਾਇਕ[10] ਜੌਕ ਲਕਾ[11] ਦੇ।
ਬਿਨ ਸਾਹਿਬ ਸਿਦਕ ਵ ਸਫਾ ਦੇ। ਇਥ ਆਵੇ ਕੌਨ(ਣ) ਗੁਜ਼ਰ ਕਰ।
ਲਡ[12] ਨੀਤੋ[13] ਝੋਕ ਪਰੇਰੇ। ਦਿਲ ਦਰਦਾਂ ਲਾਇਮ ਡੇਰੇ।
ਡਿਸੇ ਰੋਟੀ ਹਾਂ ਦੇ ਬੇਰੇ[14]। ਪੀਵਾਂ ਪਾਨੀ(ਣੀ) ਖ਼ੂਨ ਜਿਗਰ ਕਰ।
ਥੀਏ ਕੰਡੜੇ ਤੂਲ[15] ਨਿਹਾਲੀ। ਘਰ ਡੇਵਮ ਡੈਨ(ਣ) ਡਿਖਾਲੀ।
ਵਲ ਹੋਤ ਦਲੇਂਦਾ ਵਾਲੀ। ਆ! ਸੀਨੇ ਸਾਡੇ ਘਰ ਕਰ।
ਗਿਓਂ ਵੈਰੀ ਕੇਚ ਸਫ਼ਰ ਕਰ। ਜੀ ਜਾਲਿਓ ਜ਼ੁਲਮ ਕਹਿਰ ਕਰ।
ਜੁਖ ਜੁਖਦੀ ਵੈਸਾਂ ਮਰ ਕਰ। ਥਲ ਮਾਰੂ ਗੋਰ ਕਬਰ ਕਰ।
ਸੋਹਣਾ ਯਾਰ ਫ਼ਰੀਦ ਡੋਂ ਆਵੇ। ਗਲ ਲਾਵੇ ਸੇਝ ਸਹਾਵੇ।
ਆ! ਉਜੜੀ ਝੋਕ ਵਸਾਵੇ। ਹੈ! ਠੰਡੜੀ ਆਹ ਅਸਰ ਕਰ।

## 36

ਪੁਨਲ ਛਡ ਕੇ ਨੀਚ ਸਿਧਾਇਓਂ[16]। ਦਿਲੜੀ ਨਮਾਣੀ[17] ਹੈ ਜ਼ਾਰ[18] ਨਜ਼ਾਰ।
ਯਾਸ[19] ਪਿਆਸ ਨਸੀਬ ਅਸਾਡੇ। ਨ ਕੋਈ ਟੋਭੇ ਨ ਕੋਈ ਤਾਡੇ[20]।
ਨ ਰਾਹ ਡਿਸਦਮ ਕਰਹੂੰ ਕਤਾਰ।

---

1. ਸੋਹਣੀਆਂ। 2. ਪਾਗਲ, ਦੀਵਾਨੀ। 3. ਸਖ਼ਤੀ। 4. ਇਸ਼ਕ, ਪਿਆਰ। 5. ਸਵੇਰ। 6. ਪਹੁੰਚ। 7. ਡੈਣ। 8. ਜੰਗਲੀ। 9. ਵਫ਼ਾਦਾਰ। 10. ਚਾਹਵਾਨ। 11. ਦੀਦਾਰ ਦਾ ਅਨੰਦ 12. ਕੂਚ। 13. ਤੂੰ ਲੈ ਗਿਆ। 14. ਦਿਲ ਦੇ ਟੋਟੇ। 15. ਰਜ਼ਾਈ। 16. ਚਲਿਆ ਗਿਉਂ। 17. ਬੇਸਹਾਰਾ। 18. ਕਮਜ਼ੋਰ। 19. ਨਾ-ਉਮੀਦੀ। 20. ਮਾਰੂਥਲ 'ਚ ਆਰਜ਼ੀ ਬਸਤੀ।

ਦਰਦ ਘਨੇਰੇ ਡੁਖ ਹਜ਼ਾਰਾਂ। ਸੂਲ ਤਤੀ ਕੂੰ ਤਾਰ ਮਤਾਰਾਂ[1]।
ਬਿਰਹੋਂ ਬਛੇਂਦਾ ਰੋਜ਼ ਆਜ਼ਾਰ।
ਸਟ ਕਰ ਸ਼ਾਹੀ ਥੀਸਾਂ ਬਾਂਦੀ। ਠੀਕ ਸੋਹੇਸਾਂ ਰੀਤ ਗ਼ਮਾਂ ਦੀ।
ਕੀਜੋ ਕਰਸਮ ਲੋਗ ਵਿਆਰ[2]।
ਸੇਝ ਨ ਭਾਵਿਮ ਪਈ ਤੜਫਾਵਾਂ। ਤਾਰੇ ਗਿਣ ਗਿਣ ਰਾਤ ਨਿਭਾਵਾਂ।
ਨ ਕੋਈ ਸਾਥੀ ਨ ਗ਼ਮ ਖ਼੍ਵਾਰ[3]।
ਮਾਂ ਪਿਓ ਵੈਰੀ ਮੂਲ ਨ ਭਾਂਦੇ। ਮੇਣੇ ਡੇਵਮ ਬਰਦੇ[4] ਬਾਂਦੇ।
ਸੈਗੀਆਂ ਸੁਰਤੀਆਂ ਕਰਦੇ ਆਰ।
ਜੈਂ ਤਨ ਲੱਗੜੀ ਸੋਈ ਤਨ ਜਾਣੇ। ਗ਼ੈਰ ਫ਼ਰੀਦ ਨ ਰਮਜ਼ ਪਛਾਣੇ।
ਜਾਣਮ ਸੋਹਣਾਂ ਦਿਲਬਰ ਯਾਰ।

## 37

ਬੂਲਾ ਬਨੇਸਰ ਕਿਸ ਨੂੰ ਪਾਵਾਂ। ਢੋਲਣ ਕੀਤਮ ਨਾ ਮਨਜ਼ੂਰ।
ਕਥ[5] ਨੂੰ ਬੇਨਾਂ[6] ਮਾਂਗ ਬਣਾਵਾਂ। ਕਜਲਾ ਪਾਵਾਂ ਸੁਰਖੀ ਲਾਵਾਂ।
ਯਾਰ ਤਤੀ ਦਾ ਵਸਦਾ ਦੂਰ।
ਪ੍ਰੀਤ ਪੁਰਾਣੀ ਕਮਲਾ ਕੀਤਾ। ਇਸ਼ਕ ਅਵਲੜਾ ਲੂੰ ਲੂੰ ਸੀਤਾ।
ਪਵਨ(ਣ) ਕੁਲ ਲੜੇ ਪਲਪਲ ਪੂਰ।
ਤਰਜ਼ ਨਿਆਜ਼ ਅਸਾਡੀ ਮੋੜੀ। ਕਿਬਲਾ ਕਦਮੀਂ[7] ਯਾਰ ਦੀ ਧੂੜੀ।
ਹੁਸਨ ਅਜ਼ਲ ਦੀ ਚਾਲ ਗ਼ਰੂਰ।
ਸੇਂਗੀਆਂ ਸੁਰਤੀਆਂ ਸੇਂਝ ਵਛਾਵਨ(ਣ)। ਬਾਂਹ ਚੁੜੇਲੀ ਵਰਗਲ ਲਾਵਨ(ਣ)।
ਹਿਕ ਮੈਂ ਮੁਫ਼ਤ ਰਹੀ ਮਹਜੂਰ[8]।
ਵਾਦੀ ਐਮਨ[9] ਥਲ ਦੇ ਚਾਰੇ। ਜਿਥਾਂ ਬਰੋਚਲ ਕਰ ਹੂੰ ਕਤਾਰੇ।
ਕਕੜੇ[10] ਬਨੜੇ[11] ਹੁਣ ਕੋਹ ਤੂਰ[12]।
ਮੁਲਾਂ[13] ਮਾਰਨ, ਸਖਤ ਸਤਾਵਨ(ਣ)। ਗੁਝੜੇ[14] ਰਾਜ਼ ਦਾ ਭੇਤ ਨ ਪਾਵਨ(ਣ)।
ਬੇ ਵਸ ਸ਼ੋਦੇ[15] ਹਨ ਮਅਜ਼ੂਰ।

---

1. ਡੂੰਘਾ ਪਾਣੀ। 2. ਬਦਗੋਈ। 3. ਦੁੱਖ ਵੰਡਣ ਵਾਲਾ। 4. ਗ਼ੁਲਾਮ। 5. ਕਿਸ ਵਾਸਤੇ। 6. ਮੱਥੇ 'ਤੇ ਲਟਕਾਇਆ ਜਾਣ ਵਾਲਾ ਗਹਿਣਾ। 7. ਪਵਿੱਤਰ ਅਸਥਾਨ। 8. ਬਿਰਹਾ, ਰੰਝਾਈ, ਵਿਛੋੜੇ ਦਾ ਮਾਰਿਆ। 9. ਉਹ ਵਾਦੀ ਜਿਥੇ ਕੋਹਿਤੂਰ ਹੈ। 10. ਕੰਕਰ। 11. ਪੱਥਰ। 12. ਉਹ ਪਹਾੜ ਜਿਸ ਉਪਰ ਮੂਸਾ ਨੇ ਪ੍ਰਭੂ ਦੇ ਦੀਦਾਰ ਕੀਤੇ। 13. ਕੱਟੜਪੰਥੀ। 14. ਛੁਪੇ ਹੋਏ, ਲੁਕੇ ਹੋਏ। 15. ਆਜਜ਼, ਸ਼ੋਹਦੇ।

ਮਲਵਾਣੇ ਦੇ ਵਾਅਜ਼[1] ਨ ਭਾਣੇ। ਬੇਸ਼ਕ ਸਾਡਾ ਦੀਨ ਈਮਾਣੇ(ਨੇ)।
ਇਬਨੁਲਅਰਬੀ ਦੀ ਦਸਤੂਰ।
ਆਸ਼ਕ ਮਸਤ ਮਦਾਮ ਮਲਾਮੀ[2]। ਕਹਿ ਸੁਬਹਾਨੀ ਬਣ ਬਸਤਾਮੀ।
ਆਖ ਅਨੱਲਹਕ ਥੀ ਮਨਸੂਰ।
ਹੁਸਨ ਪਰਸਤੀ ਐਨ ਇਬਾਦਤ। ਸ਼ਾਹਦ ਮਸਤੀ[3] ਸਰਫ਼ ਸਆਦਤ।
ਗੀਬਤ ਗ਼ਫਲਤ[4] ਮਹਜ਼ ਹਜ਼ੂਰ।
ਰੀਤ ਫ਼ਰੀਦ ਦੀ ਪੁਠੜੀ ਸਾਰੀ। ਰਹਿੰਦਾ ਸੌਮ ਵ ਸਲਵਾਤੋਂ ਆਰੀ।
ਰਿੰਦੀ ਮਸ਼ਰਬ[4] ਹੈ ਮਸ਼ਹੂਰ।

## 38

ਪਏ ਭੁਖ ਗਲ ਵਿਚ ਜਮਦੇ ਯਾਰ। ਨਾ ਰਹਿ ਗਿਓ ਸੈ ਕਹੀਂ ਕੰਮ ਵੇ ਯਾਰ।
ਬਾਗ਼ ਬਹਾਰ ਉਜਾੜ ਕੀਤੋਂ ਸੈ। ਹਾਰ ਸ਼ਿੰਗਾਰ ਵਸਾਰ ਛਿਤੋਂ ਸੈ।
ਦੌਲਤ ਦੁਨੀਆਂ ਦਾਰ ਥੀਓ ਸੈ। ਨੌਕਰ ਤੈਂਡੜੇ ਦਮ ਦੇ ਯਾਰ।
ਸ਼ਰਮ ਸ਼ਊਰ[5] ਅਸਾਂ ਤੋਂ ਰੁਠੜੇ। ਨੰਗ ਨਮੂਜ਼[6] ਦੇ ਸਾਂਗੇ ਤਰੁਟੜੈ।
ਘੋਲੇ ਸਦਕੇ ਕੀਤੇ ਮੁਠੜੇ। ਆਸਰੇ ਭੀਮ ਭਰਮ ਦੇ ਯਾਰ।
ਹਿਕ ਵੇਲ੍ਹੇ ਅਹਰਾਮ ਹਰਮ ਦੇ। ਹਿਕ ਵੇਲ੍ਹੇ ਜ਼ਨਾਰ[7] ਧਰਮ ਦੇ।
ਨਾ ਪਾਬੰਦ ਹੂੰ ਦੀਨ ਜੜਮ ਦੇ। ਬੰਦੜੇ ਇਸ਼ਕ ਦੇ ਗ਼ਮ ਦੇ ਯਾਰ।
ਡੇਖੋ ਚਾਲ ਅਨੋਖੀ ਪੁਠੜੀ। ਕਈ ਵੰਜ ਪਹੁੰਤੀ, ਕਈ ਮਰਹੁਟੜੀ।
ਨਾਜ਼ ਤੈਂਡੇ ਦੀ ਰਾਂਦ ਨ ਖੁਟੜੀ। ਗੁਜਰੇ ਦਹ ਆਦਮ ਦੇ ਯਾਰ।
ਲਾਣੇ[8] ਫੋਗ ਅਸਾਡੇ ਮਾਣੇ। ਟਿਬੋੜੇ, ਭਿਟੜੇ[9], ਡਹਰ ਟਕਾਣੇ।
ਡਿਸਦੇ ਸੁਕੜੇ ਖੇਤਰ ਕਮਾਣੇ। ਸਾਗੀ[10] ਬਾਗ਼[11] ਇਰਮ ਦੇ ਯਾਰ।
ਯਾਰ ਫ਼ਰੀਦ ਮਿਲਮ[12] ਘਰ ਅੰਦਰ। ਪਾਂਵਾਂ ਭਾਗ ਸੁਹਾਗੋਂ ਜ਼ੇਵਰ।
ਖਾਵਨ(ਣ) ਸਹਿਜੋਂ ਬੋਲੇ ਬੇਂਸਰ। ਲਚਕੇ[13] ਕਲ ਸਰਸਮ[14] ਦੇ ਯਾਰ।

---

1. ਸਿੱਖਿਆਵਾਂ, ਨਸੀਹਤਾਂ। 2. ਲਾਹਨਤ ਦਾ ਪਾਤਰ। 3 ਸਾਲਕਾਨੇ ਰਾਹ ਤਰੀਕਤ ਦੇ ਵੱਖੋ-ਵੱਖ ਹਾਲਾਤ। 4. ਤਰੀਕਾ। 5. ਅਕਲਮੰਦੀ। 6. ਇੱਜ਼ਤ, ਸ਼ਰਮ। 7. ਜਨੇਊ। 8. ਮਾਰੂਥਲ ਦੇ ਉਹ ਪੌਦੇ ਜਿਸ ਤੋਂ ਖਾਰ ਬਣਾਈ ਜਾਂਦੀ ਹੈ। 9. ਰੇਤ ਦੇ ਟਿੱਬੇ। 10. ਸੂਰਤ ਵਿਚ। 11. ਸਵਰਗ, ਬਹਿਸ਼ਤ। 12. ਮੈਨੂੰ ਮਿਲੇ। 13. ਹਿੱਲੇ, ਹੁਲਾਰੇ ਲਵੇ। 14. ਬਾਕਾਇਦਾ।

## 39

ਪੀੜ ਪੁਰਾਣੀ ਬੇਸ਼ਮ[1] ਕੀਤਾ। ਨਾਲ ਨ ਨੀਤਮ[2] ਸਾਂਵਲ ਯਾਰ।
ਪੁਨਲ ਯਾਰ ਕੂੰ ਚਾ ਭਰਮਿਓ ਨੇ। ਜ਼ੋਰਾ ਜ਼ੋਰੀ ਪਕੜ ਨੀਤੋ ਨੇ।
ਪੌਨੇ ਸ਼ਾਲਾ ਰਬ ਦੀ ਮਾਰ।
ਪੈਰ ਹਵਾੜਾਂ ਖੋਜ ਨ ਪਾਵਾਂ। ਰੋ ਰੋ ਕਰੜ ਕੰਡਾ ਗਲ ਲਾਵਾਂ।
ਨੈਨ ਸਿਕੇ ਤੇ[3] ਜ਼ਾਰ ਨਜ਼ਾਰ।
ਥੀ ਰਾਹੀ ਥਲ ਮਾਰੂ ਜੁਲਸਾਂ। ਲਾਙੀ[4] ਤੇ ਲਸ[4] ਬੇਲਾਂ ਰੁਲਸਾਂ।
ਸੁੰਜ ਬਰ ਬਾਰ, ਕੀਤਮ ਘਰ ਬਾਰ।
ਪਾਣੀ ਮੂਲ ਨ ਮਿਠੜੇ ਖਾਰੇ। ਨਾ ਕੁਝ ਪਲੜੇ ਨਾ ਕੋਈ ਚਾਰੇ।
ਨਾਰਹ ਡਿਸਦਮ ਸੁਤਰ ਸਵਾਰ[5]।
ਵਿਸਰੀਆਂ ਰੰਗ ਰੰਗੇਲੀਆਂ ਜਾਈਂ। ਬਾਗ਼ ਬਗੁਚੜੇ ਠਡਰੀਆਂ ਛਾਈਂ।
ਸਿਹਰੇ ਗਾਨੇ ਘਣੇ ਯਾਰ।
ਨਾਜ਼ਕ ਸ਼ੌਖ ਮਜ਼ਾਜ ਨਿਗਾਹ ਅਨੋਹਾਂ। ਯਾਰੀ ਲਾ ਕਰ ਥੀਓ ਅਣਸੁਹਾਂ।
ਕੇਡੇ ਗਲ ਗਏ ਕੌਲ ਕਰਾਰ।
ਕਰਮ ਤਤੀ ਦੇ ਨਾ ਭੁਖ ਮਿਟੜੇ। ਕਰਮ ਨ ਕੀਮਤ ਮਾਰੂ ਮਿਠੜੇ।
ਜਿਤੜੀ ਬਾਜ਼ੀ ਡਿਤਰਸ਼ ਹਾਰ।
ਕੇਚ ਡੁ ਤਣਸਾਂ ਜੇ ਤੈਂ ਜੈਸਾਂ। ਜ਼ੇ ਵਲ ਵਲਸਾਂ ਕਾਫ਼ਰ ਥੀਸਾਂ।
ਗਲ ਵਿਚ ਪਾਇਮ ਪਰੀਤ ਮਹਾਰ।
ਔਖੀਆਂ ਘਾਟੀਆਂ[6] ਗਾਟੀਆਂ[7] ਚਾਟੀਆਂ।
ਲਾਹੀਆਂ[8] ਚਾੜ੍ਹੀਆਂ ਸਭ ਅਠ[9] ਕਾਠੀਆਂ।
ਸਜੜੋਂ[10] ਖਬੜੋਂ[11] ਸੌ ਸੌ ਗ਼ਾਰ।
ਬਠ ਪਿਆ ਭੁਟੜੇ[12] ਵਾਹਣ ਦਾ ਜੋਮਾਂ। ਸ਼ਹਿਰ ਭੰਡੋਰ ਵੀ ਕੂੜ ਨਿਕੰਮਾਂ।
ਕੀਚ ਹਈ ਵਤਨ ਹਕੀਕੀ ਵਾਰ।
ਯਾਰ ਫ਼ਰੀਦ ਨ ਕੀਤਮ ਗੋਲੀ। ਸੁਰਖੀ ਡਿਸਮ ਬੰਦੂਕ ਦੀ ਗੋਲੀ[13]।
ਧਾਰ ਕਜਲ ਦੀ ਬਈ ਤਲਵਾਰ।

---

1. ਬੇਵੱਸ। 2. ਲੈ ਜਾਣਾ। 3. ਸਿੱਕ ਵਾਲੇ। 4. ਸਥਾਨਾਂ ਦੇ ਨਾਂ ਹਨ। 5. ਊਠ ਸਵਾਰ। 6. ਔਖੇ, ਬਿਖੜੇ ਰਾਹ। 7. ਪੱਥਰ ਦੀਆਂ ਸਿਲਾਂ। 8. ਉਤਰਾਅ-ਚੜ੍ਹਾਅ। 9. ਪੇਚ-ਦਰ-ਪੇਚ ਰਾਹ। 10. ਸੱਜਾ, 11. ਖੱਬਾ। 12. ਪੱਥਰ ਦੀ ਸਿੱਲ੍ਹ। 13. ਗੋਲੀ, ਨੌਕਰਾਣੀ, ਦਾਸੀ।

## 40

ਬੇਸ਼ਕ ਜਾਣਾਂ, ਬੇਸ਼ੱਕ ਜਾਣਾਂ। ਸੋਹਣੜਿਆ ਕੂੰ ਹੈ ਸਖਤ ਗ਼ਰੂਰ।
ਮੂੰਹ ਸਰ ਖਾਕ ਸ਼ਿੰਗਾਰ ਅਸਾਡੇ। ਹੰਜੜੂ ਹਾਰਿਨ ਹਾਰ ਅਸਾਡੇ।
ਹੋਤ[1] ਹੈ ਕੇਚ, ਤੇ ਕੇਚ ਹੈ ਦੂਰ।
ਯਾਰ ਨਵੀਂ ਨਿਤ ਯਾਰੀ ਲਾਵੇ। ਕਿਵੇਂ ਸਾੜ ਸੂਲ ਸਹਾਵੇ।
ਦਿਲੜੀ ਨਾਜ਼ਕ ਨਰਮ ਕਰੂਰ[2]।
ਡੇਂਹ ਤਤੀਂ ਹਡ ਮਾਸ ਕੂੰ ਚਰਦੀ। ਰਾਤ ਨਜਰ[3] ਦੀ ਆਹੀਂ ਕਰਦੀ।
ਸੜ ਸੜ ਮਰਦੀ ਸੁਬਹ ਸਹੂਰ।
ਪੜ ਬਿਸਮਿਲਾ ਛੁਖ ਚੀਸਾਂ। ਖੁਸ਼ੀਆਂ ਕਰ ਕਰ ਝੋਲੀ ਪੈਸਾਂ।
ਜੇ ਵਤ ਤੈਕੂੰ ਹੈ ਮਨਜ਼ੂਰ।
ਦੂਰ ਵਸੇ ਮਨਜੂਰ ਦਿਲੇਂਦਾ। ਆਵੇ ਮੌਤ ਨ ਮੇਲਾ ਥੀਂਦਾ।
ਫ਼ਜਰੀਂ[4] ਪੇਸ਼ੀਂ ਕਹਿਰ ਕਲੂਰ[5]।
ਉਠਦੀਂ, ਬਹਿੰਦੀਂ ਵੈਣ ਵਲਾਵਾਂ। ਰੋਵਾਂ ਖਾਵਾਂ ਗਾਵਣ ਗਾਂਵਾਂ।
ਹਰ ਹਰ ਰਗ ਹੈ ਤਾਰ ਤੰਬੂਰ।
ਜੈਂ ਡੇਂਹ ਦੀਆਂ ਵਲ ਲਗੜੀਆਂ ਤਾਂਘਾਂ। ਉਜੜੀਆਂ ਸੁਰਖੀਆਂ ਮਹਿੰਦੀਆਂ ਮਾਘਾਂ।
ਬੋਲੇ ਬੈਨੇ[6] ਬੇਸਰ ਚੂਰ।
ਯਾਰ ਫ਼ਰੀਦ ਨੂੰ ਡਿਤੇੜ ਰੋਧੇ। ਸਚੁ ਆਖਿਆ ਹਾਂ ਕਮਰ ਵ ਸ਼ੇਦੇ।
ਬੇਦਰਦਾਂ ਨਾਲ ਨੇਂਹ ਲਾਵਣ ਕੂੜ।

## 41

ਤੌਂ ਬਾਝ ਥੇ ਸੁੰਜ ਵੇੜ੍ਹੇ ਵੋ ਯਾਰ। ਵਲ ਵਸ ਵੋ ਸਜਨ(ਣ) ਅਨੇੜੇ ਵੋ ਯਾਰ।
ਕੁਦਸੀ[7] ਘਰ ਵਿਚ ਕੋਲ੍ਹ ਪਲ੍ਹਾਕੇ[8]। ਅਪਣਾ ਮਹਿਰਮ ਰਾਜ਼ ਬਣਾ ਕੇ।
ਕੀਤੋ ਸਖ਼ਤ ਪਰੇਰੇ[9] ਵੋ ਯਾਰ।
ਤੂੰ ਬਿਨ ਸਾਰਾ ਮੁਲਕ ਅੰਧਾਰਾ। ਸੀਨੇ ਤੇ ਚੜ੍ਹ ਲੇਟ ਪਿਆਰਾ।
ਅੱਖੀਆਂ ਤੇ ਕਰ ਦੇਰੇ ਵੋ ਯਾਰ।
ਯਾਰ ਚਹੇਂਦਾ[10] ਚਾਕ[11] ਮਹੀਂ ਦਾ। ਬਾਇਸ[12] ਸਾਡੇ ਦਰਦ ਦਿਲੇਂਦਾ।

---

1. ਪੁਨੂੰ ਦੀ ਜ਼ਾਤ, ਭਾਵ ਪਿਆਰਾ। 2. ਕੱਚ ਦੇ ਟੁਕੜਿਆਂ ਵਾਂਗ ਨਰਮ ਤੇ ਨਾਜ਼ੁਕ। 3. ਸਿਸਕੀਆਂ। 4. ਸੁਬ੍ਹਾ ਸ਼ਾਮ। 5. ਸਖ਼ਤ। 6. ਜ਼ੇਵਰਾਂ ਦੇ ਨਾਮ ਹਨ। 7. ਮੁਬਾਰਕ, ਪਵਿੱਤਰ। 8. ਬਿਠਾ ਕੇ। 9. ਦੂਰ, ਪਰੇ। 10. ਦਿਲਰੁਬਾ। 11. ਵਾਗ਼ੀ। 12. ਸਬੱਬ, ਕਾਰਣ।

ਨਾ ਕਰ ਕੂੜੇ ਝੇੜੇ ਵੋ ਯਾਰ।

ਜ਼ੇਵਰ, ਨੇਵਰ[1], ਪਾਹੀਂ, ਤਰੇਵਰ। ਕਰਸਾਂ ਟੋਟੇ ਪੁਰਜ਼ੇ ਪੇਵਰ[2]।

ਪੱਟ ਪੱਟ ਸਟਸਾਂ ਸਿਹਰੇ ਵੋ ਯਾਰ।

ਆਪ ਸੰਭਾਲੀਂ ਪਤੀਆਂ ਪਾਲੀਂ। ਸੌ ਸੌ ਨਜ਼ਰ ਕਰਮ ਦੀ ਭਾਲੀਂ।

ਕਰਦੀਂ ਆਪ ਬਖੇੜੇ ਵੋ ਯਾਰ।

ਇਸ਼ਕ ਅਵਲੜਾ ਦਰਦ ਕੁਲਲੜਾ। ਬਖਤ ਨ ਭਲੜਾ ਸੂਲ ਸਵਲੜਾ।

ਯਾਰ ਫ਼ਰੀਦ ਆਵੜ੍ਹੇ ਵੋ ਯਾਰ।

## 42

ਜਿਥ ਥਲੜਾ, ਜਿਥ ਦਰਬੂੰ[3] ਹੈ ਯਾਰ। ਉਥ ਹਰ ਵੇਲੇ ਲਦਬੂੰ ਹੈ ਯਾਰ।

ਤਡੜੇ[4] ਚੀਕਨ(ਣ) ਗੀਰੇ[5] ਘੂਕਿਨ(ਣ)। ਜਰਖਾਂ ਤਰਖਾਂ[6] ਲੂੰਬੜ ਕੂਕਿਨ।

ਗੋਹੀਂ ਸ਼ੂਕਿਨ, ਸਾਨ੍ਹੂੰ ਫੂਕਿਨ(ਣ) ਨਾਂਗੀਂ ਦੀ ਸ਼ੂੰ ਸ਼ੂੰ ਹੈ ਯਾਰ।

ਸੋਹਣੀਆਂ[7] ਠੇਡੀਆਂ[8] ਟਿਬੜੇ ਭਿਟੜੇ। ਨਾਜੋ ਵਾਲੇ ਕਕੜੇ ਵਟੜੇ।

ਪਾਹੀਂ, ਥੋਭੇ, ਪਾੜੇ, ਘਟੜੇ। ਡਿਠੜੀਂ ਡੁਖੜਾ ਵੂੰ ਹੈ ਯਾਰ।

ਕੰਡਰੀਂ[9] ਕਾਠੀਂ ਨਸ਼ਤਰ ਮਾਰੀ। ਸਮਝੂੰ ਯਾਰੀ ਤੇ ਗ਼ਮਖ਼ਾਰੀ।

ਅਲੜੀ[10] ਫਟੜੀ ਤੋਂ ਰਤ ਜਾਰੀ। ਖਾਸ ਸੁਹਾਗ ਦੀ ਪੌ ਹੈ ਯਾਰ।

ਹਿਨ ਖਿਲੇ ਹਾਸੇ ਸਾਡੇ ਪੇਸ਼ੇ। ਸੂਲ ਸੜਾਪੇ ਦਰਦ ਅੰਦੇਸ਼ੇ।

ਜ਼ੀਰੇ ਜ਼ਖਮ ਤੇ ਜ਼ਖਮੀਂ ਰੇਸ਼ੇ। ਸਭ ਡੁਖ ਡਿਤੜਾ ਤੂੰ ਹੈ ਯਾਰ।

ਰੋਹੀ ਮਹਿਜ਼ ਬਸ਼ਾਰਤ[11] ਦਰਸੋਂ। ਮਰਸੂੰ, ਭੁਰਸੂੰ, ਮੂਲ ਨ ਡਰਸੂੰ।

ਬੇਦਰਦਾਂ ਦੀ ਦਿਲੜੀ ਤਰਸੂੰ। ਡੇਂਹ ਰਾਤੀਂ ਘੌਂ ਮੌਂ[12] ਹੈ ਯਾਰ।

ਜੈ ਡੇਂਹ ਹੋਤ ਨੀਤੇ[13] ਪਟ[14] ਦੇਰੇ। ਸ਼ਹਿਰ ਭੰਭੋਰੋਂ ਸਖਤ ਪਰੇਰੇ।

ਦਿਲ ਦੀਆਂ ਬੋਟੀਆਂ ਹਾਂ ਦੇ ਬੇਰੇ[15]। ਸਾਨੀ ਦੀ ਮੂੰ[16] ਮੂੰ ਹੈ ਯਾਰ।

ਤੌਂ ਬਿਨ ਯਾਰ ਫ਼ਰੀਦ ਦਾ ਜੀਵਣ। ਜੀਦੀਂ ਜਗ ਵਿਚ ਡੁਖੜਾ ਥੀਵਣ।

ਜ਼ਹਿਰ ਡਸਿਓ[17] ਏ ਖਾਵਣ ਪੀਵਣ। ਤੈਡੇ ਸਿਰ ਦੀ ਸੌਂ[18] ਹੈ ਯਾਰ।

---

1. ਪੰਜੇਬ। 2. ਚੋਲਾ ਤੇ ਚੁੰਨੀ। 3. ਇਕ ਕਿਸਮ ਦਾ ਰੇਗਿਸਤਾਨੀ ਘਾਹ। 4. ਟਿੱਬੇ। 5. ਘੁੱਗੀਆਂ। 6. ਲਗੜ ਬਗੜ (ਇਕ ਜਾਨਵਰ) 7. ਖੰਡਰ। 8. ਟਿੱਬੇ। 9. ਕੰਡੇ। 10. ਸੱਜਰੀ। 11. ਖ਼ੁਸ਼ੀ। 12. ਡਾਵਾਂ ਡੋਲ। 13. ਲੈ ਗਏ। 14. ਪੁੱਟ ਕੇ। 15. ਟੁੱਕੜੇ। 16. ਮੌਤ ਵੇਲੇ ਦੀ ਆਵਾਜ਼। 17. ਦਿਸਦੀ ਹੈ। 18. ਸੌਗੰਧ, ਕਸਮ, ਸੌਂਹ।

## 43

ਚੋਰੀਓਂ ਜਾਰੀਓਂ ਇਸਤਗ਼ਫਾਰ[1]। ਬਖਸ਼ਿਮ ਸ਼ਾਲਾ ਰੱਬ ਗੁਫਾਰ।
ਗੰਦੜੀ ਆਦਤ ਗੰਦੜੇ ਫੇਅਲੋਂ। ਤੌਬਾ! ਤੌਬਾ! ਲਖ ਲਖ ਵਾਰ।
ਕਰ ਕਰ ਸਖਤ ਗੁਨਾਹ ਪਰਤਾਪੁਇਮ[2]। ਤੂੰ ਹੈਂ ਖਾਵੰਦ ਬਖਸ਼ਣ ਹਾਰ।
ਪੀਰ ਪੈਗੰਬਰ ਤੈਡੇ ਬਾਹੀਂ। ਤੂੰ ਮਾਲਕ ਤੂੰ ਕੁਲ ਮੁਖਤਾਰ।
ਮੈਂ ਬਦ ਅਮਲੀ ਤੇ ਕਰ ਰਹਿਮਤ। ਜੈਂ ਡੇਂਹ ਯਾਰ ਵੀ ਯਾਰ ਨ ਯਾਰ।
ਔਗਨ(ਣ) ਹਾਰੀ ਨਾ ਕਿਹੇਂ ਕੰਮ ਦੀ। ਕੋਝੀ ਕਮਲੀ ਬਦ ਕਿਰਦਾਰ।
ਤੈਡਾ ਸ਼ਾਨ ਹੈ ਫਜ਼ਲ ਕਰਮ ਦਾ। ਮੈਂ ਵਿਚ ਡੋਹ[3] ਤੇ ਐਬ ਹਜ਼ਾਰ।
ਆਵਨ(ਣ) ਯਾਦ ਗੁਨਾਹ ਪੁਰਾਣੇ। ਪਿਟ ਪਿਟ ਰੋਵਾਂ ਜ਼ਾਰੋ ਜ਼ਾਰ।
ਰਾਤ ਕਬਰ ਦੀ ਡੇਂਹ ਹਸ਼ਰ ਦਾ। ਸਿਰ ਤੇ ਕੜਕਮ ਬਾਰੇ ਬਾਰ।
ਮੈਂ ਮਸਕੀਨ ਫ਼ਰੀਦ ਹਾਂ ਤੈਡਾ। ਤੌਂ ਬਿਨ ਕੌਨ(ਣ) ਉਤਾਰਿਮ ਪਾਰ।

## 44

ਜੀਵਣ ਡੇਂਹ ਅਵਾਹੀ ਵੋ ਯਾਰ। ਸਟ ਘਤ ਫਖਰ ਵਡਾਈ ਵੋ ਯਾਰ।
ਕਿਥ ਓ ਪੀਂਘ ਪਿਪਲ ਮਲਕਾਣੇ। ਨਾਜ਼ ਹੁਸਨ ਕਥ ਰਾਜ ਬਬਾਣੇ[4]।
ਕਥ ਮਾ ਭੈਣੀਂ ਭਾਈ ਵੋ ਯਾਰ।
ਕਿਥ ਰਾਂਝਨ(ਣ) ਕਿਥ ਖੇੜੇ ਭੈੜੇ। ਕਿਥ ਰਹਿ ਗਏ ਓਹ ਝਗੜੇ ਝੇੜੇ।
ਕਿਥ ਚੂਚਕ ਦੀ ਜਾਈ ਵੋ ਯਾਰ।
ਕਿਥ ਓ ਮਕਰ ਫ਼ਰੇਬ ਦਾ ਚਾਲਾ। ਕਿਥ ਵਤ ਜੋਗੀ ਮੁਦਰਾਂ ਵਾਲਾ।
ਪਰਮ ਜੜੀ ਜੈਂ ਲਾਈ ਵੋ ਯਾਰ।
ਮਾਹੀ, ਮੰਝੀਆਂ, ਹੀਰ ਸਲੇਟੀ। ਅਤਰੋਂ ਭਿਨੜੀ[5] ਮੁਸ਼ਕ[6] ਲਪੇਟੀ।
ਗਏ ਸਬ ਝੋਕ ਲਡਾਈ ਵੋ ਯਾਰ।
ਜੋਬਨ ਸਾਥੀ ਚਾਰ ਡਿਹਾਂ ਦਾ। ਝਟ ਪਟ ਜ਼ੁਅਫ਼[7] ਬਢੇਪਾ ਆਂਦਾ।
ਕੂੜੀ ਆਸ ਪਰਾਈ ਵੋ ਯਾਰ।
ਹੈ ਹੈ ਡਿੱਠੜੀ ਕਹੀਂ ਨ ਵੈਂਦੀ[8]। ਕਜਲ ਮਸਾਗ[9] ਤੇ ਸੁਰਖੀ ਮਹਿੰਦੀ।
ਸੁਰਮਾ ਸੇਂਧ[10] ਸਲਾਈ ਵੋ ਯਾਰ।

---

1. ਤੌਬਾ ਕਰਨਾ। 2. ਮੈਂ ਪਛਤਾਉਂਦਾ ਹਾਂ। 3. ਕਸੂਰ, ਇਲਜ਼ਾਮ। 4. ਪਿੱਤਰੀ। 5. ਭਿੱਜੀ ਹੋਈ। 6. ਕਸਤੂਰੀ। 7. ਕਮਜ਼ੋਰੀ। 8. ਜਾਂਦੀ। 9. ਮਿੱਸੀ। 10. ਮਾਂਗ, ਚੀਰ।

ਮੌਸਮ ਰੁਲ ਫਿਰ ਵਲ ਘਰ ਆਈ। ਵੰਜਣ ਨ ਵਕਤ ਨਿਰਾਸ ਅਜਾਈਂ।
ਆਵਣ ਦੀ ਕਰ ਕਾਈ[1] ਵੋ ਯਾਰ।
ਕੂੜੀ ਸੁਹਬਤ ਕੂੜੀ ਸੰਗਤ। ਕੂੜੇ ਨਖਰੇ ਕੂੜੀ ਰੰਗਤ।
ਲੱਪ ਧੂੜੀ ਬੁਕ ਛਾਈ ਵੋ ਯਾਰ।
ਮਛਲੀਂ ਪੀਗੀਂ ਲਾਸੂ ਤਾਰੀਂ। ਚਣਕੀ ਘੰਡੜੀਂ ਹੋਰਾਂ ਤਵਾਰੀ।
ਸਹਿਜੋਂ ਰਾਂਦ ਰਸਾਈ ਵੋ ਯਾਰ।
ਥੀਆਂ ਸਰਸਬਜ਼ ਫ਼ਰੀਦ ਦੀਆਂ ਝੋਕਾਂ। ਮਿਹਰੋਂ ਸਬਜ਼ ਥੀਆਂ ਵਲ ਸੋਕਾਂ।
ਬਖਤੀਂ ਵਾਗ ਵਲਾਈ ਵੋ ਯਾਰ।

## 45

ਦਿਲ ਦਰਦੋਂ ਹੁਣ ਹਾਰੀ ਵੋ ਯਾਰ। ਵਲ ਕਰੀਂ ਹਾ ਕਾਰੀ ਵੋ ਯਾਰ।
ਜ਼ੁਲਫ਼ ਸਿਆਹ ਥੀ ਨਾਗ ਵਿਰਾਧੇ[2]। ਡੰਗ ਮਰੇਂਦੇ ਕਾਰੀ ਵੋ ਯਾਰ।
ਲੂੰ ਲੂੰ ਸੀੜ੍ਹਾਂ[3] ਜਾਰੀ ਵੋ ਯਾਰ।
ਸਾਂਵਲ ਆਵੀਂ ਨਾ ਤਰਸਾਵੀਂ। ਮੌਸਮ ਚੇਤਰ ਬਹਾਰੀ ਵੋ ਯਾਰ।
ਘਰ ਘਰ ਥਈ ਗੁਲਜ਼ਾਰੀ ਵੋ ਯਾਰ।
ਯਾਰੀ ਲਾ ਕਰ ਯਾਦ ਨ ਕੀਤੋ। ਜਿੰਦੜੀ ਮੁਫਤ ਅਜ਼ਾਰੀ ਵੋ ਯਾਰ।
ਡਿਠੜੀ ਤੈਡੜੀ ਯਾਰੀ ਵੋ ਯਾਰ।
ਸਟ ਕਰ ਕਲੂੜੀ ਤੇ ਬੇ ਵਾਹੀ। ਕੀਤੋ ਕੇਚ ਤਿਆਰੀ ਵੋ ਯਾਰ।
ਹੈ ਹੈ ਬੇ ਨਰਵਾਰੀ[4] ਵੋ ਯਾਰ।
ਸ਼ਾਹ ਬਿਰਹੋਂ ਦੇ ਡਿਤਰਮ ਔਹਦਾ। ਗਾਲ੍ਹੀਂ ਦੀ ਸਰਦਾਰੀ ਵੋ ਯਾਰ।
ਖਲਅਤ ਸ਼ਹਿਰ ਖਵਾਰੀ ਵੋ ਯਾਰ।
ਸਿਕ ਮਹੀਂਵਾਲ ਦੀ ਲੋੜ ਲੁੜਾਇਮ। ਮੈਂ ਮੁਠੜੀ ਮਨਤਾਰੀ ਵੋ ਯਾਰ।
ਕੋਝੀ ਰਾਤ ਅੰਧਾਰੀ ਵੋ ਯਾਰ।
ਡੇ ਕਰ ਦਲਬੇ[5] ਕੂੜ ਦਿਲਾਸੇ। ਲੁਟ ਨੀਤੋ ਦਿਲ ਸਾਰੀ ਵੋ ਯਾਰ।
ਮੈਂ ਵਾਰੀ ਲਖ ਵਾਰੀ ਵੋ ਯਾਰ।
ਥਲ[6] ਬਰ ਰੋਹੀ[7] ਰੋਹੀਂ ਰਾਵੀਂ। ਰੁਲਦੀ ਭੁਖੜੀ ਮਾਰੀ ਵੋ ਯਾਰ।
ਬਾਰ[8] ਬਿਰਹੋਂ ਸਿਰ ਬਾਰੀ[9] ਵੋ ਯਾਰ।

---

1. ਕੋਈ ਤਦਬੀਰ। 2. ਬਣ ਗਏ ਹਨ। 3. ਧਾਰਾਂ, ਫੁਹਾਰੇ। 4–5. ਧੋਖੇ। 6. ਰੇਤ ਦਾ ਮੈਦਾਨ।
7. ਰੇਗਿਸਤਾਨ। 8. ਬੋਝ, ਭਾਰ। 9. ਸਿਰ ਉੱਤੇ।

ਯਾਰ ਫ਼ਰੀਦ ਨ ਆਇਮ ਵੇੜ੍ਹੇ। ਹਰ ਦਮ ਮੂੰਝ ਮੂੰਝਾਰੀ[1] ਵੋ ਯਾਰ।
ਰੋਂਦੀਂ ਉਮਰ ਗੁਜ਼ਾਰੀ ਵੋ ਯਾਰ।

## 46

ਡੁਖ ਥੀਏ ਬਾਂਹ ਬੇਲੀ ਵੋ ਯਾਰ। ਹਥੀ ਆਇਮ ਅਕੇਲੀ ਵੋ ਯਾਰ।
ਤੌਂ ਬਿਨ ਡੇਵਮ ਕੌਂਨ(ਣ) ਦਿਲਾਸੇ। ਥੀ ਨਾ ਸਾਂਵਲ ਆਸੇ ਪਾਸੇ।
ਮਾਣੀਂ ਅੰਗਨ ਹਵੇਲੀ ਵੋ ਯਾਰ।
ਆਲੀ[2] ਅਦਨੀ ਜੋ ਜਗ ਜੀਵੇ। ਮੈਂ ਵਾਂਗਨ ਪਈ ਕਈ ਨ ਥੀਵੇ।
ਡੁਖੜੀ! ਵਾਢੀ!! ਵ੍ਹੇਲੀ!!! ਵੋ ਯਾਰ।
ਨਾ ਮਾਹੀ ਨਾ ਮੰਝੀਆਂ ਡਿਸਦੀਆਂ। ਅੱਖੀਆਂ ਵਿਸਦੀਆਂ ਦਿਲੜੀਆਂ ਫਸਦੀਆਂ।
ਜਿੰਦੜੀ ਥਈ ਭਾਂ ਬੇਲੀ ਵੋ ਯਾਰ।
ਸੌਂ ਹੈ ਨਾਜ਼ ਨਿਗਾਹ ਦੀ ਮੈਕੂੰ। ਜੇ ਤੈਂ ਵਲ ਨ ਡੇਖਾਂ ਤੈਕੂੰ।
ਰਹਿਸਾਂ ਮੈਲ ਕੁਚੈਲੀ ਵੋ ਯਾਰ।
ਕਿਥ ਓ ਆਸਾਂ ਕਿਥ ਓ ਮਾਣੇ। ਨਾ ਮਾਹੀ ਨਾ ਰਾਜ ਬਬਾਣੇ।
ਜੈਸਾਂ ਡੁਖ ਡੁਹੇਲੀ ਵੋ ਯਾਰ।
ਭਾਗ ਸੁਹਾਗ ਸੁੰਜੀਂ ਤੂੰ ਰੁਠੜੇ। ਹਾਰ, ਹਮੇਲਾਂ ਗਾਨੇ ਤਰੁਟੜੇ।
ਟੋਟੇ ਬਾਂਹ ਚੂੜੇਲੀ ਵੋ ਯਾਰ।
ਹਿਕ ਮੈਂ ਦਰਦ ਅੰਦੋਹ ਵਿਚਾਲੇ। ਪਈ ਸਭ ਨਾਜ਼ ਨਵਾਜ਼ੀਂ ਜਾਲੇ।
ਤਰੈ ਸੌ ਸੱਠ ਸਹੇਲੀ ਵੋ ਯਾਰ।
ਬਾਝੋਂ ਯਾਰ ਫ਼ਰੀਦ ਦਾ ਹੀਲਾ। ਕਜੜਾ, ਕੋਝਾ, ਤੇ ਰੰਗ ਪੀਲਾ।
ਸੇਂਧ ਧੜੀ[3] ਥਈ ਮੈਲੀ ਵੋ ਯਾਰ।

## 47

ਰਥ ਧੀਮੀਂ ਧੀਮੀਂ ਟੋਰ।
ਮੈਂਡਾ[4] ਦਸਤਾ ਨਰਮ ਕਰੂਰ[5] ਦਾ। ਮਤਾਂ ਵੰਗੀਂ ਲਗਮ ਟਕੋਰ।
ਰਥ ਤੇ ਬਹਿੰਦੀ ਵੜਰਾ[6] ਨ ਸਹਿਦੀ। ਹਿਮ ਤਬਾਅ[7] ਕਮਜ਼ੋਰ।
ਰੋਜ਼ ਅਜ਼ਲ ਦੀ ਪਾਇਮ ਗਲ ਵਿਚ। ਬਿਰਹੋਂ ਤੈਂਡੇ ਦੀ ਡੋਰ।

---

1. ਉਦਾਸ। 2. ਵੱਡੀ ਛੋਟੀ। 3. ਮਾਂਗ, ਸਿਰ ਦੇ ਵਾਲ ਜਿਹੜੇ ਗੁੰਦੇ ਜਾਂਦੇ ਹਨ। 4. ਚੂੜਾ। 5. ਨਰਮ ਸ਼ੀਸ਼ੇ ਦੇ ਛੋਟੇ ਛੋਟੇ ਟੁਕੜੇ। 6. ਹਚਕੋਲੇ ਦੀ ਚੋਟ, ਧੜਾਕਾ। 7. ਤਬੀਅਤ।

ਸ਼ਾਲਾ ਮੋਲ੍ਹ ਸਲਾਮਤ ਨੇਵਾਂ। ਰਾਹ ਵਿਚ ਲੜਦਿਨ ਚੋਰ।
ਜੇਕਰ ਰਥ ਬੈਠੀਂ ਥਕ ਪੌਸਾਂ। ਘੋੜਾ ਘਨਸਾਂ ਬੋਰ[1]।
ਸੋਖਾ, ਤੇਜ਼, ਲਗਾਮ ਦਾ ਕੂਲਾ। ਨਾ ਔਖਾ ਸਰ ਜ਼ੋਰ।
ਰਾਂਝਨ(ਣ) ਤੇ ਮੈਂ ਜੋੜ ਕੂੰ ਜੋੜੂੰ। ਜੋੜ ਜੋੜੇਂਦਾ ਜੋੜ।
ਸਿਕ ਤੇ ਤਲਬ ਮਿਲਣ ਦੀ ਸੀਨੇ। ਰੋਜ਼ ਨਵਾਂ ਹਿਮ ਸ਼ੋਰ।
ਪੰਧ ਅੜਾਂਗੇ ਦਿਲੜੀ ਤਾਂਘੇ। ਜਲਦ ਪਚਾਵੀਂ ਤੋੜ।
ਮੈਂ ਤੇ ਯਾਰ ਫ਼ਰੀਦ ਮਣੇਸੂੰ। ਰਲ ਮਿਲ ਸ਼ਹਿਰ ਭੰਭੋਰ

## 48

ਸਪਾਹੀੜਾ ਨ ਮਾਰ ਨੈਣਾਂ ਦੇ ਤੀਰ।
ਪਲਪਲ ਫਲੜੇ[2] ਚੁਭਨ(ਣ) ਕੁਲਲੜੇ। ਤਨ ਮਨ ਸੀਸ ਸਰੀਰ।
ਗੂੜੀਆਂ ਅੱਖੀਆਂ ਰਤ ਦੀਆਂ ਭੁਖੀਆਂ। ਜ਼ੁਲਫ ਸਿਆਹ ਬੇ ਪੀਰ।
ਕਜਲਾ ਜੰਗੀ, ਜ਼ਾਲਮ ਜ਼ੰਗੀ। ਕੋਹਦਾ ਬੇ ਤਕਸੀਰ।
ਨੇਸ਼ੇ[3] ਡੁਖੇਂਦੇ ਰੀਸ਼[4] ਡੁਖੀਦੇ। ਰਗ ਰਗ ਲਖ ਲਖ ਸੀੜ (ਜਾਂ ਪੀੜ)।
ਸੇਂਗੀਆਂ ਸੁਰਤੀਆਂ ਖੇੜੇ ਵਰਤੀਆਂ। ਵੈਰੀ ਮਾਂ ਪਿਓ ਵੀਰ।
ਬਿਗੜੀਆਂ ਤਾਂਘਾਂ ਉਜੜੀਆਂ ਮਾਂਘਾਂ। ਵਾਰੂ ਵਸਮ ਮਲ੍ਹੇਰ।
ਯਾਰ ਕੁਰਾੜਾ[5] ਧ੍ਰੁਤਾ ਪਾੜਾ। ਕਿਆ ਕੀਜੇ ਤਦਬੀਰ।
ਜਿੰਦੜੀ ਚੁਭਦੀ ਨੋਕ ਗ਼ਜ਼ਬ ਦੀ। ਦਿਲ ਗ਼ਮ ਦੀ ਜਾਗੀਰ।
ਉਮਰ ਫ਼ਰੀਦ ਨਿਭਾਇਮ ਰੋਂਦੀ। ਮਥੜੇ ਦੀ ਤਹਰੀਰ[6]।

## 49

ਸਦਾ ਜੀਅ ਪਜਲੇ[7] ਦਿਲ ਜਲੇ ਵੋ ਯਾਰ।
ਲਗੀਆਂ ਦਿਲਾਂ ਨੂੰ ਕੌਨ(ਣ) ਝੱਲੇ[8] ਵੋ ਯਾਰ।
ਡਿਸਮ ਨ ਰਾਵਲ ਗਝਨ(ਣ) ਸਾਈਂ। ਰੰਗਪੁਰ[9] ਸਾਰਾ ਉਜੜੀਆ ਜਾਈਂ।
ਕੋਝੇ ਕਹਿਰ ਕੁਲਲੇ ਵੋ ਯਾਰ।
ਦਰਦ, ਅੰਦੋਹ ਤੇ ਸੂਲ ਹਜ਼ਾਰਾਂ। ਸੈ ਸੈ ਸੂਲ ਕਲੂਰ[10] ਦੀਆਂ ਮਾਰਾਂ।
ਜਿੰਦ ਜੁਖ[11] ਜੁਖ ਪਈ ਗਲੇ ਵੋ ਯਾਰ।

---

1. ਭੂਰਾ। 2. ਨੋਕਾਂ। 3. ਡੰਗ। 4. ਜ਼ਖ਼ਮ। 5. ਸਖ਼ਤ। 6. ਲਿਖਤ। 7. ਸੜ ਕੇ ਸੁਆਹ ਹੋਣਾ।
8. ਰੋਕ, ਸਹਿਨ ਕਰੇ। 9. ਹੀਰ ਦੇ ਸਹੁਰੇ ਪਿੰਡ ਦਾ ਨਾਂ। 10. ਗਜ਼ਬ, ਗੁੱਸਾ। 11. ਘੁਲ-ਘੁਲ।

ਰਾਤੀਂ ਡੇਂਹਾਂ ਮੂੰਝ ਮੁੰਝਾਰੀ। ਛੱਡ ਗਿਆ ਢੋਲਾ ਯਾਰ ਆਜ਼ਾਰੀ।
ਨਿਭ ਗਏ ਸੁਖ ਦੇ ਰਲੇ ਵੋ ਯਾਰ।
ਰਲ ਮਿਲ ਸੇਂਗੀਆਂ ਮਾਰੂੰ ਢਾਲਾਂ। ਮੰਗੂੰ ਦੁਆਈ ਮੈਂ ਵਲ ਸ਼ਾਲਾ।
ਹੋਤ ਪੁਨਲ ਵਲ ਵੱਲੇ ਵੋ ਯਾਰ।
ਯਾਰ ਨ ਆਵੇ ਸੇਜ ਨ ਭਾਵੇ। ਵੇੜ੍ਹਾ ਖਾਵੇ, ਘਰ ਅੱਗ ਲਾਵੇ।
ਗੁਜ਼ਰੇ ਵਕਤ ਸਵੱਲੇ ਵੋ ਯਾਰ।
ਰਾਂਝਨ(ਣ) ਮਾਹੀ ਮੁਰਲੀ ਵਾਹੀ। ਪਰੇਮ ਜੜੀ ਜੜ ਲਾਇਸ ਜਾਹੀ।
ਡਖ ਡੁਖੜੇ ਪਏ ਪੱਲੇ ਵੋ ਯਾਰ।
ਆਤਿਸ਼[1] ਇਸ਼ਕ ਰੰਝੇਟੇ ਵਾਲੀ। ਹੋਸ਼ ਫਿਕਰ ਦੀ ਪਾੜ ਪਜਾਲੀ।
ਢਾਂਢ ਅੰਦਰ ਵਿਚ ਬੱਲੇ ਵੋ ਯਾਰ।
ਆਤਣ, ਅੰਗਨ(ਣ) ਹਵੇਲੀਆਂ, ਜਾਹੀਂ। ਖ਼੍ਵਾਜਾ ਜਾਨ ਡੇਵਮ ਕਥਾਹੀਂ।
ਕੋਈ ਜਾ ਮੈਕੂੰ ਨ ਝੱਲੇ ਵੋ ਯਾਰ।
ਖੇਡਣ ਕੁਡਨ ਫ਼ਰੀਦ ਗਿਓ ਸੈ। ਪੰਡ ਮਲਾਮਤ ਮੁਫਤ ਚਤੋਸੈ।
ਡਿਠੜੇ ਇਸ਼ਕ ਦੇ ਭੱਲੋ ਵੋ ਯਾਰ।

## 50

ਸਮੰਝ, ਸੰਜਾਣੀ ਗੈਰ ਨ ਜਾਣੀ। ਸਭ ਸੂਰਤ ਹੈ ਐਨ ਜ਼ਹੂਰ[2]।
ਰਖ ਤਸਦੀਕ[3] ਨ ਥੀ ਆਵਾਰਾ। ਕਾਅਬਾ, ਕਿਬਲਾ, ਦੈਰ, ਦੁਆਰਾ।
ਮਸਜਦ ਮੰਦਰ, ਹਿਕੜੋ ਨੂਰ।
ਹੁਸਨ ਅਜ਼ਲ ਥੀਆ ਫਾਸ਼[4] ਮੁਬੀਆਨ। ਹਰ ਹਰ ਘਾਟੀ ਵਾਦੀ ਐਮਨ।
ਹਰ ਹਰ ਪੱਥਰ ਹੈ ਕੋਹ ਤੂਰ।
ਥੀਏ ਜ਼ਾਹਰ ਇਸਰਾਰ[5] ਕਦੀਮੀ[6]। ਹਰ ਹਰ ਸ਼ਾਖ ਹੈ ਨਖਲ[7] ਕਲੀਮੀ।
ਜ਼ੇਰ, ਜਬਰ, ਚਪ, ਗਸਤ ਹਜ਼ੂਰ।
ਵੀਰਾਨਾ ਆਬਾਦ ਡਿਸੀਜੇ। ਜੰਗਲ ਬੇਲਾ ਸ਼ਾਦ ਡਿਸੀਜੇ।
ਦੋਜਖ ਨਜਰਮ ਹੂਰ[8] ਕਸੂਰ[9]।

---

1. ਅੱਗ। 2. ਜਲਵਾ। 3. ਵਿਸ਼ਵਾਸ। 4. ਜ਼ਾਹਰ ਹੋ ਗਿਆ ਹੈ। 5. ਰਾਜ਼, ਭੇਦ। 6. ਆਦਿ ਕਾਲ ਦੇ। 7. ਪੌਦਾ, ਹਜ਼ਰਤ ਮੂਸਾ ਨੇ ਜਿਸ ਦਰੱਖ਼ਤ 'ਤੇ ਰੱਬੀ ਨੂਰ ਵੇਖਿਆ ਸੀ, ਉਸ ਨੂੰ ਨਖ਼ਲ ਕਲੀਮੀ ਕਹਿੰਦੇ ਹਨ। 8. ਪਰੀ, ਅਪੱਸਰਾ। 9. ਮਹਿਲ।

ਆਰੀ[1] ਫਿਰਦੇ ਹਜ, ਜ਼ਕਵਾਤੋਂ। ਸੌਮ ਸਲਵਾਤੋਂ ਜ਼ਾਤ ਸਿਫਾਤੋਂ।
ਰਿੰਦ ਅਲਸਤੋਂ[2] ਹਨ ਮਖਮੂਰ।
ਕਸ਼ਫ-ਏ ਹਕਾਇਕ ਮਹਜ਼ ਮਹਾਲੇ। ਜੇ ਤੈਂ ਮੁਰਸ਼ਦ ਨਜ਼ਰ ਨ ਭਾਲੇ।
ਬਿਉ ਕੁਲ, ਕੂੜ, ਫਰੇਬ ਤੇ ਜ਼ੂਰ।
ਫਿਕਾ, ਉਸੂਲ, ਕਲਾਮ, ਮਆਨੀ। ਮੰਤਕ, ਨਹਵ ਤੇ ਸਰਫ ਮਬਾਨੀ।
ਠਪ ਰਖ ਹੈ ਤੌਹੀਦ ਗਯੂਰ।
ਮੁਲਾ ਪੁਠੜੇ ਮਾਨੀ ਕਰਦੇ। ਆਯਤ ਦਰਸ ਹਦੀਸ ਖਬਰ ਦੇ।
ਸਿਰਫ਼ ਸਦਾ ਤੇ ਥੀਏ ਮ.ਗਰੂਰ।
ਮੁੱਲਾਂ ਵੈਰੀ ਸਖਤ ਡਿਸੇਂਦੇ। ਬੇਸ਼ੱਕ ਹਨ ਉਸਤਾਦ ਦਿਲੇਂਦੇ।
ਇਬਨੁਲ ਅਰਬੀ ਤੇ ਮਨਸੂਰ।
ਸ਼ਾਹਦ, ਵਾਹਦ, ਅਸਲ ਫਰਅ ਵਿਚ। ਰਾਜ਼ ਤਰੀਕਤ ਰਸਮ ਸ਼ਰਾ ਵਿਚ।
ਹੈ ਮਸ਼ਹੂਦ ਨਹੀਂ ਮਸਤੂਰ।
ਬਠ ਘਤ ਰੀਤ ਰਵਸ਼ ਤਕਲੀਦੀ। ਰਾਹ ਤਹਕੀਕੀ ਸਲਕ .ਫਰੀਦੀ।
ਕਰ ਮਨਜ਼ੂਰ ਤੇ ਥੀ ਮਸਰੂਰ।

## 51

ਸਮਝ ਫ਼ਰੀਦਾ ਬਿਰਹੋਂ ਬਹੂੰ ਸਰ ਜ਼ੋਰ।
ਅੱਖੀਆਂ ਉਬਲੀਆਂ ਦਿਲੜੀਆਂ ਉਕਲੀਆਂ। ਸੀਨੇ ਪਏ ਸ਼ਰ ਸ਼ੋਰ।
ਗਮਜ਼ੇ[3] ਰਾਹਜ਼ਨ[4] ਮੁਲਕ ਮਰੀਲੇ[5]। ਨਾਜ਼-ਏ-ਨਿਗਾਹ ਹੈ ਚੂਰ।
ਲੋਰ ਸਿਰਾਂ ਵਿਚ ਡੋਰ[6] ਕੰਨਾਂ ਵਿਚ। ਰੋਂਦੀ ਅੱਖੀਆਂ ਕੋਰ[7]।
ਲਾਕਰ ਯਾਰੀ ਕਰਨ ਨ ਕਾਰੀ[8]। ਮਹਜ ਨ ਚਾੜ੍ਹਨ[9] ਤੋੜ।
ਨਾਜ਼ ਨਹੋਰੇ[10] ਦਿਲੀਆਂ ਲੁਟ ਕਰ। ਉਲਟਾ ਥੀਂਦੇ ਤੋਰ[11]।
ਸਕੜੇ[12] ਛੁਟੜੇ ਸਾਂਗੇ ਤੁਰੁਟੜੇ। ਇਸ਼ਕ ਪਿਆ ਗਲ ਡੋਰ।
ਮੈਂ ਅੜ ਚੁਕੜੀ ਪੇਚ ਡੁਖਾਂ ਵਿਚ। ਸ਼ਾਲਾ ਨ ਫਾਸਿਨ ਹੋਰ।

---

1. ਆਜ਼ਾਦ। 2. ਉਹ ਆਵਾਜ਼ ਜੋ ਖ਼ੁਦਾ ਨੇ ਦੁਨੀਆਂ ਦੀਆਂ ਰੂਹਾਂ ਨੂੰ ਸੰਬੋਧਨ ਕਰ ਕੇ ਦਿੱਤੀ ਸੀ। 3. ਮਹਿਬੂਬ ਦੀ ਅੱਖ ਦੇ ਇਸ਼ਾਰੇ। 4. ਮੁਸਾਫ਼ਰਾਂ ਨੂੰ ਰਾਹ ਵਿਚ ਲੁੱਟਣ ਵਾਲੇ ਡਾਕੂ। 5. ਮਾਰਨ ਵਾਲਾ। 6. ਬੋਲਾਪਣ। 7. ਅੰਨ੍ਹੀਆਂ। 8. ਇਲਾਜ। 9. ਪੂਰਾ ਕਰਨ। 10. ਚਾਪਲੂਸੀ। 11. ਤੰਗ। 12. ਸਕੇ ਰਿਸ਼ਤੇਦਾਰ।

## 52

ਸੋਹਣੇ ਯਾਰ ਪੁਨਲ ਦਾ। ਹਰ ਜਾ ਐਨ ਹਜ਼ੂਰ[1]।
ਅੱਵਲ[2] ਆਖਰ[3] ਜ਼ਾਹਰ ਬਾਤਨ[4]। ਉਸਦਾ ਜਾਣ ਜ਼ਹੂਰ।
ਆਪ ਬਣੇ ਸੁਲਤਾਨ ਜਹਾਂ ਦਾ। ਆਪ ਬਣੇ ਮਜ਼ਦੂਰ।
ਥੀ ਮੁਸ਼ਤਾਕ[5] ਫਿਰੇ ਵਿਚ ਗਮ ਦੇ। ਵਾਸਲ ਥੀ ਮਹਜੂਰ[6]।
ਥੀ ਮਾਸ਼ੂਕ ਦਿਲੀਂ ਲੁਟ ਨੇਵੇਂ। ਜਾਨ ਕੇ ਰੰਜੂਰ[7]।
ਗਲ ਲਾਂਵਣ ਵਲ ਮਾਰ ਤੜਾਵਣ। ਏਹੋ ਨਹੀਂ ਦਸਤੂਰ।
ਚਸ਼ਮਾਂ ਫ਼ਖਰੁਦੀਨ ਮਿਠਲ ਦੀਆਂ। ਤਨ ਮਨ ਕੀਤਾ ਚੂਰ।
ਘੋਲ ਘਤਾਂ ਮੈਂ ਫ਼ਖਰ ਜਹਾਂ ਤੂੰ। ਜਨਤ ਹੂਰ ਕਸੂਰ।
ਯਾਰ ਫ਼ਰੀਦ ਕੂੰ ਏਵੇਂ ਸਾੜਿਓ। ਜਿਵੇਂ ਜਲਿਆ ਕੋਹ ਤੂਰ।

## 53

ਕਹਾਂ ਪਾਊਂ ਕਹਾਂ ਪਾਊਂ ਯਾਰ।
ਜਿਨ ਇਨਸਾਨ ਮਲਾਇਕ[8] ਸਾਰੇ। ਕਿਆ ਸਗਲਾ ਸੰਸਾਰ।
ਹੈਰਤ ਦੇ ਕੁਲਜ਼ਮ[9] ਵਿਚ ਕੁਲਥੀਏ। ਮੁਸਤਗਰਕ ਸਰਸ਼ਾਰ।
ਸੂਫ਼ੀ ਸ਼ਾਗਲ[10] ਗਿਆਨੀ ਧਿਆਨੀ। ਗਏ ਓੜਕ ਸਭ ਹਾਰ।
ਅਰਸ਼ੀ ਅਤੇ ਬਸਤਾਮੀ[11] ਗਲ ਲਗ। ਰੋਵਨ(ਣ) ਜ਼ਾਰੋ ਜ਼ਾਰ।
ਬਤਲੀਮੂਸ[12] ਤੇ ਰੀਸਾ ਗੌਰਸ[13]। ਕਰ ਕਰ ਸੋਚ ਬਚਾਰ।
ਖੋਜ ਸੁਰਾਗ ਨ ਪਾਇਆ ਪਤਾ। ਥਕ ਬੈਠੇ ਤਨ ਮਾਰ।
ਬੁਧ ਮਜੂਸ ਯਹੂਦ ਨਸਾਰਾ। ਹਿੰਦੂ ਤੇ ਦੀਨਦਾਰ।
ਆਖਨ(ਣ) ਪਾਕ ਮਨਜ਼ਹ ਹੈ। ਬੇ ਅੰਤ ਅਲਖ ਅਪਾਰ।
ਪੀਰ ਪੈਗੰਬਰ ਗੌਸ ਕੁਤਬ। ਕਿਆ ਮੁਰਸਲ ਕਿਆ ਔਤਾਰ (ਅਵਤਾਰ)।
ਕਰਨ ਮਨਾਦੀ ਰੋ ਰੋ ਕੇ। ਲਾ ਯਦ ਕਕ੍ਰਅਲ ਅਬਸਾਰ।
ਆਲਮ ਫਾਜਲ ਆਰਫ ਕਾਮਲ। ਇਜਜ਼[14] ਕੀਤਾ ਇਕਰਾਰ।
ਆਖ ਫ਼ਰੀਦ ਨਮਾਣਾ[15] ਭੋਲਾ। ਤੂੰ ਵਿਚ ਕੌਨ(ਣ) ਕਤਾਰ।

---

1. ਹਜ਼ੂਰੀ, ਹਾਜ਼ਰੀ। 2. ਆਦਿ। 3. ਅੰਤ ਤਕ। 4. ਅੰਦਰੂਨੀ। 5. ਸ਼ੌਕ ਵਾਲਾ। 6. ਜੁਦਾਈ ਵਿਚ ਉਦਾਸ। 7. ਰੋਗੀ। 8. ਫ਼ਰਿਸ਼ਤੇ। 9. ਇਕ ਸਮੁੰਦਰ ਦੇ ਹਿੱਸੇ ਦਾ ਨਾਂ ਹੈ। 10. ਜਗਿਆਸੂ, ਪੂਜਾ ਪਾਠ ਵਿਚ ਰੁੱਝੇ ਸਾਧਕ ਨੂੰ ਸ਼ਾਗਲ ਕਹਿੰਦੇ ਹਨ। 11. ਬਸਾਤਮ ਦਾ ਸ਼ਹਿਰੀ। 12. ਅਤੇ 13. ਯੂਨਾਨ ਦੇ ਮੁੱਢਲੇ ਫ਼ਿਲਾਸਫ਼ਰ ਸਨ। 14. ਆਜਜ਼ੀ। 15. ਬੇਸਹਾਰਾ।

## 54

ਮਤਾਂ ਮਨ ਮਾਂਦਾ ਥੀਵੇ। ਪੁਨਲ ਨਾ ਥੀ ਧਾਰ।
ਸਾਂਵਣ ਡੇਂਹ ਸੁਹਾਗ ਦੇ। ਹਰਦਮ ਮੇਂਘ ਮਲ੍ਹਾਰ।
ਰਲ ਕਰ ਸਾਥ ਗੁਜ਼ਾਰੂੰ। ਜੋਬਨ ਦੇ ਦਿਨ ਚਾਰ।
ਮੌਤ ਸੁਣੇਂਦੀ ਸਵਲੀ। ਵੰਜਣਾ ਵਾਰੋ ਵਾਰ।
ਚੇਤਰ ਬਹਾਰ ਸੁਹਾਊਂ। ਕਰ ਕੇ ਹਾਰ ਸਿੰਗਾਰ।
ਪਲਹਰ[1] ਪਾਨੀ ਪੀਊਂ। ਥੀਆ ਥਲ ਬਾਗ ਬਹਾਰ।
ਖ਼ੁਸ਼ ਥੀ ਨੇਂਹ ਨਿਭਾਵਨ(ਣ)। ਰੁਸ ਨ ਸਾਂਵਲ ਯਾਰ।
ਤੌਂ ਬਿਨ ਜੀਵਣ ਔਖਾ। ਡੁਖੜੇ ਤਾਰੋ ਤਾਰ[2]।
ਯਾਰ ਫ਼ਰੀਦ ਨ ਵਿਸਰੇ। ਦਿਲ ਕੀਤਮ ਲਾਚਾਰ।

## 55

ਨਾ ਕਰ ਬੇ ਪਰਵਾਹੀ ਵੋ ਯਾਰ। ਮਿਲ ਸਾਵਲ ਮਾਹੀ ਵੋ ਯਾਰ।
ਬਠ ਪਿਆ ਰੰਗ ਪੁਰ ਦਾ ਪਰਨੀਵਣਾ। ਤੌਂ ਬਿਨ ਜੀਵਣ ਡੁਖੜਾ ਥੀਵਣ।
ਸਮਝਾਂ ਮੌਤ ਵਿਸਾਹੀ[3] ਵੋ ਯਾਰ।
ਬਾਝੋਂ ਤੈਂਡੇ ਬਾਝ ਅਜਾਈ। ਅਮੜੀ ਬਾਬਲ ਭੈਣੀਂ ਭਾਈ।
ਫਿਰਦੀ ਦਿਲ ਤੋਂ ਲਾਹੀ ਵੋ ਯਾਰ।
ਕਿਵੇਂ ਪੇਕੀਂ ਪਤਣੀ ਵਲਦੀ। ਤੋੜ ਅਸਲ ਦੀ ਰੋਜ਼ ਅਜ਼ਲ ਦੀ।
ਹੀਰ ਰਾਂਝਨ(ਣ) ਦੀ ਆਹੀ ਵੋ ਯਾਰ।
ਚਾਈ ਜਾਈ ਇਸ਼ਕ ਧਨਵਾਈ। ਪੀਤ ਸਿਵਾ ਪਈ ਰੀਤ ਨਾ ਕਾਈ।
ਬੇ ਵਾਹੀ ਬੇ ਠਾਈ ਵੋ ਯਾਰ।
ਵਿਸਰਿਆ ਰੰਗ ਮਹਲ ਚਚਕਾਣਾ। ਝੰਗ ਸਿਆਲੀਂ ਤੇ ਮਘਿਆਣਾ।
ਲਾਇਓ ਕੈਬਰ[4] ਜਾਹੀ ਵੋ ਯਾਰ।
ਧੂੜ ਮਹੀਂ ਦੀ ਨੂਰ ਅਖੀਂਦਾ। ਪਾਹ ਹੰਬਾਹ[5] ਹੈ ਮਾਣ ਮਹੀਂ ਦਾ।
ਡੇਵਮ ਹਾਲ ਗਵਾਹੀ ਵੋ ਯਾਰ।
ਸਹਿਜੋਂ ਸੁਰਖੀ ਮੈਂਦੀ ਲੈਸਾਂ। ਕਜਲ੍ਹਾ ਪੀਸਾਂ ਮਾਂਗ ਬਣੇਸਾਂ।
ਜੇ ਥੀਓਂ ਮੈ ਡੋ ਰਾਹੀ[6] ਵੋ ਯਾਰ।

---

1. ਮੀਂਹ ਦਾ ਪਾਣੀ। 2. ਬਹੁਤੇ। 3. ਪਰਨਾਇਆ ਜਾਣਾ, ਨੇੜੇ, ਫ਼ਰੇਬ। 4. ਤੀਰ। 5. ਆਮ ਰੋਹਾ ਜਿਸ ਦੀਆ ਪਾਥੀਆਂ ਪੱਥੀਆਂ ਜਾਂਦੀਆਂ ਹਨ। 6. ਤਰਫ਼, ਮੇਰੇ ਵੱਲ।

ਆਪੇ ਤਖਤ ਹਜ਼ਾਰੋਂ ਆਇਆ। ਹੀਰੇ ਕਾਰਣ ਚਾਕ ਸਡਾਇਆ।
ਸਟ ਕਰ ਸ਼ੌਕਤ ਸ਼ਾਹ ਵੋ ਯਾਰ।
ਬਿਰਹੋਂ ਫ਼ਰੀਦ ਥੀ ਉਸੇ ਸਾਥੀ। ਜੈ ਡੇਂਹ ਰਾਵਲ ਪਾਕਰ ਝਾਤੀ।
ਜਾਦੂ ਮੁਰਲੀ ਵਾਹੀ ਵੋ ਯਾਰ।

## 56

ਨਾ ਕਰ ਕੇਚ ਵੰਜਣ ਦੀ। ਰਹੋ ਬਰੋਚਲ ਯਾਰ।
ਇਸ਼ਕ ਲਇਓ ਸੈ ਪੁਠੜਾ। ਭੁਲ ਗਿਆ ਕੁਲ ਕੰਮ ਯਾਰ।
ਜਾਨ ਜਿਗਰ ਵਿਚ ਭੁਖੜੇ। ਸੀਨੇ ਸੂਲ ਹਜ਼ਾਰ।
ਬਾਝੋਂ ਮਾਰੂ ਮਿੱਠੜੇ। ਬਾਰ ਡਿਸੇ ਘਰ ਬਾਰ।
ਤੌਂ ਬਿਨ ਹੋਤ ਪਿਆਰ। ਸੇਝ ਥਈ ਕੁਲ ਖਾਰ।
ਰਲ ਮਿਲ ਯਾਰ ਹਮੇਸ਼ਾ। ਮਾਣੂੰ ਚੇਤਰ ਬਹਾਰ।
ਨੇਂਹ ਨਿਭਾਵਣ ਔਖਾ। ਅਖੀਆਂ ਜ਼ਾਰੋ ਜ਼ਾਰ।
ਢੋਲ ਫ਼ਰੀਦ ਦੇ ਕੋਲ੍ਹੋਂ। ਸਾਰੀ ਉਮਰ ਗੁਜ਼ਾਰ।

## 57

ਨੇਂਹ ਅਵਲੜੀ ਚੋਟਕ ਲਾਈ[1]। ਤਨ ਮਨ ਕੀਤੁਸ ਚਕਨਾ ਚੂਰ।
ਮਾਹੀ ਬਾਝੋਂ ਕਿਵੇਂ ਗੁਜ਼ਾਰਾਂ। ਸੋਜ਼ ਘਨੇਰੇ ਭੁਖ ਹਜ਼ਾਰਾਂ।
ਪੌਵਨ ਤਤੀ ਕੂੰ ਪਲ ਪਲ ਪੂਰ[2]।
ਸੇਝ ਸੁਤੀ ਨੈਨਾਂ(ਣਾਂ) ਨਿੰਦਰ ਨ ਆਂਦੀ। ਕੀਕਰ ਗੁਜ਼ਰੇ ਰੈਨ ਭੁਖਾਂ ਦੀ।
ਦਿਲ ਦਾ ਢੋਲਾ ਛੱਡ ਗਿਆ ਦੂਰ।
ਪਿਟਦਿਆਂ ਖਪਦਿਆਂ ਉਮਰ ਨਿਭਾਵੇ। ਸੋਹਣੇ ਬਾਝ ਆਰਾਮ ਨ ਆਵੇ।
ਦਰਦ ਵਸਾਇਆ ਕਹਿਰ ਕਲੂਰ[3]।
ਗੁਮਰਾਹੀ ਸਬ ਜ਼ੁਹਦ[4] ਇਬਾਦਤ। ਸ਼ਾਹਦ ਮਸਤੀ ਐਨ ਹਦਾਇਤ।
ਜਿਸ ਜਾ ਕੀਤਾ ਇਸ਼ਕ ਜ਼ਹੂਰ।
ਨੂਰ ਹਕੀਕੀ[5] ਘੁੰਘਟ[6] ਖੋਲੇ। ਉਠ ਗਏ ਓਲ੍ਹੇ ਭੱਜ ਪਏ ਭੋਲੇ[7]।
ਹਰ ਜਾ ਐਮਨ ਹਰ ਜਾ ਤੂਰ।

---

1. ਬਹੁਤੇ। 2. ਦੌਰੇ। 3. ਸਖ਼ਤ। 4. ਪਾਠ ਪੂਜਾ, ਤਪੱਸਿਆ, ਇਬਾਦਤ। 5. ਮਾਸ਼ੂਕ ਹਕੀਕੀ।
6. ਪਰਦੇ। 7. ਭਰਮ, ਸ਼ੱਕ ਮਿਟ ਗਿਆ।

ਫ਼ਖਰ ਜਹਾਂ ਹਿਕ ਗੀਤ ਸੁਝਾਈ। ਮਰਜ਼ੀ[1] ਥੀਆ ਯਕ ਬਾਰ ਸਮਾਈ[2]।
ਜ਼ੁਲਮਤ ਬਣ ਗਈ ਨੂਰ ਨੂਰ।
ਨੀਤ ਫ਼ਰੀਦ ਨਮਾਜ਼ ਸ਼ਹੂਦੀ। ਹਰ ਸ਼ੈ ਮੇਂ ਹੈ ਰਮਜ਼ ਵਜੂਦੀ।
ਸਟ ਮਲਵਾਣੇ ਜੋ ਮਜ਼ਕੂਰ।

## 58

ਵਲ ਕਹੀਂ ਡੁਖੜੇ ਵੇ ਡੇਂਦੀ। ਸਾਂਵਲ ਦਿਲੜੀ ਬਰਮਾ ਗਿਉਂ ਸੋਹਣਾ ਯਾਰ।
ਕੰਨੇ ਕੰਨੇ ਬੁੰਦੇ ਗਲ ਝਪ ਮਾਲਾ। ਅਨਹਦ ਬੀਨ ਬਜਾ ਗਿਆ ਸੋਹਣਾ ਯਾਰ।
ਰਾਵਲ ਜੋਗੀ ਸ਼ਾਹ ਹੁਸਨ ਦਾ। ਪਰਮ ਜੜੀ ਜੁੜ ਲਾਗਿਉਂ ਸੋਹਣਾ ਯਾਰ।
ਅੱਖੀਆਂ ਸਿਹਰੀ ਸਿਹਰ ਕਮਾਵਨ। ਜਾਦੂ ਚੋਟ ਚਲ ਗਿਓਂ ਸੋਹਣਾ ਯਾਰ।
ਸੋਜ਼ ਤਪਸ਼ ਮੌਜੂਦ ਹਮੇਸ਼ਾ। ਭਾ ਬਿਰਹੋਂ ਭੜਕਾ ਗਿਓਂ ਸੋਹਣਾ ਯਾਰ।
ਲਾ ਕਰ ਯਾਰੀ ਯਾਰ ਵਿਸਾਰਿਓ। ਖੋਟ ਫਰੇਬ ਕਮਾ ਗਿਓਂ ਸੋਹਣਾ ਯਾਰ।
ਕਲ੍ਹੜੀ ਛਡ ਕੇ ਕੇਚ ਸਿਧਾਇਓਂ। ਪਰਭਤ ਰੋਹ ਰੁਲਾ ਗਿਓਂ ਸੋਹਣਾ ਯਾਰ।
ਤੌਂ ਬਿਨ ਯਾਰ ਫ਼ਰੀਦ ਡੁਖਾਂ ਵਿਚ। ਸੂਲੀਂ ਜਾਨ ਅੜਾ ਗਿਓਂ ਸੋਹਣਾ ਯਾਰ।

## 59

ਵੇ ਤੂੰ ਸਾਂਵਲਾ ਨ ਮਾਰ ਨੈਨਾਂ(ਣਾਂ) ਦੇ ਤੀਰ।
ਅੱਖੀਆਂ ਸ਼ਰ ਕਾਰਣ ਨਿਤ ਬੁਖੀਆਂ। ਹਿਨ ਪਾਪੀ ਬੇ ਪੀਰ।
ਜ਼ੁਲਫਾਂ ਮੁਸ਼ਕੀਂ ਬੰਨ੍ਹ ਬੰਨ੍ਹ ਡੇਵਨ। ਦਿਲੜੀ ਕੂੰ ਤਅਜ਼ੀਰ[3]।
ਤੈਂਡੇ ਨਾਲ ਹੈ ਸਾਂਵਲ ਸੋਹਣਾ। ਦਿਲ ਲਾਂਵਣ ਤਕਸੀਰ।
ਨਾਜ਼ ਨਿਹੋਰੇ ਗਮਜ਼ੇ ਤੈਂਡੇ। ਮਸਹਫ[4] ਦੀ ਤਫ਼ਸੀਰ[5]।
ਕਾਕਲ[6] ਪਣੀਆਂ ਨਾਂਗ ਵਰਾਧਾ। ਡਿਠੜੀ ਚੜ੍ਹਮ ਸਰੀਰ।
ਝੋਕਾਂ ਆਨ ਸਵਲੜੀਆਂ ਸੀਂਗਾ[7]। ਨੈਨ(ਣ) ਲੋੜ੍ਹੇਦੇ ਨੀਰ।
ਪਾਹ ਹੰਬਾਹ ਉਗਾਰ ਗਈਂਦੇ। ਮੈਂ ਲੇਖੇ ਅਕਸੀਰ।
ਵੂਠ[8] ਕਨੂੰ ਥਈ ਧਰਤੀ ਥਲੜੀ[9]। ਸਾਗੀ ਮੁਲਕ ਮਲ੍ਹੇਰ।
ਰਲੜੇ[10] ਸਜਨ(ਣ) ਸੁਹਾਵਣ ਥਲੜੇ। ਕਾਰ[11], ਕਕੀ[12], ਕੀੜ[13]।

---

1. ਖ਼ਾਕੀ। 2. ਅਸਮਾਨੀ। 3. ਹੁਨਰ। 4. ਕੁਰਾਨ ਸ਼ਰੀਫ਼। 5. ਵਿਆਖਿਆ। 6. ਜ਼ੁਲਫ਼। 7. ਹਮ-ਉਮਰ, ਪਿਆਰਾ, ਦੋਸਤ, ਹਾਣੀ। 8. ਬਰਸਾਤ। 9. ਥਲ। 10. ਨਾਲ ਹੀ। 11-12-13. ਇਹ ਸਾਰੇ ਥਾਵਾਂ ਦੇ ਨਾਂ ਹਨ।

ਜੈਸਲਮੇਰ ਨਰਹਾਈ[1] ਮਾਣੂੰ। ਥੀ ਡੋਹੀਂ ਖੰਡ ਖੀਰ।
ਥਲ ਚਤਰਾਂਗ[2] ਅੰਦਰ ਮੈਂ ਸੱਸੀ। ਬੇਲੀਂ ਬੇਟੀਂ[3] ਹੀਰ।
ਰੋਜ਼ ਅਜ਼ਲ ਦਾ ਤੈਂਡਾ ਸਾਡਾ। ਮਾਲ ਮਵੈਸ਼ੀ ਸੀਰ।
ਜਾਂਵਣ ਲਾਦਾ ਮਿਲਕ ਤੁਸਾਡਾ। ਤਨ ਮਨ ਸੀਸ ਸਰੀਰ।
ਕੋਝੀ ਕਮਲੀ ਤੈਡੇ ਨਾਂ ਦੀ। ਨਾ ਕਰ ਯਾਰ ਕਰੀਰ।
ਮੂੰਝਾਂ ਦੋਸਤ ਤੇ ਖੁਸ਼ੀਆਂ ਦੁਸ਼ਮਨ(ਣ)। ਸੁਖ ਵੈਰੀ ਡੁਖ ਵੀਰ।
ਜਾਨੀ ਜੋੜ ਚਲਾਇਓ ਕਾਨੀ। ਸੰਧ[4] ਸੰਧ ਦੇ ਵਿਚ ਪੀੜ।
ਬਠ ਚੂਚਕ ਬਠ ਖੇੜੇ ਭੈੜੇ। ਤੌਂ ਨਾਂ ਥੀ ਦਿਲਗੀਰ।
ਡੇਹੋਂ ਡੇਂਹ ਕੋਰਾੜਾ ਥੀਵੇ। ਵਾਹ ਸਿਕ ਦੀ ਤਾਸੀਰ।
ਰੋ ਰੋ ਤੁਨਲੀ[5] ਪਈਆਂ ਨਾ ਸੂਰਾਂ। ਦਿਲ ਵਿਚ ਸੌ ਸੌ ਚੀਰ।
ਉਰਿਆਨੀ[6] ਦੀ ਖਲਅਤ ਮਿਲਡੀ। ਮੁੰਜਬਰ ਦਾ ਜਾਗੀਰ।
ਹੋ ਹੋ ਫਕੜੀ ਸ਼ਹਿਰ ਖਵਾਰੀ। ਸਾਡੀ ਹੈ ਤੌਕੀਰ[7]।
ਗੌਸ ਕੁਤਬ ਸਬ ਤੌਂ ਤੂ ਸਦਕੇ। ਕੌਨ ਫ਼ਰੀਦ ਫ਼ਕੀਰ।

## 60

ਹਰ ਸੂਰਤ ਵਿਚ ਆਵੇ ਯਾਰ। ਕਰ ਕੇ ਨਾਜ਼ ਅਦਾ ਲਖ ਵਾਰ।
ਹੁਸਨ ਮਲਾਹਤ ਬਿਰਹੋਂ ਬਛਾਏ। ਰਮਜ਼ ਨਜ਼ਾਕਤ ਭਾ ਭੜਕਾਏ।
ਇਸ਼ਵਾ ਗ਼ਮਜ਼ਾ ਤੀਰ ਚਲਾਏ। ਬੇਬਿਲ ਫਿਰਦੇ ਜ਼ਾਰ ਨਜ਼ਾਰ।
ਸੋਹਣੀਆਂ ਤਰਜ਼ਾਂ ਮੋਹਣੀਆਂ ਗਾਲ੍ਹੀ[8]। ਦਿਲੜੀ ਖ਼ੂਬ ਉਜਾੜਿਨ ਚਾਂਲੀਂ।
ਹੋਸ਼ ਕਰਾਰ ਭੁਲਾਵਨ ਭਾਲੀਂ[9]। ਪਲਕਾਂ ਕਰਦੀਆਂ ਖ਼ੂਨ ਹਜ਼ਾਰ।
ਹਿਕ ਜਾ ਰੂਪ ਸਿੰਗਾਰ ਡਿਖਾਵੇ। ਹਿਕ ਜਾ ਆਸ਼ਕ ਬਣ ਬਣ ਆਵੇ।
ਹਰ ਮਜ਼ਹਰ[10] ਵਿਚ ਆਪ ਸਮਾਵੇ। ਆਪਣਾ ਆਪ ਕਰੇ ਦੀਦਾਰ।
ਕਡੀਂ[11] ਸ਼ਹਾਨਾ ਹੁਕਮ ਚਲਾਵੇ। ਕਡੀਂ ਗਦਾ ਮਸਕੀਨ ਸਡਾਵੇ[12]।
ਉਸਦਾ ਭੇਤ ਕੋਈ ਨ ਪਾਵੇ। ਸਬ ਬਦ ਮਸਤ ਫਿਰਨ ਸਰਸ਼ਾਰ[13]।
ਫ਼ਖਰ[14] ਜਹਾਨ ਕਬੂਲ ਕਿਤੋਸੇ। ਵਾਕਫ ਕੁਲ ਇਸਰਾਰ ਥਿਉਸੇ।
ਹਰ ਜਾ ਨੂਰ ਜਮਾਲ ਡਿਠੋਸੇ[15]। ਮਖਫੀ[16] ਰਾਜ਼[17] ਥੀਏ ਇਜ਼ਹਾਰ[18]।

---

1. ਇਕੱਲੇ। 2. ਰੇਗਿਸਤਾਨ ਦੇ ਮੈਦਾਨੀ ਇਕਾਲੇ ਦੀ ਇਕ ਕਿਸਮ। 3. ਬੇਟ ਦਾ ਬਹੁ ਵਚਨ। 4. ਜੋੜ ਜੋੜ ਵਿਚ। 5. ਅੱਖਾਂ ਦੇ ਕਿਨਾਰੇ। 6. ਨੰਗਾਪਣ। 7. ਇੱਜ਼ਤ। 8. ਗੱਲਾਂ। 9. ਖੁੱਲ੍ਹੀਆਂ ਅੱਖਾਂ। 10. ਰੰਗਸ਼ਾਲਾ, ਦ੍ਰਿਸ਼। 11. ਕਦੀ। 12. ਸਦਾਉਂਦਾ ਹੈ। 13. ਮਗਨ। 14. ਮੁਰਸ਼ਦ, ਵੱਡਾ ਭਰਾ। 15. ਅਸਾਂ ਦੇਖਿਆ। 16. ਛੁਪਿਆ ਹੋਇਆ। 17. ਭੇਦ। 18. ਜ਼ਾਹਰ।

ਯਾਰ ਫ਼ਰੀਦ ਅਯਾਂ ਬਿਆਨੇ। ਨਹੁਨ ਅਕਰਬ ਵਿਚ ਫੁਰਕਾਨੇ।
ਏਹੋ ਅਕੀਦਾ ਦੀਨ ਇਮਾਨੇ। ਤੋੜੇ ਪਕੜ ਚੜ੍ਹਾਵਨ ਦਾਰ।

## 61

ਵਤਨ ਬੇਗਾਨੇ ਵਲ ਨਹੀਂ ਆਵਣਾ। ਯਾਦ ਕੀਤਮ ਦਿਲਦਾਰ।
ਕੋਲੇ ਰਹਿਸਾਂ ਮੂਲ ਨ ਸਹਿਸਾਂ। ਹਿਜਰ ਦਾ ਬਾਰੀ ਬਾਰ।
ਵਿਸਰਿਆ ਸਾਰਾ ਰਾਜ ਬਬਾਣਾ। ਵਿਸਰ ਗਿਆ ਘਰ ਬਾਰ।
ਭਾਣ ਮਣੇਸਾਂ[1] ਮਾਣ ਨਭੇਸਾਂ। ਘੋਲੇ ਆਰ ਵ ਯਾਰ।
ਸੁਰਖੀ ਕਜਲ ਮੁਸਾਗ ਗਿਉਸੇ। ਬਠ ਪਿਆ ਹਾਰ ਸਿੰਗਾਰ।
ਪਾਰੋਂ ਡਿਸਦੀ ਝੋਕ ਸਜਨ(ਣ) ਦੀ। ਕਿਉਂ ਰਹਿਸਾਂ ਉਰਵਾਰ।
ਮੈਂ ਮਨਤਾਰੀ ਤੇ ਨੇਂਹ ਬਾਰੀ। ਕਾਦਰ ਨੇਸਮ ਪਾਰ।
ਬਠ ਪਈ ਸਿੰਧੜੀ ਕੀਤਮ ਮੂਲਾ। ਮੁਲਕ ਮਲ੍ਹੇਰ ਮਲ੍ਹਾਰ।
ਦੇਸ ਅਰਬ ਦਾ ਮੁਲਕ ਤਰਬਦਾ। ਸਾਰਾ ਬਾਗ ਬਹਾਰ।
ਰੋਹੀ ਰਾਵੇ ਰੋਹੀਂ ਰੁਲੇਸ। ਨਸ ਗਿਆ ਕਰਹੂੰ ਕਤਾਰ।
ਡੇਂਹ ਡੁਖਾਂ ਦਾ ਡੂੰਗਰ ਡਿਸਦਾ। ਰਾਤ ਗਮਾਂ ਦੀ ਗ਼ਾਰ।
ਸਾਂਵਣ ਆਇਆ ਰੋਹੀ ਵੁਠੜੀ। ਬਾਰ ਥਈ ਗੁਲਜ਼ਾਰ।
ਦਾਰ ਮਦਾਰ ਫ਼ਰੀਦ ਹੈ ਦਿਲ ਨੂੰ। ਡੁਖੜੇ ਤਾਰੋ ਤਾਰ।

## 62

ਇਸ਼ਕ ਅਸਾਂਝੀ[2] ਜਾ ਆਹੇ ਇਨਸਾਫ।
ਜ਼ੁਲਮ ਨਭਾਏਂ ਦਸ ਤਾਂਭੀ ਤਹੰਜਾ ਥੋਗ[3] ਗਾਏਂਦਸ।
ਸਿਜਦਾ ਜਾਨਬ ਤਹੰਜੀ[4], ਤਹੰਜੇ[5] ਗਿਰਦ ਤ੍ਵਾਫ।
ਕਦਮ ਕਦਮ ਤੇ ਸੀਸ ਨਿਵਾਏਂਦਸ।
ਤੁਹੰਜੀ ਸੀਰਤ, ਸੂਰਤ ਸੋਹਣੀ ਕਿਵੇਂ ਕਿਆਂ ਔਸਾਰ[6]।
ਜਿੰਦੜੀ[7] ਤੋਂ ਤੂੰ ਘੋਲ ਘੁਮਾਏਂਦਸ[8]।
ਤਨ ਮਨ ਸੋਹਣਾਂ ਮੁਲਕ ਹੈ ਤੁਹੰਝਾ ਸਚ ਆਹੇ ਨਾ ਹੈ ਲਾਫ[9]।

---

1. ਖ਼ੁਸ਼ੀ ਨਾਲ ਸਵੀਕਾਰ ਕਰਾਂਗੀ। 2. ਸਾਡਾ, ਸਾਡੇ ਲਈ। 3. ਅਹਿਸਾਨ। 4. ਤੇਰੇ ਵੱਲ। 5. ਤੇਰੀ। 6. ਸਿਫ਼ਤਾਂ। 7. ਦਿਲ। 8. ਕੁਰਬਾਨ ਕਰਾਂਗੀ। 9. ਗੱਪ।

ਕਸਮ ਅਵਾਂਝੇ[1] ਸਰ ਜੀ ਖਾਏਂਦਸ[2]।
ਜ਼ਿਕਰ ਊਂ ਫਿਕਰ ਹੈ ਤਹੰਜਾ, ਦਮ ਦਮ ਚੁਏਂਦਸ ਸਾਫ ਜਾ ਸਾਫ।
ਅਬਦ ਮਅਬੂਦ ਮੈਂ ਤੋਖੇ ਯਾਏਂਦਸ।
ਬਾਂਦੀ ਗੋਲੀ ਯਾਰ ਦੀ ਆਹੀਆਂ ਨਾ ਹੈ ਫ਼ਰੀਦ ਖਲਾਫ।
ਉਨ੍ਹੇ ਭੈ ਭਾਏਦਸ ਖੂਹ ਨ ਭਾਏਂਦਸ।

## 63

ਲੱਜ[3] ਲੋਈ ਕੀਂ ਉਤਾਰੇਂਦਸ। ਤੁਹੰਜਾ ਨਹਮਲ[4] ਭਾ ਮੈਂ ਬਾਰੇਂਦਸ[5]।
ਤੁਹੰਜਾ ਜ਼ੋਰ ਜ਼ਲਲ[6] ਔਂ ਮਕਰ ਵਦਗਾ।
ਤੁਹੰਜੇ ਜ਼ੁਲਮ[7] ਜਇਆਂ ਗਾਰ੍ਹੇਉ ਉਮਰਾਦਾ[8]।
ਵੰਜੀਂ ਵਿਹੇੜੀਜਨ[9] ਸਾਂ ਗਾਰੇਂਦਸ[10]।
ਥਰ[11] ਨਪ੍ਰਵਾਰਨ[12] ਜਾ ਡੇਸ ਵਤਨ।
ਥਰ ਆਹੇ ਸੰਹਜ਼ਾ ਮੁਲਕ ਵਤਨ ਖੁਸ਼ ਸੇਂਗੀਂ ਸਾਂ ਗੁਜਾਰੇਂਦਸ।
ਹਿਨ ਕੈਦ ਮੇਂ ਕੇੜ੍ਹੋ ਕਾਮਕਿਆਂ। ਸਾਲਾ ਮਾਰਨ ਵਾਰੇ[13] ਨਹਨ ਵਯਾਂ[14]।
ਜਾ ਥੀ ਵਾਰ ਉਗਾਰ ਬੁਹਾਰੇਂਦਸ।
ਹੁਜੈ ਹਰਦਮ ਡੇਂਹ ਅਬਾਣੇ[15] ਮੇਂਹ। ਆਹੇ ਸਿਕ ਸਾਝਿਆ ਜੇ ਰਾਤੀਂ ਡੇਂਹ।
ਵੈਠੀ ਧਾਂ ਕੰਦਸ ਹੰਜੂੰ ਹਾਰੇਂਦਸ[16]।
ਬਠ ਮਾੜਿਉਂ ਔਂ ਮਹਲਾਤ ਜਾ ਘਰ। ਆਖੇ ਮਰਕ[17] ਫ਼ਰੀਦ ਜਾ ਮਾਰੂਥਰ।
ਵਹਿਣ ਸਾਂਗੇ ਅੜਨ ਜੇ ਚਾਰੇਂਦਸ[18]।

## 64

ਆਹਨ ਅਲੰਦਰ[19] ਰੋਜ਼ ਸ਼ਬ। ਪਹੁੰਜੀ ਖੁਦੀ ਮੇਂ ਖੁਦ ਗ਼ਰਕ।
ਹਾਲਤ ਨ ਸੋਮ[20] (ਸੰਲਵਾਂਤ) ਸਲੂਤ[21] ਦੀ। ਖ਼੍ਵਾਹਸ਼ ਨ ਹਜ ਜ਼ਕਵਾਤ ਦੀ।
ਚਾਹਤ ਨ ਜ਼ਾਤ ਸਿਫਾਤ ਦੀ। ਹਿਕ ਸ਼ਾਨ ਵਹਦਤ ਜੀ ਮਰਕ[22]।

---

1. ਆਪਦੇ। 2. ਖਾਂਦੀ ਹਾਂ। 3. ਲਾਜ ਦਾ ਪਰਦਾ। 4. ਮਖ਼ਮਲ। 5. ਸਾੜ ਦੇਵਾਂਗਾ। 6. ਜ਼ਬਰਦਸਤੀ। 7. ਜ਼ੁਲਮ ਦੀਆਂ ਗੱਲਾਂ। 8. ਇਕ ਆਦਮੀ ਦਾ ਨਾਂ। 9. ਗੁਆਂਢੀਆਂ ਨੂੰ। 10. ਦੱਸਾਂਗੀ। 11. ਥਲ ਪੁੰਨਵਾਰ। 12. ਕੌਮ ਦੇ ਲੋਕ। 13. ਮਾਰੂ ਵਾਲੇ (ਮਾਰੂ ਮਹਿਬੂਬ ਦਾ ਨਾਂ ਹੈ)। 14. ਵਤਨ ਜਾਵਾਂਗੀ। 15. ਰਹਿਮਤ ਦੀ ਵਰਖਾ। 16. ਵਹਾਉਂਦੀ ਹਾਂ। 17. ਇੱਛਾ। 18. ਚਾਰਾਂਗੀ। 19. ਮਸਤ, ਦਰਵੇਸ਼, ਆਜ਼ਾਦ। 20. ਵਰਤ। 21. ਪੂਜਾ-ਪਾਠ। 22. ਖ਼ਾਹਿਸ਼, ਇੱਛਾ।

ਨਾ ਤਲਬ ਮੁਲਕ ਤੇ ਮਾਲ ਦੀ। ਨਾ ਗਰਜ਼[1] ਜਾਹਵ ਜਲਾਲ ਦੀ।
ਮਸਤੀ ਖ਼ੁਦਾਈ ਖਿਆਲ ਦੀ। ਪੌਨੀਂ ਨ ਆਦਮ[2] ਜਏ ਤੇ ਤਕ[3]।
ਤੂਣੇ ਜੋ ਦਰਿਆ ਨੋਸ਼[4] ਹਨ। ਪੁਰ ਜੋਸ਼ ਥੀ ਖਾਮੋਸ਼ ਹਨ।
ਇਸਰਾਰ ਦੇ ਸਰਪੋਸ਼ ਹਨ। ਸਾਮਿਤ[5] ਰਹਿਨ ਮਾਰਨ ਨ ਬਕ।
ਆਸ਼ਕ ਅਤੇ ਮਾਸ਼ੂਕ ਹਿਨ। ਸਾਬਕ[6] ਅਤੇ ਮਸਬੂਕ[7] ਹਿਨ।
ਖ਼ੁਦ ਦੂਰ ਅਤੇ ਮੰਦੂਕ ਹਿਨ। ਹਰ ਤੌਰ ਵਿਚ ਰਹਿੰਦੇ ਓਛਕ।
ਮਸਕੀਨ ਅਤੇ ਮਜਲੂਮ ਹਿਨ। ਮਹਜ਼ੂਨ ਅਤੇ ਮ.ਗਮੂਮ ਹਿਨ।
ਹਰ ਵਕਤ ਕਲਖ਼ਾਦੂਮ[8] ਹਿਨ। ਰਖਦੇ ਨ ਦਿਲ ਵਿਚ ਕਈ ਉਮਕ।
ਜੋ ਕੁਛ ਹੈ ਜ਼ਾਹਰ ਬਰਮਲਾ। ਜਾਨੜਾਂ ਮੈਂ ਕਿਵੇਂ ਮਾ ਸਿਵਾਂ।
ਮੁਰਸ਼ਦ ਮਹਕੱਕ ਵਜ ਵਜਾ। ਹਮਾ ਓਸਤ ਦਾ ਡਿਤਰਾ ਸਾਬਕ।
ਏਹੋ ਫਿਕਰ ਹੈ ਏਹਾ ਗਾਲ੍ਹ ਹੈ। ਏਹੋ ਵਜਦ ਹੈ ਏਹੋ ਹਾਲ ਹੈ।
ਏਹੋ ਜ਼ੌਕ ਦਮਦਮ ਨਾਲ ਹੈ। ਏਹੋ ਸਚ ਹੈ ਬਿਆ ਸਭ ਹੈ ਨਰਕ।
ਬਠ ਵਹਮ ਖਤਰੇ ਦੀ ਅਦਾ। ਡੂਝਾ ਨੋਹੀ ਹੈ ਹਿਕ ਖ਼ੁਦਾ।
ਅੰਦਰ ਤੇ ਬਾਹਰ ਹੈ ਸਦਾ। ਮੌਜੂਦ ਹਕ ਮੌਜੂਦ ਹਕ।
ਤੌਂ ਬਿਨ ਫਕਤ ਬਿਆ[9] ਕੋ ਨਹੀਂ। ਮੰਦੂੰ ਗੈਰ ਕੀ ਅਥ ਬੋਹੀਂ।
ਹੈ ਹਿਕ ਸਦਾ ਅਤੇ ਡੋਹੀਂ। ਹਿਕ ਨਾਲ ਥੀ ਹਿਕ ਸਟ ਫਰਕ।
ਅਪਣੀ ਹਕੀਕਤ ਗੋਲ[10] ਤੂੰ। ਬੇਕੂੰ[11] ਨ ਅਸਲੋਂ ਫੋਲ ਤੂੰ।
ਰਖ ਯਾਦ ਅਸਾਡਾ ਬੋਲ ਤੂੰ। ਆਈਂ ਨ ਹਕ ਹੈ ਮਹਜ ਪਕ।
ਪੀਕਰ ਫ਼ਰੀਦੀ ਜਾਮ ਤੂੰ। ਥੀ ਰਿੰਦ ਮਸਤ ਮਦਾਸ ਤੂੰ।
ਡੇਹੋਂ ਡੋਂਹ ਵਧਾ ਰਖ ਗਾਮ[12] ਤੂੰ। ਵਾਹ ਵਾਹ ਕਰੇ ਸਾਰੀ ਖਲਕ।

## 65

ਅਸਾਨੂੰ ਰਹਿਣ ਨ ਡੇਂਦੀ। ਲਗੀ ਪੁਨਲ ਦੀ ਤਾਂਗ।
ਕਨੜੀਂ ਵਲਦੀ ਰੋਜ਼ ਅਜ਼ਲ ਦੀ। ਬਿਰਹੋਂ ਸੁਣਾਈ ਬਾਂਗ।
ਕੁਠੜੀ[13] ਮੁਠੜੀ[14] ਜਾਵਣ[15] ਲਾਦੀ। ਡੰਗੜੀ[16] ਨੇਂਹ ਦੇ ਡਾਂਗ।
ਦਿਲੜੀ ਦੁਸ਼ਮਨ ਸਖਤ ਸਤਾਏ। ਸੀਨੇ ਚੁਭੜੀ[17] ਸਾਂਗ[18]।

---

1. ਸ਼ਾਨ-ਸ਼ੌਕਤ। 2. ਇਨਸਾਨ। 3. ਨਜ਼ਰ। 4. ਪੀਣਾ। 5. ਚੁਪ। 6. ਅੱਗੇ ਜਾਣ ਵਾਲਾ। 7. ਪਿੱਛੇ ਰਹਿਣ ਵਾਲਾ। 8. ਨੇਸਤੋ ਨਾਬੂਦ। 9. ਦੂਜਾ। 10. ਢੂੰਡ। 11. ਦੂਜੇ। 12. ਕਦਮ। 13. ਮਾਰੀ ਹੋਈ। 14. ਬੇਬਸ। 15. ਪੈਦਾਇਸ਼। 16. ਡੱਸੀ ਹੋਈ। 17. ਚੁਭੀ। 18. ਨੇਜ਼ਾ।

ਯਾਰ ਬਰੋਚਲ ਕੇਚੇ ਸਿਧਾਇਆ। ਜਾਲਾਂ[1] ਕੈਂਦੇ ਸਾਂਗ[2]।
ਮਾਰੂ[3] ਥਲ ਦੀ ਪਟੜੀ[4] ਲੰਮੜੀ। ਭਿਸਮ ਫ਼ਰੀਦਨ ਟਾਂਗ[5]।

## 66

ਮਾਡੀ ਦਿਲੜੀ ਅੜੀ। ਹੋਤ ਪੁਨਲ ਦੀ ਸਾਂਗ।
ਸਟ ਕਰ ਖ਼੍ਵੇਸ਼ ਕਬੀਲੜੇ। ਸਿਕ ਸਾਂਵਲ ਦੀ ਸਾਂਗ।
ਰਗ ਰਗ ਜ਼ੁਲਫ਼ ਦੇ ਪੇਚੜੇ। ਨਾਂਗ ਅਜਲ ਦੇ ਸਾਂਗ।
ਵਿਸਰੇ ਇਸ਼ਕ ਮਜਾਜ਼ੜੇ। ਹੁਸਨ ਅਜ਼ਲ ਦੀ ਸਾਂਗ।
ਤਾਂਘ ਫ਼ਰੀਦ ਕੂੰ ਰੋਲਦੀ। ਮਾਰੂ ਥਲ ਦੀ ਸਾਂਗ।

## 67

ਮਾਡੀ ਦਿਲੜੀ ਅੜੀ। ਯਾਰ ਸਜਨ ਦੇ ਸਾਂਗ।
ਜੈਂਦੀ ਮੇਲਾ ਰਬ ਕਰਮ। ਜੋਹ[6] ਜਤਨ ਦੇ ਸਾਂਗ।
ਨਾਜ਼ ਵ ਢੋਲ ਦੇ ਨਾਜ਼ ਵੇ। ਹਰ ਹਰ ਵਨ ਦੇ ਸਾਂਗ।
ਭੁਲੜੇ ਸਕੜੇ ਸੋਹਰੜੇ। ਮਨ ਮੋਹਨ ਦੇ ਸਾਂਗ।
ਲਾਣੀ ਫੋਗ ਫੁਲਾਰੀ[7]। ਸਬ ਪਨ ਪਨ ਦੇ ਸਾਂਗ।
ਵਕਤ ਜ਼ਈਫ਼ ਬੁਢੇਪੜੇ। ਸਨ ਜੋਭਨ ਦੇ ਸਾਂਗ[8]।
ਤਾਂਗ ਫ਼ਰੀਦ ਕੂੰ ਆਖਦੀ। ਬੈਤ[9] ਹਜ਼ਨ ਦੇ ਸਾਂਗ।

## 68

ਮੈਕੂੰ ਕਲ੍ਹੜਾ ਛੋੜ ਤੇ। ਵੈਂਦੀ[10] ਕੈਂਦੇ ਸਾਂਗ।
ਕਤਰਾ ਮਹੇਜ ਕਕੇਸ[11] ਨ ਆਇਓ। ਲਾਇਓ ਹਿਜਰ ਦੀ ਸਾਂਗ।
ਥਲ ਮਾਰੂ ਦਾ ਪੈਂਡਾ ਸਾਰਾ। ਥੀਸਮ ਹਿਕ ਪਲ੍ਹਾਂਗ[12]।
ਜੇ ਤੈਂ ਨਾਸੀ ਦਿਲ ਵਿਚ ਸਾਹਿਮ[13]। ਰਹਸਮ ਤੈਡੜੀ ਤਾਂਗ।
ਜਾਵਣ[14] ਲਾਦੀ ਬਿਰਹੋਂ ਸਣਾਇਮ। ਕੱਨੀਂ ਭੁਖਾਂਦੀ ਬਾਂਗ।
ਸਦਕੇ ਕੀਤੇ ਹੈਂ ਨੇਂਹ ਕੋਲਹੂੰ। ਖਾਵਮ ਕਾਲੜਾ[15] ਨਾਂਗ।
ਛੋਟੇ ਵਕਤ ਕਵਾਰੇ ਵੇਲੇ। ਲਗਾਰਮ ਤੈਡੜਾ ਦਾਂਗ[16]।

---

1. ਗੁਜ਼ਾਰਾ। 2. ਸੰਗ, ਨਾਲ, ਸਾਥ। 3. ਖ਼ੂਨੀ। 4. ਸਫ਼ਰ। 5. ਸਹਾਰਾ। 6. ਕੋਸ਼ਿਸ਼। 7. ਸਭ ਰੋਹੀ ਦੇ ਵਿਸ਼ੇਸ਼ ਪੌਦੇ ਹਨ। 8. ਸ੍ਵਾਂਗ। 9. ਗ਼ਮਗੀਨ। 10. ਜਾਂਦਾ ਹੈ। 11. ਜ਼ਖ਼ਮ, ਰਹਿਮ। 12. ਕਦਮ। 13. ਸਾਹ। 14. ਪੈਦਾ ਹੁੰਦੇ ਹੀ। 15. ਕਾਲਾ ਨਾਗ। 16. ਦਾਗ਼।

ਮੈਂ ਹਾਂ ਕੇੜ੍ਹੇ ਬਾਗ ਦੀ ਮੂਲੀ। ਕਈ ਰਲ ਮੋਏ ਮੈਂ ਵਾਂਗ।
ਘੁਮਰ ਘੇਰ ਫ਼ਰੀਦ ਕਪਰਦੇ[1]। ਨ ਤਿਝ ਰਿਸਮ[2] ਨ ਟਾਂਗ।

## 69

ਆਂਵਣ ਦੀ ਕਰ ਕਈ ਸਾਂਵਲ। ਮੁਫਤ ਨ ਜਾਨੋਮ ਜੋਭਨ ਢਲ।
ਸਾਂਵਣ ਵਕਤ ਸੁਹਾਚ ਦੇ। ਰਿਮ ਝਿਮ ਬਰਸਨ ਬਾਦਲ।
ਬਠ ਪਏ ਹਿਜਰ ਦੇ ਡੇਂਰੜੇ। ਉਮਰ ਗੁਜਾਰੂੰ ਰਲ ਰਲ।
ਨਾਹੀਂ ਪ੍ਰੀਤ ਲਜਾਵਣੀ। ਆਵੀਂ ਰਾਣਾ ਅਜ ਕਲ।
ਪਰਸੋਂ ਤਰਸੋਂ ਮਰ ਸੁਤੀ। ਵਲ ਕਿਥ ਲਭਸਿਆ ਮੋਮਲ।
ਯਾਰ ਲਡ ਆਵੀਂ ਆਵਸੀਂ। ਬਠ ਘਤ ਰਾਜਰ ਦਾ ਥਲ।
ਘੋਲਾਂ ਰਾਜ ਖਰਾਜ[3] ਨੂੰ। ਵਾਰਾਂ ਸਾਧਾਂ ਸੋਮਲ।
ਜੀ ਕੂੰ ਚਾਹ ਮਿਲਾਪ ਦੀ। ਦਿਲ ਕੂੰ ਤਾਂਘ ਉਤਾਵਲ।
ਨੈਣ ਸਿਕੇਤੇ ਦਰਸ ਦੇ। ਲਾਵਣ ਸਖਤ ਉਬਾਹਲ।
ਮਾਰੂ ਅਖੀਆਂ ਜਾਡਰੂ। ਨਾਜ਼ ਵ ਚਾਲੀਂ ਚੰਚਲ।
ਸ਼ੋਖ ਨਿਗਾਹ ਮਰੇਲੜੀ[4]। ਜ਼ੁਲਮੀ ਜ਼ੁਲਫ ਵਲੋ ਵਲ।
ਕਰਕ[5] ਨ ਪਾਪਨ ਕੂੰਜੜੀ। ਡਾਲ ਨ ਹਾਂ ਕੂੰ ਪਲ ਪਲ।
ਕੋਇਲ ਸਾੜ ਪਜਾਲਿਆ[6]। ਕਰ ਕਰ ਕੂਕਾਂ ਵਲ ਵਲ
ਵਾਹ ਵਾਰ ਯਾਰ ਦੀ ਯਾਰੜੀ। ਭਲ ਭਲ ਬਿਰਹੋਂ ਦੀ ਅਲਭਲ।
ਜੀੜਾ ਬੇਕਲ ਅਖੜੀਆਂ। ਬਲ ਬਲ ਦਿਲੜੀ ਹਰਮਲ।
ਨੇਂਹ ਨਿਭਾਇਆ ਖੋਟੜਾ। ਨਜਰੇਮ ਸੌਖਾ ਅਵਲ।
ਆਖਰ ਓੜਕ ਥਕੜੀ। ਮਹਜ ਮੁਇਮਾ ਲਾ[7] ਹਲ[8]।
ਮਾਰੂ ਥਲ ਦੇ ਪੈਂਡੜੇ। ਪੇਚ ਕੁਲਲੜੇ ਵਲ ਛਲ।
ਥਕ ਥਕ ਹੁਟ ਹੁਟ ਹਾਰੜੀ[9]। ਹਥੜੀਂ ਪੈਰੜੀਂ ਕੜਵਲ[10]।
ਕਹਥੜੇ ਕਹਥੜੇ ਪਰੀਤ ਦੇ। ਸਾਡੇ ਡੋਰੇ ਮਲ ਮਲ।
ਊਨੀ ਲੋਈ ਲਾਜ[11] ਦੀ। ਅਤਲਸ ਮਸ਼ਰੂ ਮਖਮਲ।
ਤੌਂ ਬਿਨ ਕੌਨ ਫ਼ਰੀਦ ਦੀ। ਜਾਨੀ ਲਹਿਸਮ ਆ ਕਲ[12]।
ਜੇਸ਼ੀ ਤੇਸ਼ੀ ਤੈਂਡੀਆਂ। ਗਾਲ ਨ ਮਾਹੀ ਲਾ ਗਲ।

---

1. ਤੂਫ਼ਾਨੀ ਦਰਿਆ। 2. ਘਾਟ। 3. ਮਸੂਲ। 4. ਕਾਤਲ। 5. ਕੂਕ, ਚੀਖ। 6. ਸਾੜ ਲਿਆ। 7. ਬੁਝਾਰਤ। 8. ਅਣਬੁੱਝ। 9. ਹਾਰੀ। 10. ਕੜੱਲ। 11. ਇੱਜ਼ਤ। 12. ਖ਼ਬਰ।

## 70

ਬਿੰਦਰਾ[1] ਬਨ ਮੇਂ ਖੇਲੇ ਹੋਰੀ। ਸ਼ਾਮ ਦਵਾਰੇ ਮੋਰੇ[2] ਲਾਲ।
ਅਧਰ[3] ਮਧਰ[4] ਮੂੰ ਬੰਸੀ ਬਾਜੇ। ਚੌਰਾਸੀ ਲਖ ਸਾਜ ਆਵਾਜੇ।
ਭੂਲੀ ਕਾਇਆ ਮਾਇਆ ਮੂੜੀ[5]। ਸੁਨ(ਣ) ਕੇ ਗਿਆਨ ਅਨੋਖੇ ਖਿਆਲ।
ਤਰਖਟ ਜਮਕਾ ਤਰਫਟ ਨਾਉਂ। ਦੁਰਮਤ ਦ੍ਵੈਤ ਪਾਪ ਮਿਟਾਊਂ।
ਪੀ ਕੇ ਪੈ ਸੰਗ ਪਰੇਮ ਕਟੋਰੀ। ਨਾਚਤ ਗਾਵਤ ਰੰਗਰਸ ਤਾਲ।
ਅਨਹਦ ਘੋਰ ਗਗਨ ਮੂੰ ਗਾਜੇ। ਚੰਗ ਮਰਦੰਗ ਲਖੋਂ ਲਖ ਬਾਜੇ।
ਲਾਗੀ ਜੋਰੀ ਸਬਦ ਟਕੋਰੇ। ਬਰਸਤ ਗੁਰ ਪਰਤੀਤ ਗੁਲਾਲ।
ਬ੍ਰਿਜ ਮੂੰ ਧੂਮ ਪਰੀ ਧਨ ਲਾਗੇ। ਅਭਿਮਾਨ ਟੂਟੇ ਕੁ ਬੁਧਿਆ ਭਾਰੇ।
ਬਾਂਹ ਮਰੋਰੇ ਬੰਗਰੀ ਤੋੜੇ। ਕਵਰ ਕਨ੍ਹੀ ਚੰਚਲ ਚਾਲ।
ਦਾਸ ਫ਼ਰੀਦ ਆਕਾਸ ਹਮਾਰਾ ਦੇਸ ਏਹੋ ਅਬਨਾਸ ਹਮਾਰਾ।
ਆਤਮ ਸੂੰ ਕੀ ਲਾਗੇ ਚੋਰੀ। ਹੂੰ ਮੈਂ ਸੰਸਾਰ ਹਤ ਪਤਾਲ।

## 71

ਡੇਸ ਸੁਹਾ[6] ਸਾਂਵਲ ਅਜਕਲ। ਨਾ ਤਾਵੇਸਾਈਂ ਮਰ ਜਲ ਗਲ।
ਵਹਟ[7] ਮੇਂ ਵਸਦਾ ਮੈਂਧੜਾ। ਸ਼ਹਿਰ ਲੋਦਰਵੇ[8] ਮੋਮਲ।
ਬਿਰਹੋਂ ਡਿਤੀ ਸਤ[9] ਸੇਜੜੇ। ਐਸ਼ ਕੋ ਸੁਤੜੀ ਲਾ ਗਲ।
ਕਨੜੀ[10] ਖਾਵਨ ਸੇਂਗੀਆਂ। ਕਰ ਕਰ ਕੂੜੀ[11] ਕਲ ਕਲ।
ਤੌਂ ਬਿਨ ਨਜ਼ਰਮ ਓਪਰੀਆਂ। ਤੋੜੀਂ ਸਾਧਾਂ[12] ਸੋਮਲ[13]।
ਸੜ ਗਈ ਸੇਝ ਸੁਹਾਗੜੀ[14]। ਫਾਟੇ[15] ਫਾਟੇ ਡੋੜੇ ਮਲ ਮਲ।
ਸੁਰਖੀ ਲਹਿ ਗਈ ਵਹਿ ਗਏ। ਰੋ ਰੋ ਸੁਰਮੇ ਕਾਜਲ।
ਸਿਕ ਸਿਰਮਾਰਮ ਸਾਂਗਰਾਂ[16]। ਤਾਂਘਾਂ ਤਾਨੁਮ[17] ਵਲ ਵਲ।
ਸੂਲ ਅੰਦੋਹ ਅੰਦੇਸੜੇ। ਮਲ ਮਲ ਆਵਨ ਪਲ ਪਲ।
ਭੈਣੀਂ, ਦਾਈਆਂ ਡਰਾਨੜੀਆਂ। ਅਮੜੀ, ਵੀਰਨ, ਬਾਬਲ।
ਕੌਨ ਹੈ ਦਰਦ ਫ਼ਰੀਦ ਦਾ। ਤੌਂ ਬਿਨ ਦਾਰੂ ਦਰਮਲ[18]।

---

1. ਸ੍ਰੀ ਕ੍ਰਿਸ਼ਨ ਦੀ ਰਾਸ ਲੀਲ੍ਹਾ ਦਾ ਸ਼ਹਿਰ, ਤੀਰਥ। 2. ਮੇਰਾ। 3. ਬੁੱਲ੍ਹ। 4. ਮਿੱਠਾ। 5. ਸਰਮਾਇਆ। 6. ਆ ਕੇ ਸੁਹਾਵਣਾ ਕਰ। 7, 8, ਥਾਂਵਾਂ ਦੇ ਨਾਂ। 9. ਸੱਚ। 10. ਕੰਨ। 11. ਝੂਠੀ। 12. ਮੋਮਲ ਦੀ ਸਹੇਲੀ। 13. ਮੋਮਲ ਦੀ ਭੈਣ ਦਾ ਨਾਂ। 14. ਸੁਹਾਗ ਦੀ। 15. ਫਟੇ ਪਾਟੇ। 16. ਨੇਜ਼ੇ। 17. ਤਪਾਉਂਦੀਆਂ ਹਨ। 18. ਇਲਾਜ।

## 72

ਜ਼ਾਨਤ ਫੇਲਨ ਕੁਲ ਸ਼ੈ ਬਾਤਲ[1]। ਹਕ ਹੈ ਫਾਇਲ[2] ਥਿਉ ਸਭ ਆਤਲ[3]।
ਜ਼ੌਕ[4] ਵਗਾਈਂ[5] ਤੌਰ ਅਕਲ ਦੇ। ਭਟ ਘਤ ਕੂੜੀ ਬਹਿਸ ਦਲਾਇਲ[6]।
ਉਠਦੀਂ ਬਹਿੰਦੀਂ ਟੁਰਦੀਂ ਫਿਰਦੀਂ। ਨ ਹੋ ਜ਼ਾਹਲ[7] ਨ ਥੀ ਗਾਫਲ।
ਗੈਰ ਮੁਹਾਲੇ[8] ਵੈਰ ਖਿਆਲੇ। ਹਰ ਹਿਕ ਛੂੰ ਰਖ ਗਵਤ[9] ਸ਼ਾਮਲ।
ਸਾਡਾ ਹੈ ਮਹਬੂਬ ਦਿਲੇਂਦਾ। ਜੋ ਕੋਈ ਹੈ ਤੌਹੀਦ[10] ਦਾ ਕਾਇਲ।
ਇਲਮ ਹਕਾਇਕ[11] ਦਾ ਹੈ ਲਾਇਕ। ਨਫਸ[12] ਮੁਜ਼ਕੀ ਮਾਦਾ[13] ਕਾਬਲ।
ਬਾਝ ਮੁਹੱਬਤ ਜਾਣ ਬਰਾਬਰ। ਕਿਆ ਨਾਤਕ[14] ਕਿਆ ਨਾਹਕ[15] ਸਾਹਲ।
ਇਬਨੁਲ ਅਰਬੀ ਦੀ ਰੱਖ ਮਿੱਲਤ। ਠਪ ਰਖ ਫਿਕਾ ਅਸੂਲ ਮਸਾਇਲ।
ਬਹਿ ਕਰ ਕਲ੍ਹੜੀਂ ਰਮਜ਼ ਸੁਝਾਈ। ਪੀਰ ਮਕਮਲ ਆਰਫ਼ ਕਾਮਲ।
ਵਜ੍ਹਾ ਅੱਲਾ ਫ਼ਰੀਦ ਹੈ ਬਾਕੀ। ਬਾਕੀ ਹਾਲਕ ਜ਼ਾਹਕ ਜ਼ਾਹਲ।

## 73

ਸਟ ਸਿਕ ਗ਼ੈਰ ਖ਼ੁਦਾ ਦੀ। ਸਬ ਸ਼ੈ ਵਹਿਮ ਖ਼ਿਆਲ।
ਕਿਥ ਲੇਲਾ ਕਿਥ ਮਜਨੂੰ। ਕਥ ਸੋਹਣੀ ਮਹੀਂਵਾਲ।
ਕਿਥ ਰਾਂਝਨ(ਣ) ਕਿਥ ਖੇੜੇ। ਕਿਥ ਹੈ ਹੀਰ ਸਿਆਲ।
ਕਿਥ ਸਸੀ ਕਿਥ ਪੁਨੂੰ। ਕਿਥ ਓ ਦਰਦ ਕਸ਼ਾਲ[16]।
ਕਿਥ ਸੈਫ਼ਲ ਕਿਥ ਪਰੀਆਂ। ਕਿਥ ਓ ਹਿਜਰ ਵਸਾਲ।
ਬਾਝੋਂ ਅਹਦ ਹਕੀਕੀ। ਕੁਲ ਸ਼ੈ ਐਨ ਜ਼ਵਾਲ।
ਚਾਰ ਡਿਹਾਰੇ ਚੇਤਰ ਦੇ। ਕੁਡੇ[17] ਬਕਰ[18] ਵਾਲ।
ਮਾ ਖਲਾ[19] ਅੱਲਾ ਬਾਤਲ। ਬੇਹਕ ਕੂੜ ਪਪਾਲ[20]।
ਯਾਰ ਫ਼ਰੀਦ ਨ ਵਿਸਰਿਮ। ਮੁਸ਼ਕਲ ਮਹਜ਼ ਮਹਾਲ[21]।

---

1. ਫਾਨੀ, ਝੂਠੀ। 2 ਕਾਦਰ। 3. ਬੇਕਾਰ। 4. ਵਜਦਾਂ। 5. ਬਿਨਾਂ, ਬਗ਼ੈਰ। 6. ਦਲੀਲਾਂ। 7. ਭੁੱਲਣਹਾਰ। 8. ਮੁਸ਼ਕਿਲ। 9. ਪਿਆਰ, ਮੁਹੱਬਤ। 10. ਜੋ ਇਕ ਰੱਬ ਵਿਚ ਵਿਸ਼ਵਾਸ ਰੱਖਦਾ ਹੋਵੇ। 11. ਹਕੀਕਤ ਦਾ ਬਹੁ-ਵਚਨ। 12. ਪਾਕ ਵਜੂਦ। 13. ਕਬੂਲ ਕਰਨ ਵਾਲੀ ਤਬੀਅਤ। 14. ਬੋਲਣ ਵਾਲਾ ਪਸ਼ੂ ਅਰਥਾਤ ਆਦਮੀ। 15. ਰਾਧਾ। 16. ਮਿੰਨਤ, ਤਕਲੀਫ਼, ਚੀਸ। 17. ਕੁੱਦਦਾ ਹੈ। 18. ਚਰਵਾਹਾ। 19. ਖ਼ੁਦਾ ਤੋਂ ਬਿਨਾਂ। 20. ਫ਼ਰੇਬ, ਕੂੜ-ਕਪਟ। 21. ਜਿਸ ਦੀ ਹੋਂਦ ਹੀ ਨਹੀਂ ਹੈ।

## 74

ਸੁਣ ਯਾਰ ਪੁਰਾਣੀ ਪੀੜ ਵੋ। ਥੀਆਂ ਅੱਖੀਆਂ ਛਲ ਗਈ ਦਿਲੜੀ ਜਲ।
ਕਾਂਹ[1] ਕੁਮਾਣੀ[2] ਉਜੜੀਆਂ ਝੋਕਾਂ[3]। ਸਖਤ ਸਿਆਲੀਂ ਕਰਦੀਆਂ ਟੋਕਾਂ[4]।
ਰਹਿੰਦੀ ਦਿਲ ਦਿਲਗੀਰ ਵੋ। ਸਰ ਦਰਦ ਉਟਲ[5] ਪਏ ਰੋਗ ਉਛਲ।
ਲਗੜਾ ਨੇਂਹ ਰੰਝੇਟੇ ਵਾਲਾ। ਵਿਸਰਿਆ ਫ਼ਹਿਮ ਫ਼ਿਕਰ ਦਾ ਚਾਲਾ[6]।
ਹੀਰ ਗਈ ਝੰਗ ਚੀਰ ਵੋ। ਸਟ ਸੇਜ਼ ਪਲੰਗ ਤੇ ਰੰਗ ਮਹਲ।
ਭੋਗੇ ਮੂਲ ਨ ਦੁਸ਼ਮਨ ਜਾਈ[7]। ਜੋ ਜੋ ਸਖਤੀ ਮੈਂ ਸਰ ਆਈ।
ਮਾਰਮ ਮਾ ਪਿਉ ਵੀਰ ਵੋ। ਵਲ ਸੰਗੀਆ ਸੁਰਤੀਆਂ ਲਹਮ ਨ ਕਲ[8]।
ਚਾਕ ਮਹੀਂਦਾ ਆ ਵੜ ਵੇਹੜੇ। ਖੇੜੇ ਭੇੜੇ ਰਖਣ ਬਖੇੜੇ।
ਕਪੜੇ ਲੀਰ ਕਤੀਰ ਵੋ। ਗਿਆ ਹਾਰ ਸਿੰਗਾਰ ਮੁਸਾਗ ਕਜਲ।
ਨਾਜ਼ਕ ਨਾਜ਼ ਨਿਗਾਹ ਸਜਨ ਦੇ। ਇਸ਼ਵੇ ਗਮਜ਼ੇ ਮਨ ਮੋਹਨ ਦੇ।
ਲਗੜੇ ਕਾਰੀ ਤੀਰ ਵੋ। ਸੈ ਸੀਨੇ ਪਲ ਪਲ ਚੁਭਦੇ ਫਲ।
ਔਖੇ ਲਾਘੇ ਰੋਹ ਹਬਲਦੇ। ਛਲ ਛਲ ਛਾਲੇ ਪੈਰ ਪਚਲਦੇ।
ਰੁਲਦੀ ਰਾਹ ਮਲ੍ਹੇਰ ਵੋ। ਜਿਥ ਰਾਖਸ ਡਨੜੀਂ ਪੌਵਨ ਦਹਲ।
ਸੱਸੀ ਸ਼ੋਦੀ ਪੈਰ ਪਿਆਦੀ। ਨਾ ਤਿੜ ਤਾਡੇ ਝੋਕ ਆਬਾਦੀ।
ਮਿੱਠੜੀ ਬੇ ਤਕਸੀਰ ਵੋ। ਨਾ ਖਰਚ ਪਲੇ ਨ ਗੰਢ ਸਮਲ।
ਮਾਹੀ ਬਾਝੋਂ ਸੂਲ ਕਹਿਰ ਦੇ। ਡੇਹਾਂ ਰਾਤ ਫ਼ਰੀਦ ਨਜਰਦੇ[9]।
ਨੀੜਾਂ ਨੀਰ ਵਹੀਰ ਵੋ। ਝਰ ਜੰਗਲ ਬੇਲੇ ਛਲੋ ਛਲ।

## 75

ਕੇਚ ਗਿਉਂ ਯਾਰ ਬਰੋਚਲ। ਕਲ ਨ ਲਧੜੋ ਸਾਵਲ ਵਲ।
ਮਿਸਰੀ ਖੰਜ ਨਬਾਤੜੀਂ। ਡਿਸਦੀਆਂ ਜ਼ਹਿਰ ਹਲਾਹਲ।
ਘੋਲੇ ਜ਼ੇਵਰ ਭਾ ਲਗੇ। ਬਠ ਪਏ ਡੋਰੇ ਮਲਮਲ।
ਜੋਬਨ ਜੋਸ਼ ਜਵਾਨੜੀ। ਨਾਜ਼ ਨਹੋਰੇ ਗਏ ਗਲ।
ਕਪੜੇ ਲੀਰ ਕਤੀਰੜੇ। ਲਿੰਗੜੀ ਜਾਈ ਮਿਲਜਲ।
ਅੱਖੀਆਂ ਕਜਲੋਂ ਕਾਲੀਆਂ। ਪੇਚੀ ਜ਼ੁਲਫ ਵਲੋ ਵਲ।
ਓ ਦਿਲ ਚੋਟ ਚਲਾਂਦੀਆਂ। ਏ ਥੀ ਫਾਈ ਪਏ ਗਲ।

---

1. ਸਰਕੰਡੇ, ਝਾੜ ਕੁਮਲਾ ਗਏ। 2. ਕੁਮਲਾ ਗਏ। 3. ਵਸਤੀਆਂ। 4. ਤਾਅਨੇ। 5. ਉਮਡ ਆਏ, ਚੜ੍ਹ ਆਏ। 6. ਤਰੀਕਾ। 7. ਦੁਸ਼ਮਣ ਦੀ ਸੰਤਾਨ। 8. ਖ਼ਬਰ। 9. ਖ਼ਸਤਾ ਹਾਲ।

ਡਿਠਮ ਮਲਕ ਮਲੇਰ ਡੂੰ। ਕਾਲੇ ਕਾਲੇ ਬਾਦਲ।
ਸਿੰਧੜੇ ਰਹਿਨ ਨ ਡੇਂਦੀਆਂ। ਲਗੜੀਆਂ ਤਾਘਾਂ ਪਲਪਲ।
ਰੋਹੀ ਮੇਂਘ ਮਲੂਰੜਾ। ਖਮਦੀਆਂ[1] ਖਮਨੀਆਂ[2] ਅਜਕਲ।
ਦਿਲੜੀ ਸਿਦਕੀ ਦੇਸ ਡੂੰ। ਅਖੜੀਂ ਹੰਝੜੂੰ[3] ਬਲਬਲ।
ਡੇਖਾਂ ਬਾਗ ਬਗੋਚੜੇ। ਜੀਅੜਾ ਜਾਨਵਿਮ ਜਲਬਲ[4]।
ਲਾਣੇ[5] ਰੋਗ ਫ਼ਰੀਦ ਦੇ। ਦਰਦ ਦਲੇਂਦੇ ਦਰਮਲ[6]।

## 76

ਕਿਵੇਂ ਤੂੰ ਫਰਦ[7] ਤੇ ਜੁਜ਼[8] ਸਡਾਵੇਂ ਤੂੰ ਕੁਲ ਤੂੰ।
ਬਾਗ ਬਹਿਸ਼ਤ ਦਾ ਤੂੰ ਹੈਂ ਮਾਲਕ। ਖ਼ੁਦ ਬੁਲਬੁਲ ਖ਼ੁਦ ਗੁਲ।
ਅਰਸ਼ ਵੀ ਤੈਡਾ ਫਰਸ਼ ਤੈਡਾ। ਤੂੰ ਆਲੀ ਅਣਮੁਲ।
ਚੜ੍ਹ ਦਾਰੀ ਮਨਸ਼ਰ ਦੇ ਭਾਈ। ਕਰਨ ਅਜਬ ਗੁਲਗੁਲ।
ਰੂਹ ਮਿਸਾਲ ਸ਼ਹਾਦਤ ਤੂੰ ਹੈਂ ਸਮਝ ਸੰਜਾਣ ਨਾ ਭੁੱਲ।
ਦੁਨੀਆ ਉਕਬਾ[9] ਬਰਜ਼ਖ ਅੰਦਰ। ਨਾਹੀਂ ਤੈਡਰਾ ਤੁਲ।
ਯਾਰ ਫ਼ਰੀਦ ਕੋਲ ਹੈ ਤੈਡੇ। ਨਾ ਬੇਹੂਦਾ ਰੁਲ।

## 77

ਮਿਲ ਮਹੀਂਵਾਲਾ ਮਿਲ ਮਹੀਂਵਾਲਾ। ਹਰ ਦਿਲ ਮੇਂ ਹੈ ਤੈਡੜੀ ਭਾਲ[10]।
ਰੋਜ਼ ਅਜਲ ਦੀ ਸਖਤੀ[11] ਮਾਰੀ ਡਿਤੜੀ ਮੂਲ[12] ਨ ਕਿਸਮਤ[13] ਵਾਰੀ।
ਮਾ ਪਿਉ ਵੀਰ ਨ ਲਹਮ ਸੰਭਾਲ।
ਫਿਕਰ ਫਰਾਕ ਤੇ ਮੁੰਝ[14] ਮੰਝਾਰੀ। ਯਾਰੀ ਲਾ ਕੇ ਮੁਠੜੀ[15] ਹਾਰੀ।
ਡਿਸਦਮ[16] ਵਸਲ ਵਸਾਲ ਮੁਹਾਲ।
ਰੋਂਦੀ ਰੜਕੀ ਕੂਕਾਂ ਕਰਦੀ। ਆਹੀਂ ਭਰਦੀ ਜੁਖ ਜੁਖ[17] ਮਰਦੀ।
ਇਸ਼ਕ ਅਵੱਲੜਾ[18] ਜੀ ਜੰਜਾਲ।
ਜ਼ੋਰੇ ਤੌਰੇ[19] ਹੁਸਣ ਦੇ ਮਾਣੇ[20]। ਸਾਰੇ ਸ਼ਿੰਗਾਰ ਵਹਾਣੇ[21]।

---

1. ਚਮਕਦੀਆਂ। 2. ਬਿਜਲੀਆਂ ਲਿਸ਼ਕਦੀਆਂ ਹਨ। 3. ਹੰਝੂ। 4. ਸੜ ਭੁੱਜ। 5. ਰੇਗਿਸਤਾਨ ਦੇ ਦਰੱਖ਼ਤ। 6. ਇਲਾਜ। 7. ਇਕੱਲਾ। 8. ਕੁਲ ਦਾ ਅੰਸ਼। 9. ਤਿੰਨੇ ਦੁਨੀਆਂ। 10. ਤਲਾਸ਼। 11. ਕਿਸਮਤ ਮਾਰੀ। 12. ਬਿਲਕੁਲ। 13. ਕਿਸਮਤ ਨੇ ਸਹਾਇਤਾ ਨਹੀਂ ਕੀਤੀ। 14. ਪ੍ਰੇਸ਼ਾਨੀ। 15. ਬਰਬਾਦ। 16. ਦਿਸਦਾ ਹੈ। 17. ਘੁਲ ਘੁਲ ਮਰਦੀ ਹੈ। 18. ਅਨੋਖਾ। 19. ਸਿੱਕੇ, ਹਕੂਮਤ। 20. ਗ਼ਰੂਰ। 21. ਗੁਜ਼ਰ ਗਏ।

ਆਈ ਓੜਕ ਸੂਲਾਂ ਜ਼ਾਲ।
ਨਾਜ਼ ਨਜ਼ਾਕਤ ਨੋਕਾਂ ਨਖਰੇ। ਸਹਿਜੋਂ ਸੁਖ ਸੁਹਾਗ ਦੇ ਬਖਰੇ।
ਸਾਡੇ ਧੋਪੜੇ ਕੋਝੜਾ ਹਾਲ।
ਖ੍ਵੇਸ਼[1] ਕਬੀਲਾ[2] ਦੁਸ਼ਮਨ ਸਾਰਾ। ਹਰ ਕੋਈ ਮਾਰਮ ਜਾਣ ਵਚਾਰਾ।
ਬਿਰਹੋਂ ਅਵੈੜਾ ਉਲਟੀ ਚਾਲ।
ਵੇੜੇ ਯਾਰ ਫ਼ਰੀਦ ਨ ਆਇਆ। ਗਲ[3] ਗਿਆ ਜੋਬਨ ਮੁਫ਼ਤ ਅਜਾਇਆ।
ਡਿਠੜੇ ਡੰਦ ਤੇ ਚਿਟੜੇ ਵਾਲ।

## 78

ਮੈਂ ਤਾਂ ਤੈਕੂੰ ਮਿਨਤਾਂ ਕਰਦੀ। ਸਾਂਵਲ ਅਸਾਂ ਵਲ ਭਾਲ।
ਵਾਹ ਗਮਜ਼ੇ ਵਾਹ ਨਾਜ਼ ਚਚੋਲੇ। ਵਾਹ ਨਖਰੇ ਵਾਹ ਤਿਲਕ ਤਿਲੋਲੇ।
ਵਾਹ ਜ਼ੁਲਫਾ ਵਾਹ ਖ਼ਾਲ।
ਥੀ ਕਰ ਦਾਮ ਦਿਲੀਂ ਨੂੰ ਵੰਗਨ। ਥੀ ਕਰ ਨਾਂਗ ਜਿਗਰ ਨੂੰ ਡੰਗਨ।
ਅਤਰੋਂ ਭਿਨੜੇ ਵਾਲ।
ਜੈਂ ਡੇਂਹ ਯਾਰ ਅਸਾਂ ਤੋਂ ਰੁਠੜੇ। ਬਨ ਪਏ ਡੋਰੇ ਮਲਮਲ ਪੁਠੜੇ।
ਜਰ ਜਰ ਜਰ ਬੋਘ ਤੇ ਆਲ।
ਭਾਵਿਨ ਮੂਲ ਨ ਬਾਝ ਸਜਨ ਦੇ। ਕਪੜੇ ਨਾਜ਼ਕ ਵਨੜੋ ਵਨੜ ਦੇ।
ਜ਼ੇਵਰ ਆਲੋ ਆਲ।
ਦਰਦ ਫਰਾਕ ਦੀ ਚਾਲ ਅਸਾਡੀ। ਸੁੰਜਰੀ ਬਟੜੀਂ ਜਾਲ ਅਸਾਡੀ।
ਬੇ ਵਾਹੀ ਦਾ ਹਾਲ।
ਇਤਨਾ ਜ਼ੁਲਮ ਮੁਨਾਸਬ ਨਹੀਂ। ਰੋ ਰੋ ਪਿੱਟ ਪਿੱਟ ਕਰ ਕਰ ਧਾਈਂ।
ਗੁਜ਼ਰ ਗਏ ਸੈ ਸਾਲ।
ਯਾਰ ਫ਼ਰੀਦ ਨ ਰੁਲਾ ਡੇਸਮ। ਓੜਕ ਸਡਕਰ ਕੋਲ ਬਲ੍ਹੇਸਮ।
ਹੈ ਸੋਹਣਾ ਲਜਪਾਲ।

## 79

ਯਾਰ ਸਪਾਹੀੜਾ ਆ ਵਸ ਮਾਡਰੋ[4] ਕੋਲ।
ਇਕ ਲਖ ਡੇਂਦੀਂ ਡੋ ਲਖ ਡੇਸਾਂ। ਹਿਕ[5] ਵਾਰੀ ਚਾ ਬੋਲ।

---

1. ਰਿਸ਼ਤੇਦਾਰ। 2. ਕੁਨਬਾ। 3. ਬਰਬਾਦ ਹੋ ਗਿਆ। 4. ਮੇਰੇ। 5. ਇਕ।

ਪਹਿਲੋਂ ਡੇ ਕਰ ਬਾਂਹ ਸਿਰਾਂਦੀ। ਸਾਵਲ ਯਾਰ ਨ ਰੋਲ।
ਨੈਂ ਸਾਂਵਣ ਦੀ ਮੈ ਮਨਤਾਰੀ[1]। ਸੈ ਛੌਲੀਆਂ ਲਖ ਝੋਲ।
ਯਾਰ ਚਹੇਂਦਾ ਮਾਣ ਮਹੀਂਦਾ। ਆਵਸ ਮਾਡਰੇ ਕੋਲ।
ਸਾਵਲਿਆਂ ਦੇ ਨੈਨ ਸਲੋਨੜੀ[2]। ਕਜਲੇ ਦੇ ਟਕ[3] ਟੋਲ।
ਪਾਪਨ(ਣ) ਚਕਵੀ ਕਰ ਕਰ ਚੀਕਾਂ। ਅਲੂੜੇ ਜ਼ਖ਼ਮ ਨ ਚੋਲ[4]।
ਮਰ ਮਰ ਜਾਂਦੀ ਰਸਕ[5] ਨ ਸਹਿੰਦੀ। ਦਿਲੜੀ ਸਖ਼ਤ ਸੜੋਲ[6]।
ਬੈਨੇ ਬੌਂਲੇ ਬੇਂਸਰ ਵਿਸਰੇ। ਗਏ ਨੂਰੇ ਰਮਝੋਲ।
ਨਖਰੇ ਨਾਜ਼ ਨਹੋਰੇ ਹਰਦਮ। ਬਿਆ ਬਿਆ ਕਰਨ ਅਲੋਲ।
ਔਗਨ(ਣ) ਹਾਰੀ ਨਾਸਕ ਕੰਮ ਦੀ। ਸੋਹਣਾ ਐਬ ਨ ਫੋਲ।
ਸਮਝ ਫ਼ਰੀਦ ਨ ਥੀ ਰਾਮਵਾਸੂ[7]। ਅੱਲਾ ਮਿਲੇਸਮ ਢੋਲ।

## 80

ਦਸਤੋਂ[8] ਪੀਰ ਮੁਗਾਂ ਦੇ। ਪੀਤਮ ਇਸ਼ਕ ਦਾ ਜਾਮ।
ਵਹਦਤ ਕੀਤਾ ਗਲਬਾ। ਭੁਲ ਗਿਆ ਕੁਫਰ ਇਸਲਾਮ।
ਗੁਜ਼ਰੇ[9] ਫ਼ਰਜ਼ ਫਰੀਜੇ। ਸੁਨਤ ਕੋ ਭੀ ਸਲਾਮ।
ਕਸ਼ਫ ਹਕੀਕੀ ਆਏ। ਗਏ ਅਜਗਾਸ ਅਹਿਲਾਮ।
ਵਹਦਤ ਜਾਤੀ ਸਭ ਦਾ। ਹੈ ਆਗਾਜ਼ ਇੰਜਾਮ।
ਤਿਖੜੀ ਤੇਗ਼ ਨਫੀ ਦੀ। ਗੈਰ ਕੀਤਾ ਕਤਲਾਮ।
ਬਾਝੋਂ ਸ਼ੁਗਲ ਹਕੀਕੀ। ਬਿਲ ਕੁਲ ਕੂੜ ਕਮਾਮ।
ਕਰ ਤੋਬਾ ਅਗਿਆਰੋਂ। ਪਠੜੇ ਬਿਰਹੋਂ ਪਿਆਮ।
ਤੁਰਤ ਫ਼ਰੀਦ ਫ਼ਰੀਦੋਂ। ਥੀ ਆਜ਼ਾਦ ਤਮਾਮ।

## 81

ਭੁਖੜੀਂ ਕਾਰਣ ਜਾਈ ਹਮ। ਸੂਲੀਂ ਸਾਂਗ ਸਮਾਈ ਹਮ।
ਦਰਦ ਅੰਦੇਸ਼ੇ ਸਕੜੇ ਸੌਰੇ। ਬਿਆ ਨਾ ਭੈਣ ਤੇ ਭਾਈ ਹਮ।
ਗਹਲੀ[10] ਕਮਲੀ ਮੂੰਜੜੀ ਧੁਰ ਦੀ। ਹਿਕ ਗ਼ਮ ਦੀ ਸਧਰਾਈ[11] ਹਮ।
ਜਾਵਣ[12] ਲਾਦੀ ਪੰਡ ਬਲਾ ਦੀ। ਚੁਮ ਸਿਰ ਅੱਖੀਆਂ ਚਾਈ ਹਮ।

---

1. ਮਨਤਾਰੂ। 2. ਸਲੋਨੇ, ਨਮਕੀਨ, ਸੁੰਦਰ। 3. ਕੱਜਲ ਵਾਲੀ। 4. ਨਾ ਛੋੜ। 5. ਈਰਖਾ। 6. ਸੜੀ, ਭੁੱਜੀ। 7. ਗ਼ਮ ਵਿਚ ਉਮਰ ਬਿਤਾਉਣ ਵਾਲਾ। 8. ਸ਼ਰਾਬ ਖ਼ਾਨੇ ਦੇ ਦਰੋਗੇ ਦੇ ਹੱਥੋਂ ਭਾਵ ਮੁਰਸ਼ਦ ਕੋਲੋਂ। 9. ਅਦ੍ਵੈਤ। 10. ਪਾਗ਼ਲ। 11. ਸੱਧਰਾਂ ਭਰੀ। 12. ਪੈਦਾ ਹੁੰਦੇ ਹੀ।

ਰਾਹਤ[1] ਵੇਂਦੀਂ ਵਿਦਾ ਨਾ ਕੀਤਮ। ਮਈ[2] ਹਮ ਪਰ ਮਤਰਾਈ[3] ਹਮ।
ਪੀੜ ਪੁਰਾਣੀ ਅਮੜੀ ਸਕੜੀ। ਮੂੰਝ ਮੰਝਾਰੀ ਦਾਈ ਹਮ।
ਸਖ਼ਤੀ ਤੇ ਬਦ ਬਖ਼ਤੀ ਤੱਤੜੀ। ਹਾਲ ਵੰਡਾਓ ਹਮਸਾਈ ਹਮ।
ਬੇ ਠਾਈ ਦੀ ਚੋਲੀ ਚੁਨੜੀ। ਪਾਈ ਹਮ ਪਾ ਠਮਕਾਈ[4] ਹਮ।
ਸਿਰ ਤੇ ਛਤੜੇ ਚੋਟੀਆਂ ਮੱਥੜੇ। ਤੈਂ ਸੰਗ ਦਿੱਲੜੀ ਲਾਈ ਹਮ।
ਹੂ ਹੂ ਫਕੜੀ ਸ਼ਹਿਰ ਖ਼੍ਵਾਰੀ। ਚਾਤੀ ਫ਼ਖ਼ਰ ਵਡਾਈ[5] ਹਮ।
ਕਿਵੇਂ ਯਾਰ ਫ਼ਰੀਦ ਵਸਾਰਾਂ। ਜੈ ਕੀਤੇ ਇਥ ਆਈ ਹਮ।

## 82

ਸੈ ਸੈ ਸੂਲ ਸਿਆਪੇ। ਡੁਖੜਾ ਨੇਹੜਾ ਲਾਇਮ।
ਤੌਂ ਬਿਨ ਘਰ ਵਰ ਵੇ। ਹਾਂ ਦਾ ਸ਼ਾੜਾ ਵੇ।
ਸੀਨੇ ਲਖ ਲਖ ਕਾਂਪੇ। ਵੇੜ੍ਹਾ ਖਾਵਣ ਆਇਮ।
ਪਲ ਪਲ ਦਿਲ ਨੂੰ ਵੇ। ਪੌਰ ਪੁਨਲ ਦੇ ਵੇ।
ਵਲ ਆਵੇ ਤਾਂ ਜਾਪੇ। ਦਰਦੀ ਮਾਰ ਮੰਝਾਇਮ।
ਯਾਰ ਦਿਲੇਂਦੇ ਵੇ। ਪੀਤ ਨ ਪਾਲੀ ਵੇ।
ਕੈਨੂੰ ਡੇਵਾਂ ਡੋੜਾਪੇ[6]। ਯਾਰੀ ਤਰੋੜ ਸਿਧਾਇਮ।
ਕਿਵੇਂ ਦਿਲਦਾ ਵੇ। ਹਾਲ ਸੁਣਾਵਾ ਵੇ।
ਲੋਕ ਸਭੇ ਡੋਚਾਪੇ[7]। ਸਖਤੀ ਸਖਤ ਸਤਾਇਮ।
ਯਾਰ ਅਵੇੜੇ ਵੇ। ਤੋੜ ਨ ਨੀਤੀ ਵੇ।
ਜੀ ਜੁਖ ਜੁਖ ਪਰਤਾਪੇ। ਮੁਫਤੀ ਜਾਨ ਗੰਵਾਇਮ।
ਸਿਕ ਸਾਜਨ ਦੀ ਵੇ। ਰਹਿਣ ਨਾ ਡੇਂਦੀ ਵੇ।
ਜੈਂ ਸੰਗ ਦਿਲੜੀ ਅੜਾ। ਜੈਂਦੇ ਨਾਜ਼ ਮੁਸਾਇਮ[8]।
ਅੰਗਨ ਫ਼ਰੀਦ ਦੇ ਵੇ। ਸਾਵਲ ਔਸੀ[9] ਵੇ।
ਕਰਮ ਕਰੇਸਮ ਆਪੇ। ਤਾਂਘੀਂ ਆਸ[10] ਵਧਾਇਮ।

## 83

ਨੇਂਹ ਅਵਲੜਾ ਔਖਾ ਲਾਇਮ। ਸਿੱਕ ਪਲ ਪਲ ਦੀ ਮਾਰ ਮੁੰਝਾਇਮ[11]।
ਪੁੱਛਦੀ ਮੁਲਾ ਬਹਮਨ(ਣ) ਜੋਸੀ। ਕੇੜ੍ਹਾ ਵਕਤ ਮਿਲਣ ਦਾ ਹੋਸੀ।

---

1. ਖ਼ੁਸ਼ੀ ਨਾਲ। 2. ਮਾਂ। 3. ਮਤਰੇਈ। 4. ਸਜਾਈ। 5. ਇੱਜ਼ਤ। 6. ਗਿਲੇ-ਸ਼ਿਕਵੇ। 7. ਕਪਟੀ। 8. ਮੈਨੂੰ ਮੋਹ ਲਿਆ। 9. ਆਵੇਗਾ। 10. ਉਮੀਦ। 11. ਤਕਲੀਫ਼ ਵਿਚ ਪਾ ਦਿੱਤਾ।

ਢੋਲ ਅਸਾਡੇ ਵੇੜ੍ਹੇ ਔਸੀ। ਰੰਜ ਹਿਜਰ ਦੇ ਸਖ਼ਤ ਸਤਾਇਮ।
ਰੋਹੀ ਵੁਠੜੀ[1] ਮੇਂਘ ਮਲ੍ਹਾਰਾਂ। ਪੋਟੇ ਪੋਟੇ ਥੀਆਂ ਗੁਲਜ਼ਾਰਾਂ।
ਸ਼ਾਲਾ ਮੋੜਮ ਦੋਸਤ ਮੁਹਾਰਾਂ। ਭਾਗ ਸੁਹਾਗ ਦੀ ਮੌਸਮ ਆਇਮ।
ਅਖੀਆਂ ਰੋਵਨ(ਣ) ਦਿਲ ਕੁਰਲਾਵੇ। ਦਿੱਲੜੀ ਜੁਖਦੀ[2] ਤਨ ਤੜਫਾਵੇ।
ਰਾਤ ਡੇਹਾਂ ਆਰਾਮ ਨ ਆਵੇ। ਡੁੱਖ ਡੁਹਾਗ[3] ਦੇ ਬਾਰ ਉਠਾਇਮ।
ਇਸ਼ਕ ਅਵੈੜਾ ਪੇਸ਼ ਪਿਉ ਸੇ। ਦਰਦ ਕਸ਼ਾਲੇ[4] ਸੇਝ ਢਿਉਸੇ[5]।
ਮੂੰਝ[6] ਮੁੰਝਾਰੀ ਹਾਰ ਤਪੋਸੇ[7]। ਸਹਿਜੋਂ ਡੁਖ ਡੁਹਾਗ ਸੁਹਾਇਮ।
ਹੁਸਨ ਪਰਸਤੀ ਘਾਤ ਅਸਾਡੀ। ਗਜ਼ ਹਰਾਇਕ ਬਾਤ ਅਸਾਡੀ।
ਰਮਜ਼[8] ਹਕੀਕੀ ਝਾਤ ਅਸਾਡੀ। ਫ਼ਖ਼ਰ ਜਹਾਂ ਏਹਾ ਰੀਤ ਸਖਾਇਮ।
ਮਿਲਸਮ[9] ਯਾਰ ਫ਼ਰੀਦ ਕਡਾਹੀਂ। ਦੂਦ ਦੁਖਾਵਾਂ ਕੱਢ ਕੱਢ ਆਹੀਂ।
ਜਾਨ ਜਿਗਰ ਤਨ ਭੜਕਨ ਭਾਈਂ। ਸੋਜ਼ ਪੁਨਮ ਦੇ ਸਾਫ਼ ਜਲਾਇਮ।

## 84

ਹਰ ਸੂਰਤ ਵਿਚ ਦੀਦਾਰ ਡਿੱਠਮ। ਕੁਲ ਯਾਰ ਅਗਿਯਾਰ[10] ਨੂੰ ਯਾਰ ਡਿੱਠਮ।
ਕਿੱਥ ਜੌਹਰ ਤੇ ਕਿੱਥ ਅਰਜ ਡਿੱਠਮ। ਕੱਥ ਸੁਨਤ ਨਫ਼ਲ ਤੇ ਫ਼ਰਜ਼ ਡਿੱਠਮ।
ਕਿੱਥ ਸਿਹਤ ਡਿੱਠਮ ਕੱਥ ਮਰਜ਼ ਡਿੱਠਮ। ਕੱਥ ਚੁਸਤ ਅਤੇ ਬੀਮਾਰ ਡਿੱਠਮ।
ਕਿੱਥ ਬਤਨ[11] ਜ਼ਹੂਰ[12] ਡਿੱਠਮ। ਕਿੱਥ ਜ਼ਾਹਦ ਤੇ ਮਖਮੂਰ ਡਿੱਠਮ।
ਕਿੱਥ ਮੁੱਲਾਂ ਤੇ ਮਨਸੂਰ ਡਿੱਠਮ। ਕਿੱਥ ਚੋਬ[13] ਰਸਨ[14] ਤੇ ਦਾਰ ਡਿੱਠਮ।
ਐ ਮਜ਼ਹਬ ਪਾਕ ਨਬੀਆਂ ਦਾ। ਐ ਮਸ਼ਰਬ[15] ਸਾਫ਼ ਸਫ਼ੀਆਂ[16] ਦਾ।
ਐ ਰਸ਼ਦ[17] ਇਰਸ਼ਾਦ[18] ਵਲੀਆਂ ਦਾ। ਆਯਾਤ ਡਿੱਠਮ ਅੱਖਬਾਰ ਡਿੱਠਮ।
ਕਿੱਥ ਫੁਲ ਗੁਲ ਬਾਗ਼ ਬਹਾਰ ਡਿੱਠਮ। ਕਿੱਥ ਬੁਲਬੁਲ ਜ਼ਾਰ ਨਜ਼ਾਰ ਡਿੱਠਮ।
ਕਿੱਥ ਖ਼ਸ ਖਾਸ਼ਾਕ[19] ਤੇ ਖ਼ਾਰ ਡਿੱਠਮ। ਹਿੱਕ ਨੂਰ ਦੇ ਸਭ ਇਤਵਾਰ ਡਿੱਠਮ।
ਕਿੱਥ ਬਰਮ[20] ਨਰਾਇਨ[21] ਨਰੰਜਨ[22] ਹੈ। ਕੱਥ ਰਾਮ ਕਨੀਆ ਲਛਮਨ ਹੈ।
ਕਿੱਥ ਬੇਦ ਬਿਆਸ ਬ੍ਰਹਮਨ ਹੈ। ਕੱਥ ਰਾਜਸ[23] ਤੇ ਔਤਾਰ ਡਿੱਠਮ।
ਇਰਵਾਹ ਨਫ਼ੂਸ ਅਕੂਲ ਡਿੱਠਮ। ਇਨਸਾਨ ਜ਼ਲੂਮ ਜਹੂਮ ਡਿੱਠਮ।

---

1. ਮੀਂਹ ਨਾਲ ਭਿੱਜੀ ਹੋਈ। 2. ਬਹੁਤ ਗ਼ਮ ਵਿਚ। 3. ਵਿਧਵਾ। 4. ਤਕਲੀਫ਼। 5. ਸੇਜ ਮਿਲੀ। 6. ਪਰੇਸ਼ਾਨੀ। 7. ਗਲੇ ਦਾ ਹਾਰ। 8. ਇਸ਼ਾਰਾ। 9. ਮੈਨੂੰ ਮਿਲੇਗਾ। 10. ਗ਼ੈਰ। 11. ਪੇਟ, ਇਥੇ ਭਾਵ ਹੈ ਅੰਦਰੂਨੀ ਅਰਥ। 12. ਜ਼ਾਹਰੀ। 13. ਲੱਕੜੀ ਭਾਵ ਤਖ਼ਤਾ (ਫ਼ਾਂਸੀ)। 14. ਰੱਸੀ ਭਾਵ ਫ਼ਾਂਸੀ। 15. ਸਿਲਸਿਲਾ। 16. ਸਾਫ਼ ਦਿਲ। 17. ਸੱਚਾ ਰਸਤਾ। 18. ਹੁਕਮ। 19. ਤਿਨਕੇ, ਕੰਢੇ ਤੇ ਧੱਸ। 20. ਬ੍ਰਹਮਾ। 21. ਵਿਸ਼ਨੂੰ। 22. ਪਰਮਾਤਮਾ। 23. ਸ਼ਾਹ।

ਮਾਕੂਲ ਡਿੱਠਮ ਮਨਕੂਲ[1] ਡਿੱਠਮ। ਇਕਰਾਰ[2] ਡਿੱਠਮ ਇਨਕਾਰ[3] ਡਿੱਠਮ।
ਕੱਥ ਮੰਤਕ ਨਹਵ ਤੇ ਸਰਫ ਡਿੱਠਮ। ਕੱਥ ਇਸਮ[4] ਤੇ ਫੇਅਲ[5] ਤੇ ਹਰਫ਼ ਡਿੱਠਮ।
ਹਿੱਕ ਮਾਨੇ ਹਰ ਹਰ ਤਰਫ਼ ਡਿੱਠਮ। ਚੌਗੁੱਠ ਡਿੱਠਮ ਚੌਧਾਰ[6] ਡਿੱਠਮ।
ਸਬ ਆਲਾ ਆਲਾ ਸ਼ਾਨ ਡਿੱਠਮ। ਹਸਨੈਨ[7] ਤੇ ਸ਼ਾਹ ਮਰਦਾ[8] ਡਿੱਠਮ।
ਬੂ ਬਕਰ ਉਮਰ ਉਸਮਾਨ ਡਿੱਠਮ। ਵੁਹ ਪਾਕ ਨਬੀ ਮੁਖ਼ਤਾਰ ਡਿੱਠਮ।
ਕੱਥ ਸ਼ਾਹ ਨਜ਼ਾਮੁਦੀਨ ਡਿੱਠਮ। ਕੱਥ ਫ਼ਰਦ ਫ਼ਰੀਦੁਦੀਨ ਡਿੱਠਮ।
ਕੱਥ ਕੁਤਬ ਮਈਨੁਦੀਨ ਡਿੱਠਮ। ਕੱਥ ਫ਼ਖਰ ਜਹਾਂ ਦਿਲਦਾਰ ਡਿੱਠਮ।

## 85

ਉਪਰਮ ਬੇਦ ਬਤਾਊਂ। ਮੈਂ ਅਗਿਆਨੀ ਕੋ ਗਿਆਨ ਸੁਨਾਊਂ।
ਸੁਰਤ ਸਰੰਧ[9] ਹਾਥ ਮੂੰ ਲੈਕਰ। ਪਰੇਮ ਦੀ ਤਾਰ ਬਜਾਊਂ।
ਪਾਂਚ ਸਖੀ[10] ਮਿਲ ਰਾਮ ਦੁਵਾਰੇ। ਸਤਗੁਰ ਕੇ ਜਸ ਗਾਊਂ।
ਕੁੰਜ ਗਲੀ[11] ਮੇਂ ਸ਼ਾਮ ਸੁੰਦਰ ਸੰਗ। ਹੋਰੀ[12] ਧੂਮ ਮਚਾਊਂ।
ਮੀਤ ਚੀਤ ਪਚਕਾਰੀ ਮਾਰੂੰ। ਪਰੀਤ ਗੁਲਾਲ ਉਡਾਊਂ।
ਕਹਾਂ ਅਜੁਧਿਆ ਸਬਲ[13] ਮਥਰਾ। ਕਹਾਂ ਗੋਵਰਧਨ ਜਾਊਂ।
ਲਛਮਨ ਰਾਮ ਕੱਨ੍ਹੀਆ ਕਲਗੀ। ਆਪਣੇ ਆਪ ਮੂੰ ਪਾਊਂ।
ਦੇਸੋਂ ਕਹਾਂ ਬਦੇਸ਼ ਕੋ ਦੌੜੂੰ। ਜੋਗ ਬਰਾਗ ਕਮਾਊਂ।
ਸੂਰਜ ਚਾਂਦ ਕੋ ਸਨਮੁੱਖ ਰਾਖੂੰ। ਸੁਨ ਸਮਾਧ ਲਗਾਊਂ।
ਪੀਪਲ ਤੁਲਸੀ ਕਾਹੇ ਕੋ ਪੂਜੂੰ। ਕਾਹੇ ਕੋ ਤੀਰਥ ਨ੍ਹਾਊਂ।
ਔਰ ਸੇ ਕਾਨ ਫ਼ਰੀਦ ਨਾ ਮੇਰੋ। ਆਤਮ ਦੇਵ ਮਨਾਊਂ।

## 86

ਅੱਜ ਜ਼ੇਵਰ ਪਏ ਟਹਿੰਦੇ[14] ਹਿਨ। ਮਹਾਂ ਡੇਂਹ ਸੁਹਾਗ ਦੇ ਆਂਦੇ ਹਿਨ।
ਕਜਲਾ ਮਾਰੂ ਦੀਦਾਂ ਭਾਲੇ। ਸੁਰਖੀ ਮੁਸਕ ਮੁਸਕ ਗ਼ਮ ਟਾਲੇ।
ਬੂਲੇ ਬੈਨੇ ਤੇ ਕਟਮਾਲੇ। ਸਹਿਜੋਂ ਲਚਕੇ ਖਾਂਦੇ ਹਿਨ।
ਬਾਦ[15] ਸਮਾਲੀ ਲੁਰਕੇ ਲੁਰਕੇ[16]। ਬਾਰਸ਼ ਰਿੱਮ ਝਿੱਮ ਬੁਰਕੇ ਬੁਰਕੇ[17]।

---

1. ਪਿੱਛੇ ਚੱਲਣ ਵਾਲਾ। 2. ਆਸਤਕ। 3. ਨਾਸਤਕ। 4. ਨਾਂਵ। 5. ਕ੍ਰਿਆ। 6. ਚਾਰੇ ਬੰਨੇ। 7. ਹਸਨ ਹੁਸੈਨ। 8. ਹਜ਼ਰਤ ਅਲੀ। 9. ਸੁਰ ਵਾਲਾ ਸਾਜ਼। 10. ਸਹੇਲੀਆਂ (ਸੁਣਨ, ਸੁੰਘਣ, ਛੂਹਣ, ਬੋਲਣ, ਵੇਖਣ ਦੀ ਸ਼ਕਤੀ)। 11. ਸੁੰਦਰ ਗਲੀ। 12. ਹੋਲੀ ਜਿਥੇ ਕ੍ਰਿਸ਼ਨ ਮਹਾਰਾਜ ਖੇਡਦੇ ਰਹੇ। 13. ਕਲੰਕੀ ਅਵਤਾਰ ਦੇ ਮੰਦਰ ਦਾ ਨਾਂ। 14. ਸੱਜਦੇ ਹਨ। 15. ਉੱਤਰ ਵੱਲੋਂ ਆਉਣ ਵਾਲੀ ਠੰਡੀ ਹਵਾ। 16. ਹੌਲੀ ਹੌਲੀ ਵਗ ਰਹੀ ਹੈ। 17. ਥੋੜ੍ਹੀ ਥੋੜ੍ਹੀ।

ਅੱਖੀਆਂ ਫੁਰਕਨ ਲੂੰ ਲੂੰ ਮੁਰਕੇ। ਠਰ ਗਏ ਗੋਸ਼ੇ ਹਾਂ ਦੇ ਹਿਨ।
ਜੀਂਦੇ ਅਰਬ ਸ਼ਰੀਫ਼ ਡਿੱਠੋਸੇ। ਲੁਹਦੀਂ ਸਿਦਕੀ[1] ਨਾ ਮਰਗਿਉਸੇ।
ਸੋਹਣੇ ਸਾਂਵਲ ਯਾਦ ਕਿਤੋਸੇ। ਹਾਰ ਸ਼ਿੰਗਾਰ ਸੁਹਾਂਦੇ ਹਿਨ।
ਸਦਕੇ ਸਦਕੇ ਵਾਰੀ ਵਾਰੀ। ਓਲੇ[2] ਘੋਲੇ ਲੱਖ ਲੱਖ ਵਾਰੀ।
ਸਰ ਕੁਰਬਾਨ ਤੇ ਜਾਨ ਨਸਾਰੀ। ਮਿਲਕ ਮਿੱਠੇ ਮਿੱਤਰਾਂ ਦੇ ਹਿਨ।
ਵਾਦੀਆਂ ਰਾਹ ਮਦੀਨੇ ਵਾਲੀਆਂ। ਸਾਗੀ[3] ਬਾ.ਗ ਬਹਿਸ਼ਤੀ ਚਾਲੀਆਂ।
ਹਰ ਹਰ ਆਨ ਸਦਾ ਖੁਸ਼ਹਾਲੀਆਂ। ਸੁਖ ਸਿਹਰੇ ਡੁੱਖ ਮਾਂਦੇ ਹਿਨ।
ਅਰਬ ਸ਼ਰੀਫ਼ ਦੀ ਸੋਹਣੀ ਰੀਤੇ। ਲਾਵੇ ਦਿਲ ਨੂੰ ਪਰਮ ਪਲੀਤੇ।
ਵਿਸਰੇ ਚਾਚੱੜ ਸਦਕੇ ਕੀਤੇ। ਅਸਲੋਂ ਮਹਜ਼ ਨ ਭਾਂਦੇ ਹਿਨ।
ਹੁਸਨ ਜਮਾਲ ਦੀ ਧਰਤੀ ਆਈ। ਸਭ ਸ਼ੈ ਚਾਹਰੀ[4] ਤਰਜ਼ ਡੱਖਾਈ।
ਫ਼ਰਹਤ ਰੋਜ਼ ਫ਼ਰੀਦ ਸਵਾਈ। ਡੁੱਖੜੇ ਮਾਂਦੇ ਸਾਂਦੇ ਹਿਨ।

## 87

ਅੱਜ ਸ਼ਬਰੀਆਂ ਸ਼.ਗ.ਫ਼[5] ਭਾਂਦੇ ਹਿਨ। ਮਤਾਂ ਦੇਸ ਪੁਨਲ ਦੇ ਆਂਦੇ ਹਿਨ।
ਨਾਜ਼ ਜਮਲ[6] ਜਮੀਲ[7] ਵਤਨ ਦੇ। ਰਾਹੀਂ ਰਾਹੰਦੇ ਰਾਹ ਸੱਜਨ ਦੇ।
ਹਰ ਦਮ ਹੋਵਨ ਨਾਲ ਅਮਨ ਦੇ। ਸਾਥੀ ਦਰਦਮੰਦਾਂ ਦੇ ਹਿਨ।
ਲਬ ਮੁਸਕਾਵਿਨ ਅੱਖੀਆਂ ਫੁਰਕਨ। ਰਗ ਰਗ ਬੁਲਕੇ ਦਿਲੜੀਆਂ ਸੁਰਕਨ।
.ਗਮ .ਗਮ ਖਾਵਿਨ ਡੁੱਖੜੇ ਕੁਰਕਨ। ਸੂਲ ਸਿਰੋਂ ਨਸ ਜਾਂਦੇ ਹਿਨ।
ਸੋਹਣੇ ਜਮਲ ਜਮੀਲ ਬਦਾਵੀ। ਸ਼ਮਸ[8] ਵਕਮਰ[9] ਦੇ ਨਾਲ ਮਸਾਵੀ।
ਸਾਰੇ ਹੁਸਨ ਜਮਾਲ ਦੇ ਹਾਵੀ। ਸਾਡੇ ਗੋਸ਼ੇ ਹਾਂ ਦੇ ਹਿਨ।
ਬੱਦਲੀ ਜੁੜ ਗਨਘੋਰ ਮਚਾਈ। ਫੋਗੀ[10] ਲਾਣੀ ਖੁਨਕੀ[11] ਚਾਈ।
ਨਾਜ਼ ਕਰੇਂਦੀ ਲਾਈ ਲਾਈ[12]। ਆਰਫ਼ ਇਬਰਤ ਖਾਂਦੇ ਹਿਨ।
ਆਏ ਭਾਗ ਸੁਭਾਗ ਸਿੱਧਾਏ। ਭਾਗੋ ਭਾਗ ਡੁਹਾਗ ਸਿੱਧਾਏ।
ਤਨ ਮਨ ਡੁਖੜ ਭਾਗ ਸਿੱਧਾਏ। ਜੋ ਚਾਂਹਦੇ ਸੋ ਲਹਿੰਦੇ ਹਿਨ।
ਬੇਂਸਰ[13] ਬੋਲੇ ਬੈਨੇ ਠੁਕਮਨ[14]। ਵਾਲੀਆਂ ਵਾਲੇ ਝੁਮਕੇ ਝਿਮਕਨ।
ਕੜੀਆਂ ਨੂਰੇ ਪੈਰੀਂ ਘੁਮਕਨ। ਜ਼ੇਵਰ ਤਰੇਵਰ[15] ਟਹਿੰਦੇ ਹਿਨ।
ਜ਼ੁਲਫ਼ਾਂ ਸਹਿਜੋਂ[16] ਸੌ ਵਲ ਪਾਵਨ। ਤਿਲਕ[17] ਤਿਲੌਲੇ[18] ਲਤਕੇ ਲਾਵਿਨ।

---

1. ਇੰਤਜ਼ਾਰ। 2. ਕੁਰਬਾਨ। 3. ਹੂ-ਬ-ਹੂ। 4. ਰੌਣਕ। 5. ਕਚਾਵਾ। 6. ਊਠ। 7. ਸੁੰਦਰ। 8. ਸੂਰਜ। 9. ਚੰਨ। 10. ਦਿਲ ਦੇ ਕੋਨੇ। 11. ਰੇਗਿਸਤਾਨ ਦੇ ਦਰਖ਼ਤ। 13. ਤਾਜ਼ਗੀ। 13. ਨੱਕ ਦੇ ਜ਼ੇਵਰ। 14. ਮੱਥੇ ਦਾ ਜ਼ੇਵਰ। 15. ਪੁਸ਼ਾਕ। 16. ਪੁਸ਼ਾਕ ਨਾਲ। 17. ਬਿੰਦੀ। 18. ਤਿਲ।

ਸੁਰਖ਼ੀਆਂ ਕੰਜਲ ਮੁਸਾਗ ਸਹਾਵਨ। ਹਾਰ ਸ਼ਿੰਗਾਰ ਸੁਹਾਂਦੇ ਹਿਨ।
ਤਾਲਿਆਂ[1] ਭਲੇ ਬਖ਼ਤ ਸਵੱਲੇ। ਆਏ ਮਹਜ਼ ਫ਼ਰੀਦ ਦੇ ਵੱਲੇ।
ਪਲ ਪਲ ਯਾਰ ਸਨੇਹੜੇ ਘੱਲੇ। ਡੇਂਹ ਡੁੱਖਾਂ ਤੋਂ ਵਾਂਦੇ[2] ਹਿਨ।

## 88

ਅਸਾਂ ਸੋ ਬਦਮਸਤ ਕਲੰਦਰ ਹੂੰ। ਕਡੀ ਮਸਜਦ ਹੂੰ ਕਡੀਂ ਮੰਦਰ ਹੂੰ।
ਕਡੀਂ ਚੋਰ ਬਣੂੰ ਕਡੀਂ ਯਾਰ ਬਣੂੰ। ਕਡੀਂ ਤੌਬਾ ਇਸਤਗਫਾਰ ਬਣੂੰ।
ਕਡੀਂ ਜ਼ੋਹਦ ਇਬਾਦਤ ਕਾਰ ਬਣੂੰ। ਕਡੀਂ ਫ਼ਿਸਕ ਫ਼ਜੂਰੀ[3] ਅੰਦਰ ਹੂੰ।
ਕਥਾਂ ਦਰਦ ਕਥਾਂ ਦਰਮਾਨ ਬਣੂੰ। ਕਥਾਂ ਮਿਸਰ ਕਥਾਂ ਕਨਾਅਨ[4] ਬਣੂੰ।
ਕਥਾਂ ਕੇਂਚ[4] ਭੰਭੋਰ[4] ਦਾ ਸ਼ਾਨ ਬਣੂੰ। ਕਥਾਂ ਵਾਸੀ ਸ਼ਹਿਰ ਜਲੰਧਰ[5] ਹੂੰ।
ਕਿਥਾਂ ਸੂਮਅ[6] ਦੈਰ ਕਨਸ਼ਤ ਕਥਾਂ। ਕਥੇ ਦੋਜ਼ਖ ਬਾਗ ਬਹਿਸ਼ਤ ਕਥਾਂ।
ਕਥੇ ਆਸੀ[7] ਨੇਕ ਸਰਿਸ਼ਤ ਕਥਾਂ। ਕਥੇ ਗੁਮਰਾਹ ਹੂੰ ਕਥੇ ਰਹਬਰ ਹੂੰ।
ਹਿਯੂੰ ਓ ਕਲਾਸ਼[8] ਤੇ ਰਿੰਦ ਅਸਾਂ। ਪਈ ਨਿਵਦੀ ਹੈ ਹਿੰਦ ਸਿੰਧ ਅਸਾਂ।
ਹਿਯੂੰ ਬੇਸ਼ਕ ਆਰਫ਼ ਚਿੰਦ ਅਸਾਂ। ਕੁਲ ਰਾਜ਼ ਰਮੂਜ਼ ਦੇ ਦਫਤਰ ਹੂੰ।
ਹਨ ਨਾਜ਼ ਨਵਾਜ਼ ਦੇ ਟੋਲ ਕਡੀਂ। ਹੈ ਮੂੰਝ ਮੂੰਝਾਰੀ ਕੋਲ ਕਡੀਂ।
ਰੇਲ ਢੋਲ ਕਡੀਂ ਗਿਆ ਰੋਲ ਕਡੀਂ। ਕਡੀਂ ਬਰਦਰ  ਹੂੰ ਕਡੀਂ ਦਰਬਰ ਹੂੰ।
ਵਲ ਵਾਤੋਂ ਸਮਝ ਫ਼ਰੀਦ ਅੱਲਾ। ਕਰ ਮਹਜ਼ ਨ ਸ਼ਿਅਰ ਜਦੀਦ ਵਲ।
ਹੈ ਚਾਲੋਂ ਹਾਲ ਪਦੀਦ ਭਲਾ। ਤੂਣੇ ਕਿਜੋ ਸਾਰੇ ਅਬਤਰ ਹੂੰ।

## 89

ਆ ਮਿਲ ਅੱਜਕਲ ਸੋਹਣਾਂ ਸਾਈਂ। ਨਾਂ ਤਾਂ ਮੁਫ਼ਤੀ ਖ਼ੂਨ ਥੀਸਾਈਂ।
ਤੋਂ ਬਿਨ ਮੂਲ ਨ ਸਹਿੰਦੀਆਂ ਵਾਹੀਂ[9]। ਸੁਣ ਦਿਲ ਨਾਲ ਤਾਂ ਗਾਲ੍ਹ ਅਖਾਈਂ।
ਪਰਭਤ ਧਾਰਾਂ[10] ਰੋਹ[11] ਘਨੇੜੇ। ਜਥ ਲਾਂਘੇ ਜਥ ਥੀਵਮ ਵਹੀਰੇ।
ਬੇਸ਼ੱਕ ਦਰਦਮੰਦਾਂ ਦੇ ਦੇਰੇ। ਜਥ ਥਲੜਾ ਜਥ ਸੁੰਜੜੀਆਂ[12] ਜਾਂਹੀਂ।
ਹਿਕ ਪਲ ਐਸ਼ ਨ ਪਾਇਮ ਘਰ ਵਿਚ। ਗੁਜ਼ਰੀ ਸਾਰੀ ਉਮਰ ਸਫ਼ਰ ਵਿਚ।
ਪੌਂਦੇ ਸੌ ਸੌ ਪੋਰ[13] ਅੰਦਰ ਵਿਚ। ਯਾਰੱਬ ਯਾਰ ਦੇ ਦੇਸ ਵਸਾਈਂ।

---

1. ਕਿਸਮਤ। 2. ਖ਼ਾਲੀ। 3. ਬਦਨਾਰੀ। 4. ਸ਼ਹਿਰਾਂ ਦਾ ਨਾਂ। 5. ਪਾਣੀ ਵਿਚ ਰਹਿਣ ਵਾਲੇ। 6. ਧਾਰਮਿਕ ਅਸਥਾਨ। 7. ਪਾਪੀ। 8. ਭੁੱਖਾ-ਨੰਗਾ। 9. ਸਥਾਨ। 10 ਦਰਿਆ। 11. ਰੇਗਿਸਤਾਨ। 12. ਸੁੰਞੀ, ਵੀਰਾਨ। 13. ਫ਼ਿਕਰ।

ਜਾਂ ਡੇਖਾਂ[1] ਝੱੜ ਮੀਂਹ ਕਿਣ ਮਿਣ ਕੂੰ। ਰੋਵਾਂ ਕਰ ਕਰ ਯਾਦ ਸੱਜਨ ਕੂੰ।
ਅੱਖੀਆਂ ਬਲਕਨ[2] ਮੂੰਹ ਡੇਖਨ ਕੂੰ। ਗਲ ਲਾਂਵਣ ਕੂੰ ਥਪਕਨ ਬਾਹੀਂ।
ਵਾਟ[3] ਨਿਹਾਰਾਂ[4] ਕਾਂਗ ਉਡਾਰਾਂ। ਪੰਡਤ ਜੋਸੀ ਦੇ ਕਨ ਖਾਵਾਂ।
ਸੌ ਪੁੰਜ ਹਾਰਾਂ[5] ਫਾਲਾਂ ਪਾਵਾਂ। ਅਉਸੀ ਮੈਡਾ ਯਾਰ ਕਡਾਹੀਂ।
ਮੈਂ ਬਦਨਾਂ ਕਹੀਂ ਭੀਮ ਭਰਮ ਦਾ। ਤੂੰਹੀ ਸਾਹਿਬ ਲਾਜ ਸ਼ਰਮ ਦਾ।
ਜ਼ੋਰ ਫ਼ਰੀਦ ਕੂੰ ਤੈਡੜੇ ਦਮ ਦਾ। ਲਗੜੀ ਸਾਵਲ ਤੋੜ ਨਿਭਾਈ।

## 90

ਆ ਮਿਲ ਮਾਰੂ ਮਾੜਰੋ[6]। ਥਲ ਵਿਚ ਕਰਦੀਆਂ ਧਾਹਾਂ।
ਮਾਰਾਂ ਹਕਲਾਂ ਕੂਕੜੀਆਂ। ਕਰ ਕਰ ਲੰਬੜੀਆਂ ਬਾਹਾਂ।
ਭੁਲ ਗਈਆਂ ਰਸਮਾਂ ਰੀਤੜੀਆਂ। ਜੈਂਹ ਡੇਂਹ ਲਗੜੀਆਂ ਪੀਤਾਂ।
ਬੱਠ ਪਏ ਖ਼ੇਸ਼ ਕਬੀਲੜੇ। ਪਰ ਹਿਕ ਤੈਨੂੰ ਚਾਹਾ।
ਕਿਵੇਂ ਜੀਵੇਂ ਜਾਲੜੇ। ਸੁੰਜੜੀ ਹੀਰ ਸਲੇਟੀ।
ਰਾਂਝਨ ਤਖ਼ਤ ਹਜ਼ਾਰੜੇ। ਸੁਕੀਆਂ ਲਾਈਆਂ ਕਾਹਾਂ[7]।
ਮਾਂ ਪਿਉ ਵੀਰ ਵਸਾਰਿਉਮ। ਰਾਵਲ ਡਿਤੜਮ ਰੁਲਾ[8]।
ਪਾਵਾਂ ਲੀਰੇ[9] ਮੈਲੜੇ। ਚਲੀ ਚੁਨੜੀ ਲਾਹਾਂ।
ਜਾਹੀ ਚਟ ਫ਼ਰੀਦ ਨੂੰ। ਲਾਇਓ ਲਾਡ ਖਲਾਇਓ।
ਮੂਲ ਨ ਵਿਸਰਮ ਰੈਡਰੀਆਂ। ਸਾਂਵਲ ਨਾਜ਼ ਨਿਗਾਹਾਂ।

## 91

ਐ ਹੁਸਨ ਹਕੀਕੀ ਨੂਰ ਅਜ਼ਲ। ਤੈਨੂੰ ਵਾਜਬ[10] ਤੇ ਅਮਕਾਨ[11] ਕਹੂੰ।
ਤੈਨੂੰ ਖਾਲਕ ਜ਼ਾਤ ਕਦੀਮ ਕਹੂੰ। ਤੈਨੂੰ ਹਾਦਸ[12] ਖ਼ਲਕ ਜਹਾਨ ਕਹੂੰ।
ਤੈਨੂੰ ਮੁਤਲਕ ਮਹਜ਼ ਵਜੂਦ ਕਹੂੰ। ਤੈਨੂੰ ਇਲਮੀਆ ਅਯਾਨ[13] ਕਹੂੰ।
ਅਰਵਾਹ ਨਫ਼ੂਸ ਅਕੂਲ ਮਿਸਾਲ[14]। ਅਸ਼ਬਾਹ[15] ਅਯਾਨ[16] ਨਿਹਾਂ[17] ਕਹੂੰ।
ਤੈਨੂੰ ਐਨ ਹਕੀਕਤ ਮਾਹੀਅਤ। ਤੈਨੂੰ ਅਰਜ[18] ਸਿਫ਼ਤ ਤੇ ਸ਼ਾਨ ਕਹੂੰ।

---

1. ਜਿਸ ਵੇਲੇ। 2. ਰੋਂਦੀਆਂ। 3. ਰਾਹ, ਪੰਧ। 4. ਵੇਖਦੀ ਹਾਂ। 5. ਤਕਬੀਰਾਂ। 6. ਮਾਰਵਾੜ ਦਾ ਰਹਿਣ ਵਾਲਾ। 7. ਕਾਹੀ ਦੇ ਬੂਟੇ। 8. ਚੱਕਰ ਦਿੱਤੇ, ਰੋਲਿਆ। 9. ਪਾਟੇ ਕੱਪੜੇ। 10. ਵਜੂਦ ਵਾਲਾ। 11. ਮੁਮਕਿਨ। 12. ਪੈਦਾ ਕਰਨ ਵਾਲਾ। 13. ਗਿਆਨ ਦਾ ਇਕ ਦਰਜਾ। 14. ਵੱਖ ਵੱਖ ਪ੍ਰਿਥਵੀਆਂ ਵਿਚ ਰੱਬ ਵੱਲੋਂ ਪੈਦਾ ਕੀਤੀਆਂ ਵੱਖ ਵੱਖ ਸੂਰਤਾਂ। 15. ਸ਼ਖ਼ਸੀਅਤ। 16. ਜ਼ਾਹਰ। 17. ਛੁਪਿਆ ਹੋਇਆ। 18. ਜੌਹਰ।

ਅਨਵਾਅ ਕਹੂੰ ਔਜ਼ਾਅ ਕਹੂੰ। ਇਤਵਾਰ ਕਹੂੰ ਔਜ਼ਾਅ ਕਹੂੰ।
ਤੈਨੂੰ ਅਰਸ਼ ਕਹੂੰ ਅਫ਼ਲਾਕ ਕਹੂੰ। ਤੈਨੂੰ ਨਾਜ਼ ਨਈਮ[1] ਜਿਨਾਂ[2] ਕਹੂੰ।
ਤੈਨੂੰ ਤਤ[3] ਜਮਾਦ[4] ਨਬਾਤ ਕਹੂੰ। ਹੈਵਾਨ ਕਹੂੰ ਇਨਸਾਨ ਕਹੂੰ।
ਤੈਨੂੰ ਮਸਜਦ ਮੰਦਰ ਦੈਰ ਕਹੂੰ। ਤੈਨੂੰ ਪੋਥੀ ਤੇ ਕੁਰਾਨ ਕਹੂੰ।
ਤਸਬੀਹ ਕਹੂੰ ਜ਼ੱਨਾਰ[5] ਕਹੂੰ। ਤੈਨੂੰ ਕੁਫ਼ਰ ਕਹੂੰ ਈਮਾਨ ਕਹੂੰ।
ਤੈਨੂੰ ਬਾਦਲ ਬਰਖਾ ਗਾਜ ਕਹੂੰ। ਤੈਨੂੰ ਬਿਜਲੀ ਤੇ ਬਾਰਾਨ ਕਹੂੰ।
ਤੈਨੂੰ ਆਬ ਕਹੂੰ ਤੇ ਖ਼ਾਕ ਕਹੂੰ। ਤੈਨੂੰ ਬਾਦ ਕਹੂੰ ਨੀਰਾਨ[6] ਕਹੂੰ।
ਤੈਨੂੰ ਦਸਰਤ ਲਛਮਨ ਰਾਮ ਕਹੂੰ। ਤੈਨੂੰ ਸੀਤਾ ਜੀ ਜਾਨਾਨ ਕਹੂੰ।
ਬਲਦੇਵ ਜਸੋਦਾ ਨੰਦ ਕਹੂੰ। ਤੈਨੂੰ ਕਿਸਨ ਕਨ੍ਹੀਆ ਕਾਨ ਕਹੂੰ।
ਤੈਨੂੰ ਬਰਮਾ ਬਿਸ਼ਨ ਗਨੇਸ਼ ਕਹੂੰ। ਮਹਾਂਦੇਵ ਕਹੂੰ ਭਗਵਾਨ ਕਹੂੰ।
ਤੈਨੂੰ ਗੀਤ ਗ੍ਰੰਥ ਤੇ ਬੇਦ ਕਹੂੰ। ਤੈਨੂੰ ਗਿਆਨ ਕਹੂੰ ਅਗਿਆਨ ਕਹੂੰ।
ਤੈਨੂੰ ਆਦਮ ਹੱਵਾ ਸ਼ੈਸ[7] ਕਹੂੰ। ਤੈਨੂੰ ਨੂਹ ਕਹੂੰ ਤੂਫ਼ਾਨ ਕਹੂੰ।
ਤੈਨੂੰ ਇਬਰਾਹੀਯ ਖ਼ਲੀਲ ਕਹੂੰ। ਤੈਨੂੰ ਮੂਸਾ ਬਿਨ[8] ਇਮਰਾਨ ਕਹੂੰ।
ਤੈਨੂੰ ਹਰ ਦਿਲ ਦਾ ਦਿਲਦਾਰ ਕਹੂੰ। ਤੈਨੂੰ ਅਹਿਮਦ ਆਲੀ ਸ਼ਾਨ ਕਹੂੰ।
ਤੈਨੂੰ ਸ਼ਾਹਦ[9] ਮੁਲਕ ਹਜਾਜ਼ ਕਹੂੰ। ਤੈਨੂੰ ਬਾਇਸ ਕੌਨ ਮਕਾਨ ਕਹੂੰ।
ਤੈਨੂੰ ਨਾਜ਼ ਕਹੂੰ ਅੰਦਾਜ਼ ਕਹੂੰ। ਤੈਨੂੰ ਹੂਰ ਪਰੀ ਗੁਲਮਾਨ[10] ਕਹੂੰ।
ਤੈਨੂੰ ਨੋਕ ਕਹੂੰ ਤੈਨੂੰ ਟੋਕ ਕਹੂੰ। ਤੈਨੂੰ ਸੁਰਖੀ ਬੀੜਾ ਪਾਨ ਕਹੂੰ।
ਤੈਨੂੰ ਤਬਲਾ ਤੇ ਤੰਬੂਰ ਕਹੂੰ। ਤੈਨੂੰ ਢੋਲਕ ਤੇ ਸੁਰਬਾਨ ਕਹੂੰ।
ਤੈਨੂੰ ਹੁਸਨ ਤੇ ਹਾਰ ਸ਼ਿੰਗਾਰ ਕਹੂੰ। ਤੈਨੂੰ ਵਿਸ਼ਵਾ ਗ਼ਮਜ਼ਾ ਆਨ[11] ਕਹੂੰ।
ਤੈਨੂੰ ਇਸ਼ਕ ਕਹੂੰ ਤੈਨੂੰ ਇਲਮ ਕਹੂੰ। ਤੈਨੂੰ ਵਹਿਮ ਯਕੀਨ ਗੁਮਾਨ ਕਹੂੰ।
ਤੈਨੂੰ ਹੁਸਨ ਕੱਵੀ ਇਦਰਾਕ ਕਹੂੰ। ਤੈਨੂੰ ਜ਼ੌਕ ਕਹੂੰ ਵਜਦਾਨ ਕਹੂੰ।
ਤੈਨੂੰ ਸਕਰ[12] ਕਹੂੰ ਸਕਰਾਨ[13] ਕਹੂੰ। ਤੈਨੂੰ ਹੈਰਤ ਤੇ ਹੈਰਾਨ ਕਹੂੰ।
ਤਸਲੀਮ ਕਹੂੰ ਤਲਵੀਨ[14] ਕਹੂੰ। ਤਮਕੀਨ ਕਹੂੰ ਅਰਫਾਨ[15] ਕਹੂੰ।
ਤੈਨੂੰ ਸੁੰਬਲ ਸੋਸਨ ਸਰਵ ਕਹੂੰ। ਤੈਨੂੰ ਨਰਗਸ ਨਾਫ਼ੁਰਮਾਨ ਕਹੂੰ।
ਤੈਨੂੰ ਲਾਲ ਦਾਗ਼ ਤੇ ਬਾਗ਼ ਕਹੂੰ। ਗੁਲਜ਼ਾਰ ਕਹੂੰ ਬੁਸਤਾਨ ਕਹੂੰ।
ਤੈਨੂੰ ਖੰਜਰ ਤੀਰ ਤਫ਼ੰਗ ਕਹੂੰ। ਤੈਨੂੰ ਬਰਛਾ ਬਾਂਕ ਸਨਾਨ ਕਹੂੰ।
ਤੈਨੂੰ ਤੀਰ ਖਦੰਗ ਕਮਾਨ[16] ਕਹੂੰ। ਸੁਫਾਰ[17] ਕਹੂੰ ਪੈਕਾਨ[18] ਕਹੂੰ।

---

1. ਨਿਆਮਤ। 2. ਸਵਰਗ। 3. ਅੱਗ, ਪਾਣੀ, ਹਵਾ ਆਦਿ। 4. ਪੱਥਰ। 5. ਜੰਜੂ। 6. ਅੱਗ। 7. ਅਵਤਾਰ। 8. ਪੁੱਤਰ। 9. ਪ੍ਰੇਮਿਕਾ। 10. ਉਹ ਗੋਲੇ ਜਿਹੜੇ ਨੇਕ ਕੰਮ ਕਰਨ ਵਾਲਿਆਂ ਨੂੰ ਸਵਰਗ ਵਿਚ ਮਿਲਣਗੇ। 11. ਨਾਜ਼ ਨਖ਼ਰੇ। 12. ਨਸ਼ਾ। 13. ਮਸਤੀ। 14. ਰੰਗ-ਬਰੰਗ। 15. ਰੂਹਾਨੀ। 16. ਉਹ ਦਰੱਖ਼ਤ ਜਿਸ ਦੀ ਲੱਕੜੀ ਦੇ ਤੀਰ ਬਣਦੇ ਹਨ। 17. ਅਤੇ 18. ਤੀਰ ਦੇ ਦੋਨੋਂ ਸਿਰੇ।

ਬੇਰੰਗ ਕਹੂੰ ਬੇਮਿਸਲ ਕਹੂੰ। ਬੇ ਸੂਰਤ ਹਰ ਹਰ ਆਨ ਕਹੂੰ।
ਸਬੂਹ[1] ਕਹੂੰ ਕਦੂਸ[1] ਕਹੂੰ। ਰਹਿਮਾਨ[1] ਕਹੂੰ ਸੁਬਹਾਨ[1] ਕਹੂੰ।
ਕਰ ਤੋਬਾ ਤੁਰਤ ਫ਼ਰੀਦ ਸਦਾ। ਹਰ ਸ਼ੈ ਨੂੰ ਪੁਰ ਨੁਕਸਾਨ ਕਹੂੰ।
ਐ ਪਾਕ ਅਲਖ ਬੇ ਐਬ ਕਹੂੰ। ਉਸੇ ਹੱਕ ਬੇ ਨਾਮ ਨਿਸ਼ਾਨ ਕਹੂੰ।

## 92

ਏ ਰੀਤ ਸਿਖੀ ਹਈ ਕੈਂ ਕਨੋਂ। ਢੋਲਾ ਲੁਕ ਛੁੱਪ ਬਹਿੰਦੀਂ ਮੈਂ ਕਨੋਂ।
ਜੁੜ ਤੇਗ਼ ਬਿਰਹੋਂ ਦੀ ਮਾਰ ਗਿਉਂ। ਖਸ ਸਬਰ ਆਰਾਮ ਕਰਾਰ ਗਿਉਂ।
ਕਿਉਂ ਝੋਕ ਲਡਾ ਲੰਘ ਪਾਰ ਗਿਉਂ। ਕੋਈ ਪੁਛਨ ਵਾਲਾ ਹਮ ਤੈਂ ਕਨੋਂ।
ਡੇਹਾਂ ਡੋੜੇ[2] ਡੁੱਖੜੇ ਪੌਂਦੀਆਂ। ਰੱਤੈ ਰੋ ਰੋ ਰਾਤ ਨਿਭਾਉਂਦੀਆਂ।
ਕਰ ਵੈਣ ਡੋਹਾਗ ਸੁਹਾਉਂਦੀਆਂ। ਵੰਜ ਹਾਲ ਘਿਨੋ ਹਮਸਾਈਂ ਕਨੋਂ।
ਜੈਂਦੇ ਨਾਲ ਮੁਹੱਬਤ ਜਕੜੀ ਹੈ। ਲਗੀ ਸ਼ਹਿਰ ਮਲਾਮਤ ਫਕੜੀ ਹੈਂ।
ਦਿਲ ਮਿਨਹੜੋਂ ਸਿਠੜੋਂ ਤਕੜੀ ਹੈ। ਨਿਸੇ ਡਰਦੇ ਮਿਹਨੀਂ ਕਨੋਂ।
ਐ ਰੋਹੀ ਯਾਰ ਮਲਾਵੜੀ ਵੇ। ਸ਼ਾਲਾ ਹੋਵੇ ਹਰਦਮ ਸਾਵੜੀ ਵੇ।
ਵੰਜ ਪੀਸੂੰ ਲਸੜੀ ਗਾਉੜੀ ਵੇ। ਘਿਨ ਅਪਨੇ ਸੋਹਣੇ ਸੈਂ ਕਨੋਂ।
ਗ਼ਮ ਦਰਦ ਫ਼ਰਾਕ ਦੀ ਰੋਲੜੀਆਂ। ਗਈਆਂ ਨਾਜ਼ ਨਵਾਜ਼ ਦੀਆਂ ਟੋਲੜੀਆਂ।
ਥਈ ਗਹਲੀਂ ਕਮਲੀ ਭੋਲੜੀਆਂ। ਧਕ ਮਾਰ ਡੱਲਾਂ ਜੈਂ ਤੈਂ ਕਨੋਂ।
ਦਿਲ ਝਰ[3] ਜੰਗਲ ਦੀ ਬਾਂਦੀ ਹੈ। ਜਥਾਂ ਝੋਕ[4] ਮੈਂਡੇ ਮਿੱਤਰਾਂ ਦੀ ਹੈ।
ਬੂ ਸਿਦਕ ਵਫ਼ਾ ਦੀ ਆਂਦੀ ਹੈ। ਇਨਹੀਂ ਸਾਵੀਂ ਸਨੇਹੜੀਂ[5] ਲੋਂ ਕਨੋਂ।
ਕੁਝ ਯਾਦ ਨਿਹਾਲੀ[6] ਤੂਲ[7] ਨਹੀਂ। ਕੋਈ ਸੰਗਤੀ ਬਾਝੋਂ ਸੂਲ ਨਹੀਂ।
ਤੁੜ[8] ਪਾਰ ਵੰਜਣ ਦਾ ਮੂਲ ਨਹੀਂ। ਹੈਂ ਨੈਨਾਂ ਦੀ ਬਾਰੀ ਨੈਨ(ਣ) ਕਨੋਂ।
ਬਿਨ ਯਾਰ ਫ਼ਰੀਦ ਨ ਜੀਵਾਂ ਮੈਂ। ਕਿਉਂ ਏਝੀਂ ਔਖੀ ਥੀਵਾਂ ਮੈਂ।
ਨੂਰ ਹਰ ਪਿਆਲਾ ਪੀਵਾਂ ਮੈਂ। ਛੁਪ ਪੌਸਾਂ ਸੂਲੀ[9] ਸੈਂ ਕਨੋਂ।

## 93

ਬਰੀ ਬੇਜ਼ਾਰ ਹਿਨ ਜ਼ਾਤੋਂ ਸਿਫ਼ਾਤੋਂ। ਮਸਤ ਜਾਨਾਨੋਂ।
ਮਹਜ਼ ਆਜ਼ਾਦ ਹਿਨ ਨਾਮੋਂ ਨਿਸ਼ਾਨੋਂ। ਦੀਨ ਈਮਾਨੋਂ।
ਛੁਟੇ ਅਕਰੋਂ[10] ਲੰਘੇ ਫਕਰੋਂ[11]। ਇਬਾਦਾਤੋ ਅਤੋਂ ਫ਼ਿਕਰੋਂ।

---

1. ਰੱਬ। 2. ਦੁਗਣੇ। 3. ਘਣਾ। 4. ਝੌਂਪੜੀ। 5. ਗਿੱਲ, ਸਿਨੀ। 6. ਰਜ਼ਾਈ। 7. ਤੁਲਾਈ। 8. ਪੱਤਣ। 9. ਤਕਲੀਫ਼। 10-11. ਇਧਰ ਉਧਰ ਦੀਆਂ ਗੱਲਾਂ।

ਗੁਜ਼ਰ ਕਰ ਜ਼ਾਕਰੋਂ[1] ਜ਼ਿਕਰੋਂ। ਨਿਕਲ ਗਏ ਕੌਨ ਇਮਕਾਨੋਂ।
ਥਈ ਦਿਲ ਦੂਰ ਅਗਯਾਰੋਂ। ਭਰੀ ਮਾਮੂਰ[2] ਦਿਲਦਾਰੋਂ।
ਪਿਉਸੇ ਖ਼ਬਰ ਆਸਾਰੋਂ। ਤੇ ਅਖ਼ਬਾਰੋਂ ਤੇ ਕੁਰਾਨੋਂ।
ਜਿੱਡਾਂ ਭੂੰ ਤਰੀਂ ਤੂੰ ਗਾਫ਼ਲ ਹੈ। ਤਿੱਡਾਂ ਹਿੱਕ ਨਾਲ ਵਾਸਲ ਹੈ।
ਲੱਧਾ ਕਰਬਲੂ ਨਵਾਫ਼ਲ[3] ਹੈ। ਦਿਲ ਈਕਾਨੋਂ[4] ਤੇ ਅਹਿਸਾਨੋਂ[4]।
ਡਿੱਤੀਆਂ ਉਸਤਾਦ ਉਸਤਾਦੀਆਂ। ਹਮੇਸ਼ਾਂ ਰਾਹ ਡੇਂਹ ਸ਼ਾਦੀਆਂ।
ਥੀਆਂ ਸੁੰਜਰ ਤੇ ਆਬਾਦੀਆਂ। ਸ਼ਹੂਦੋਂ[5] ਜ਼ੋਕ ਵਜਦਾਨੋਂ[5]।
ਜਿਥਾਂ ਖ਼ੁਦ ਕਰਬ ਹੈ ਦੂਰੀ। ਉਥਾਂ ਕਿਆ ਵਸਲ ਮਹਜੂਰੀ।
ਮਾਨਨੀਅਤ ਥੈਈ ਪੂਰੀ। ਹੈ ਇਨਸਾਨੋਂ ਤੇ ਰਹਿਮਾਨੋਂ।
ਅਜਬ ਮਸ਼ਰਬ[6] ਤੇ ਮਿੱਲਤ[7] ਹੈ। ਸਭੋ ਵਸਅਤ ਨ ਕਿੱਲਤ[8] ਹੈ।
ਨ ਅਨੀਅਤ[9] ਦੀ ਇਲਤ ਹੈ। ਨ ਹੁਸਨਾਤੋਂ ਨ ਅਸਯਾਨੋਂ[10]।
ਫ਼ਰੀਦ ਆਈ ਹੈ ਹੁਸ਼ਿਆਰੀ। ਪੁਖ਼ਤਗੀ ਚਿੱਤ ਅੰਦਰ ਸਾਰੀ।
ਪਈ ਬੁੱਧ ਸੁੱਧ ਸਜੀ ਸਾਰੀ। ਜਗਾਈ ਜੋਤ ਤਨ ਜਾਨੋਂ।

## 94

ਬਿਨ ਯਾਰ ਸਾਂਵਲ ਬਿਉ ਕੋ ਨਹੀਂ। ਹਜ਼ਾ ਜਨੂਨੁਲ-ਆਸ਼ਕੀਨ।
ਬੇ ਔ ਨ ਆਂਸਤ ਵ ਨ ਈਂ। ਹਜ਼ਾ ਜਨੂਨੁਲ-ਆਸ਼ਕੀਨ।
ਥਲ ਬਰ[11] ਤਤੀ ਰੁਲਦੀ ਹੈ ਕਿਉਂ। ਸਿਧ ਵਾਟ ਤੂੰ ਭੁਲਦੀ ਹੈ ਕਿਉਂ।
ਯਾਰ ਅਸਤ ਹਮਦਮ ਹਮਨਸ਼ੀਨ। ਹਜ਼ਾ ਜਨੂਨੁਲ-ਆਸ਼ਕੀਨ।
ਕਿਆ ਨਾਰ ਕਿਆ ਗੁਲਜ਼ਾਰ ਵੇ। ਕਿਆ ਯਾਰ ਕਿਆ ਅਗ਼ਯਾਰ ਵੇ।
ਓ ਰਾ ਬਦਾਨ ਓ ਰਾ ਬਬੀਨ। ਹਜ਼ਾ ਜਨੂਨੁਲ-ਆਸ਼ਕੀਨ।
ਮਜ਼ਹਬ ਵਜੂੱਦੀ ਫ਼ਰਜ਼ ਹੈ। ਬਿਉਕਲ[12] ਅਜ਼ਾਈ[13] ਗਰਜ਼ ਹੈ।
ਦੀਦੇਮ ਬਾ ਚਸ਼ਮੇ ਯਕੀਨ। ਹਜ਼ਾ ਜਨੂਨੁਲ-ਆਸ਼ਕੀਨ।
ਡੇਂਹ ਹਿਜਰ ਦੇ ਮੋਕਲਾ ਗਏ। ਵੇਲ੍ਹੇ ਵਸਾਲ ਦੇ ਆ ਗਏ।
ਜਾਨਮ ਬਜਾਨਾਂ ਸ਼ੁਦ ਕਰੀਂ[14]। ਹਜ਼ਾ ਜਨੂਨੁਲ-ਆਸ਼ਕੀਨ।
ਨਹੀਂ ਕਾਲ ਬੇਸ਼ਕ ਹਾਲ ਹੈ। ਪਲ ਪਲ ਅਸਾਡੇ ਨਾਲ ਹੈ।

---

1. ਜ਼ਿਕਰ ਕਰਨ ਵਾਲਾ। 2. ਆਬਾਦ ਆਰਾਸਤਾ। 3. ਹਦੀਸ। 4. ਈਮਾਨ ਦੇ ਦੋ ਦਰਜੇ। 5. ਸੂਫ਼ੀ ਮਤ ਵਿਚ ਮੰਨੀਆਂ ਦੋ ਅਵਸਥਾਵਾਂ। 6. ਜ਼ਾਹਰੀ ਸਲੂਕ। 7. ਅੰਦਰੂਨੀ। 8. ਮਾਰਗ, ਧਾਰਮਿਕ ਹੱਦਬੰਦੀਆਂ। 9. ਅਗਰ ਮਗਰ, ਗ਼ਰੂਰ। 10. ਗੁਨਾਹ, ਬਦੀਆਂ। 11. ਜੰਗਲ। 12. ਸਿਵਾ। 13. ਬੇਕਾਰ। 14. ਨਜ਼ਦੀਕ, ਕਰੀਬ।

ਨਾਜ਼ਕ ਮਜ਼ਾਜ਼ ਨਾਜ਼ਨੀਨ। ਹਜ਼ਾ ਜਨੂਨੁਲ-ਆਸ਼ਕੀਨ।
ਵਾਹ ਇਸ਼ਕ ਡਿੱਤੜੀ ਡੱਤ[1] ਹੈ। ਬੱਈ ਰਾਤ ਸਭ ਪਰਭਾਤ ਹੈ।
ਖ਼ੁਦ ਫ਼ਰਸ਼ ਦਿਲ ਅਰਸ਼ ਬਰੀਂ। ਹਜ਼ਾ ਜਨੂਨੁਲ-ਆਸ਼ਕੀਨ।
ਖ਼ਲਕਤ ਕੂੰ ਜੈਂਦੀ ਗੋਲਾ[2] ਹੈ। ਹਰਦਮ ਫ਼ਰੀਦ ਦੇ ਕੋਲ ਹੈ।
ਸੌਗੰਦ ਪੀਰ ਫ਼ਖਰੁ ਦੀਨ। ਹਜ਼ਾ ਜਨੂਨੁਲ-ਆਸ਼ਕੀਨ।

## 95

ਬੈਠੀ ਰੋ ਰੋ ਉਮਰ ਨਿਭਾਈਆਂ। ਸਭੇ ਖ਼ੁਸ਼ੀਆਂ ਇਸ਼ਕ ਵੰਜਾਈਆਂ।
ਵਾਹ ਸਾਂਵਲ ਦੀ ਧਾਰ ਕੱਜਲ ਦੀ। ਬੇ ਸ਼ੱਕ ਤੇਗ਼ ਅਜ਼ਲ ਦੀ।
ਦੀਦਾਂ ਤੀਰ ਚਲਾਇਨ ਕਾਰੀ। ਪਲਕਾਂ ਕਰਨ ਲੜਾਈਆਂ।
ਇਸ਼ਵੇ ਗਮਜ਼ੇ ਨਾਜ਼ ਨਹੋਰੇ। ਨਖਰੇ ਨੋਕਾਂ ਟੋਕਾਂ।
ਹੁਸਨ ਮਲਾਹਤ ਸ਼ਕਲ ਸ਼ਬਾਹਤ। ਸਾਰੀਆਂ ਤਰ੍ਹੇਂ ਸਿੱਧਾਈਆਂ।
ਹੰਜੜੂੰ[3] ਜਾਰੀ ਤੁਨਲੇ[4] ਰਤੜੇ। ਪਪਲੀਆਂ ਉਜੜੀਆਂ ਪੁਜੜੀਆਂ।
ਲੋਕਾਂ ਲੇਖੇ ਅੱਖੀਂ ਆਈਆਂ। ਜ਼ਾਲਮ ਬਿਰਹੋਂ ਚੌਂ ਭਾਈਆਂ।
ਮੇਹਣੜੀਂ ਮਿੱਠੜੀਂ ਦਰਦ ਅੰਦੇਸ਼ੇ। ਡੁੱਖੜੇ[5] ਪੁਖੜੇ ਆਇਮ।
ਦਿਲੜੀ ਸਖ਼ਤੀ ਮਿਲੜੀ ਸੁੰਜੜੀ। ਔਖੀਆਂ ਯਾਰੀਆਂ ਲਾਈਆਂ।
ਮੁਫ਼ਤ ਮਲਾਮਤ[6] ਸਖ਼ਤ ਨਦਾਮਤ। ਸ਼ਹਿਰ ਸ਼ਿਕਾਇਤ ਚਾਇਮ।
ਵੇੜ੍ਹੇ ਯਾਰ ਫ਼ਰੀਦ ਨ ਆਇਮ। ਮਸਤਕ ਲਿਖੀਆਂ ਪਾਈਆਂ।

## 96

ਬੈਰੰਗ[7] ਰਾਵਲ[8] ਦੇ ਕੀਤੇ। ਰੋਂਦੀ ਵਤਾਂ ਰੁੜਦੀਂ ਵਤਾਂ।
ਦਿਲ ਸੰਗ ਸਾਂਵਲ ਦੇ ਸਿਵਾ। ਸੌ ਸੂਲ ਲੱਖ ਸਿਠੜੀਂ ਸਹਾਂ।
ਸਿਕ[9] ਸੁਖ ਸਭੋ ਸਹੀ ਸੱਚ ਖ਼ੇਸ। ਡੁੱਖ ਰੰਜ ਵੇੜ੍ਹੇ ਵਿੱਚ ਵੱਸੇ।
ਦੁਸ਼ਮਨ ਸੱਜਨ ਹਰ ਹਿਕ ਹਸੇ। ਟੋਕਾਂ[10] ਕਰਮ ਸਾਰਾ ਜਹਾਨ।
ਕੀਤੋ ਪੁਨਲ ਵਾਹ ਵੈਰ ਵੇ। ਵੰਜ ਕੇਚ ਲਾਇਓ ਦੇਰ ਵੇ।
ਡੁੱਖੜੇ ਡਿੱਤੋਨੀ ਢੇਰ ਵੇ। ਸੁੰਜ ਬਰ ਫਿਰਾਂ ਸਿਰ ਭਰ ਡਹਾਂ।
ਦਿਲੜੀ ਗ਼ਮਾਂ ਦੀ ਭੈਣ ਹੈ। ਸੂਲਾਂ ਡੁੱਖਾਂ ਦਾ ਵੈਣ ਹੈ।

---

1. ਦਾਤ, ਬਖ਼ਸ਼ੀਸ਼। 2. ਤਲਾਸ਼। 3. ਅੱਥਰੂ। 4. ਅੱਖ ਦਾ ਕਿਨਾਰਾ। 5. ਕਿਸਮਤ। 6. ਗਿਲਾ ਸ਼ਿਕਵਾ। 7. ਬੇਮਿਸਾਲ। 8. ਪ੍ਰੇਮਿਕਾ। 9. ਉਡੀਕ। 10. ਮਖ਼ੌਲ ਕਰਦੇ ਹਨ।

ਪਰਭਤ ਜਬਲ ਚਟ ਡੈਣ ਹੈ। ਚਾੜ੍ਹਿਆਂ ਚੜ੍ਹਾਂ ਲਾਹਿਆ ਲਹਾਂ।
ਸਬ ਆਸ ਹੋ ਗਈ ਯਾਸ ਹੈ। ਹਰਦਮ ਉਦਾਸ ਹਰਾਸ ਹੈ।
ਮੂਨਸ ਨਹੀਂ ਕੋਈ ਪਾਸ ਹੈ। ਹੈ ਦਿਲ ਕਹਾਂ ਦਿਲਬਰ ਕਹਾਂ।
ਆਰਦ[1] ਫ਼ਰੀਦ ਈਂ ਇਲਤਜਾ। ਰਹਿਮੇ ਬਹਾਲ ਬੇ ਨਵਾ।
ਦਾਰਦ ਗਦਾ ਉਮੀਦਹਾ। ਸਦ ਗੁਨਾ ਜ਼ ਅਲਤਾਫ਼ ਸ਼ਹਾਂ[2]।

## 97

ਤੱਤੀ ਰੋ ਰੋ ਵਾਟ ਨਿਹਾਰਾਂ[3]। ਕਡੀਂ ਸਾਂਵਲ ਮੋੜ ਮੁਹਾਰਾਂ।
ਜੈਂ ਕਾਰਣ ਸੌ ਸਖ਼ਤੀ ਝਾਗੀ। ਫਿਰਾਂ ਡੁਹਾਗੀ ਦੇਸ ਬਰਾਗੀ।
ਜੈਂਦੀ ਡੇਖਾਂ ਸਾਂਵਲ ਸਾਗੀ। ਥੀਵਾਂ ਬਾਗ਼ ਬਹਾਰਾਂ।
ਯਾਰ ਬਰੋਚਲ ਵਸਿਮ[4] ਸਵੱਲੜਾ[5]। ਜੈਂਦੀ ਸਾਂਗੇ ਮਾਣੇਮ ਥੱਲੜਾ[6]।
ਖਾਨ ਪੁਨਲੜਾ ਨਾ ਕਰ ਕਲੂੜਾ। ਤੌਂ ਸੰਗ ਚਾਂਗੇ ਚਾਰਾਂ।
ਜੈਂ ਡੇਂਹ ਯਾਰ ਅਸਾਂ ਤੋਂ ਨਿਖੜੇ। ਮਹਿੰਦੀ ਰੂਪ ਡਿਖਾਏ ਫਕੜੇ।
ਡਿਸਦੇ ਸੁਰਖੀ ਦੇ ਰੰਗ ਬਿਖੜੇ। ਵਿਘਰੀਆਂ[7] ਕੱਜਲ ਦੀਆਂ ਧਾਰਾਂ।
ਮੰਨ ਮੰਨ ਮਿੰਨਤਾਂ ਪੀਰ ਮਨਾਵਾਂ। ਮੁਲਾ ਗੋਲ ਤਾਵੀਜ਼ ਲਿਖਾਂਵਾ।
ਸੱਡ ਸੱਡ ਜੋਸੀ ਫ਼ਾਲਾਂ ਪਾਂਵਾਂ। ਕਰਦੀ ਸੱਵਨ[8] ਹਜ਼ਾਰਾਂ।
ਜ਼੍ਹਾਜੇ ਪੀਰ ਦੇ ਡੇਸਾਂ ਛੰਨੇ। ਏਹੋ ਡੇਂਹ ਅਥਾਈਂ ਭੰਨੇ।
ਜੈਂਦੀਆਂ ਸਭ ਦਿਲ ਕੀਤੀਆਂ ਮੰਨੇ। ਵਸਮ ਸਦਾ ਘਰ ਬਾਰਾਂ।
ਬੰਦੜੇ ਨਾਲ ਨ ਕਰਸੀਂ ਮੰਦੜਾ। ਤੋੜੀਂ ਕੌਝਾ ਕਮਲਾ ਗੰਦੜਾ।
ਲਟਕ ਸੁਹਾਈਂ ਸਿਹਨ ਸੋਹੰਦੜਾ। ਪੌਂ ਪੌਂ ਤੋਂ ਜਿੰਦ ਵਾਰਾਂ।
ਛੋੜ ਫ਼ਰੀਦ ਨ ਯਾਰ ਦਾ ਦਾਮਨ। ਜੈਂ ਜੀ ਕੀਤਾ ਜੁੜ ਕਰ ਕਾਮਨ।
ਡੋਹਾਂ ਜਹਾਨੀਆਂ ਸਾਡਾ ਮਾਮਨ। ਕਿਵੇਂ ਦਿਲੋਂ ਵਸਾਰਾਂ।

## 98

ਤਤੀ ਨੇਂਹ ਪੰਧ ਅੜਾਂਗੇ[9] ਨੈਂ[10]। ਡੁੱਖੇ ਡੂੰਗਰ ਔਖੇ ਲਾਂਘੇ ਨੇ।
ਡਿੰਗੇ ਰਾਹ ਅਵੱਲੜੇ ਵਲੜੇ ਦੇ। ਬਿਆ ਪੰਧੜੇ ਰੋਹ ਜਬਲੜੈ ਦੇ।

---

1. ਦਾਗ਼, ਖ਼ਾਰ। 2. ਇਹ ਬੰਦ ਫ਼ਾਰਸੀ ਵਿਚ ਹੈ ਭਾਵ ਹੈ ਕਿ ਫ਼ਰੀਦ ਇਸ ਬੇਨਤੀ ਸਹਿਤ ਹਾਜ਼ਰ ਹੁੰਦਾ ਹੈ ਕਿ ਉਸ ਦੇ ਹਾਲ 'ਤੇ ਰਹਿਮ ਕੀਤਾ ਜਾਵੇ ਕਿਉਂਕਿ ਇਕ ਫ਼ਕੀਰ ਬਾਦਸ਼ਾਹਾਂ ਦੇ ਬਾਦਸ਼ਾਹ ਤੋਂ ਬਹੁਤ ਆਸ ਰੱਖਦਾ ਹੈ, ਉਸ ਦੀ ਇਹ ਬੇਨਤੀ ਖ਼ਾਲੀ ਨਹੀਂ ਜਾਏਗੀ। 3. ਰਾਹ ਤੱਕਣਾ। 4. ਵਧਣਾ। 5. ਨਜ਼ਦੀਕ। 6. ਰੇਗਿਸਤਾਨ। 7. ਫੈਲ ਗਈ। 8. ਟੂਣੇ। 9. ਔਖੇ। 10. ਹਨ।

ਮਤਾਂ ਸਮਝੀਂ ਮੁਫਤ ਸਹਾਗੇ[1] ਨੇ।
ਰੱਖ ਤਰਹ ਤਰੀਕ ਤਵੱਕਲ ਨੂੰ। ਕਰ ਹੌਸ਼ਲਾ ਸ਼ਬਰ ਤਹਮਲ ਨੂੰ।
ਵਲ ਵਸਲ ਵਸਾਲ ਮਹਾਗੇ ਨੇ।
ਸੇ ਧਿੱਕੜੇ ਧੋੜੇ ਸੂਲ ਬਹੂੰ। ਲੱਖ ਖ਼ਾਰ ਆਜ਼ਾਰ ਬਬੂਲ ਬਹੂੰ।
ਸਭ ਸੋਹੰਦੇ ਯਾਰ ਦੇ ਲਾਂਘੇ ਨੇ।
ਬਿਨ ਮਾਰੂ[2] ਏ ਥਲ ਮਾਰੂ ਹੈ। ਨ ਝੋਕ ਨ ਕੋਈ ਚਾਰੂ ਹੈ।
ਨਾ ਭੇਡਾਂ ਬਕਰੀਆਂ ਚਾਂਗੇ ਨੇ।
ਸੁੰਜਰ ਹੈ ਡਰ ਹੈ ਦੜਬੜ[3] ਹੈ। ਰਿੱਛ ਰਾਖਸ਼ ਮਮ ਦੀ ਗੜਬੜ ਹੈ।
ਕਈ ਸੌ ਝਮ ਨ ਅਸਲੋਂ ਟਾਂਗੇ[4] ਨੇ।
ਸਿਰ ਭੌਂਦੇ ਤੇ ਰੂਹ ਫਿਰਦੇ ਹਨ। ਦਿਲ ਡੱਖਦੇ ਤੇ ਹਾਂ ਘਿਰਦੇ ਹਨ।
ਚਮਲੀਰਾਂ ਮਾਸ ਵੀ ਘਾਂਗੇ[5] ਨੇ।
ਗ਼ਮ ਮਿਹਨਤ ਦੀ ਦਿਲਜੋਈ ਹੈ। ਸਿਰ ਗੱਠੜੀ ਮੋਢੇ ਲੋਈ ਹੈ।
ਗਏ ਚੋਲੇ ਬੋਛਨ ਲਾਂਘੇ ਨੇ।
ਘਰ ਬਾਰੋਂ ਬਿਰਹੋਂ ਬਈਦ। ਕੰਮ ਕਾਰੋਂ ਫਰਦ ਫ਼ਰੀਦ ਕੀਤਾ।
ਦਿਲ ਪਰਮ ਨਗਰ ਡੂੰ ਤਾਂਘੇ ਨੇ।

## 99

ਜਿੰਦ ਸੂਲਾਂ ਦੇ ਵਾਤ ਨੇ। ਡਿਤੱਰੀ ਬਿਰਹੋਂ ਬਰਾਤ[6] ਨੇ।
ਕਡੀਂ ਡੇਂਹ ਡੁੱਖਾਂ ਦਾ ਸਿਰ ਤੇ। ਕਡੀਂ ਗ਼ਮਾਂ ਦੀ ਰਾਤ ਨੇ।
ਤੂਲ ਤਲੇਂਦੀ ਸੇਝ ਸੜੇਂਦੀ। ਜਲਦੀ ਥਈ ਪਰਭਾਤ ਨੇ।
ਰੋਂਦੀ ਉਮਰ ਵਿਹਾਣੀ ਸਾਰੀ। ਯਾਰ ਨ ਪਾਇਮ ਝਾਤ ਨੇ।
ਪੁਨਲ ਹੈ ਮਸਜੂਦ[7] ਦਿਲੀਂ ਦਾ। ਦੀਨ ਈਮਾਨ ਦੀ ਬਾਤ ਨੇ।
ਅਹਿਦ ਤੇ ਅਹਿਮਦ ਫ਼ਰਕ ਨ ਕੋਈ। ਵਾਹਦ ਜ਼ਾਤ ਸਿਫ਼ਾਤ ਨੇ।
ਹੁਸਨ ਪਰਸਤੀ ਤੇ ਮੈਖ਼੍ਵਾਰੀ। ਸਾਡੀ ਸੂਮ ਸਲੂਤ ਨੇ।
ਫ਼ਰਕ ਫਨਾ ਦਾ ਰਾਹ ਅੜਾਂਗਾ[8]। ਤਿੱਨ ਲੱਖ ਲੱਖ ਆਫ਼ਾਤ ਨੇ।
ਠਡੜੇ ਸਾਹ ਤੇ ਹਾਰ ਹੰਝੂ ਦੇ। ਮੁਤੜੀ[9] ਇਸ਼ਕ ਸੁਗਾਤ ਨੇ।
ਸਾੜੇ ਸੂਲ ਫ਼ਰੀਦ ਦੀ ਸੰਗਤ। ਦਰਦ ਕਸ਼ਾਲੇ[10] ਸਾਤ[11] ਨੇ।

---

1. ਸਸਤੇ। 2. ਪ੍ਰੇਮਿਕਾ। 3. ਹਫੜਾ-ਦਫੜੀ। 4. ਰਸਤੇ ਦੇ ਨਿਸ਼ਾਨ। 5. ਟੁਕੜੇ। 6. ਸੁਗਾਤ।
7. ਜਿਸ ਨੂੰ ਸਜਦਾ ਕੀਤਾ ਜਾਵੇ। 8. ਟੇਢਾ। 9. ਭੇਜੀ। 10. ਦੁੱਖ। 11. ਸਾਥ, ਨਾਲ।

## 100

ਜੈਂ ਰਮਜ਼ ਗਵਲ ਜੀ ਬੁੱਝੀ। ਤਿਨ ਖੇ ਮੁਸ਼ਾਹਦਾ ਰਾਤ ਦਿਨ।
ਨਹੀਂ ਜਾ ਅਥਾ ਅਫੀਯੂਨ ਦੀ। ਨਾ ਭੰਗ ਨਾ ਮਾਜੂਨ ਦੀ।
ਜਿਨ੍ਹਾਂ ਸੁਧ ਲਖੀ ਬੇਚੂਨ ਦੀ। ਨਿੱਤ ਮਸਤ ਰੇ ਪੈਤੀਂ[1] ਵਤਨ[2]।
ਰਲ ਵੱਸਦੇ ਲੋਕਾਂ ਨਾਲ ਹਨ। ਪਰ ਅਸਲ ਫ਼ਾਰਗਬਾਲ ਹਨ।
ਹਰ ਆਨ ਗ਼ਰਕ ਖ਼ਿਆਲ ਹਨ। ਸ਼ਾਗਲ ਸੁਮੁਨ ਸ਼ਾਗਲ ਉਠਨ।
ਖ਼ੁਦ ਤੋਂ ਖ਼ੁਦੀ ਤੋਂ ਦੂਰ ਹਨ। ਸਰ ਮਸਤ ਜਾਮ ਤਹੂਰ ਹਨ।
ਹੱਕ ਦੇ ਹਮੇਸ਼ ਹਜ਼ੂਰ ਹਨ। ਅਵਲੀਂ ਵਿਚੋਂ ਭੋਲੋ ਭਠਨ।
ਨਹੀਂ ਮਿਲਕ ਮੁਲਕ ਤੇ ਮਾਲ ਦੇ। ਨਹੀਂ ਜ਼ਾਲ ਦੇ ਨਹੀਂ ਬਾਲਦੇ।
ਹਨ ਜੌਕ ਵਜਦ ਤੇ ਹਾਲ ਦੇ। ਗ਼ਮ ਕਰ ਗ਼ੁਮਾਨ ਯਕਰੂਰ ਹਨ।
ਸਿਰ ਡੇ ਲਹਨ ਸਿਰਵਾ ਲਕਾ[3]। ਗਏ ਮਹਜ਼ ਮਰਨੋਂ ਸਿਰ ਲੁਕਾ।
ਹੋਕਰ ਫਨਾ[4] ਪਾਵਨ ਬਕਾ[5]। ਸੌ ਸੂਦ ਨੁਕਸਾਨੋ ਕਰਨ।
ਵੰਜ ਵੁੱਠੜੇ ਦੇਸ ਸੁਹਾਗਦੇ। ਸੁਖ ਰੂਪ ਮਾਨੜਨ ਭਾਗ ਦੇ।
ਬਾਰਾਂ ਮਹੀਨੇ ਫਾਗ ਦੇ। ਪਾ ਚੈਨ ਚੜ੍ਹ ਸੇਜੀਂ ਬਹਿਨ।
ਜੈਂ ਮਾਨ ਮੰਦਰ ਪਾਇਆ ਪੀਆ। ਡੁੱਖ ਪਾਪ ਸਾਰਾ ਮਿਟ ਗਿਆ।
ਥੀ ਮਹਵ ਅਸਬਾਤੀ ਥੀਆ। ਰਹਿੰਦਾ ਫ਼ਰੀਦ ਫ਼ਰੀਦ ਬਨ।

## 101

ਦਰਸਨ ਬਿਨ ਅੱਖੀਆਂ ਤਰਸ ਰਹੀਆਂ।
ਸੈ ਸੂਲ ਸਹਾਂ ਸਿਕ ਸਾਂਗ ਸਿਵਾ। ਸੁਖ ਸੜ ਗਏ ਖੁਸ਼ੀਆਂ ਰਾਖ ਥੀਆ।
ਜੀ ਜਲਦਾ ਸੀਨੇ ਅੱਗ ਲੱਗੀ। ਦਿਲ ਬੇਕਲ ਹਜੜੂੰ ਢਲਕ ਪਈਆਂ।
ਬਠ ਸੇਜ਼ ਸੜੀ ਬਠ ਤੂਲ[6] ਤੱਤੀ। ਗਈਆਂ ਸੇਂਗੀਆਂ ਸੁਰਤੀਆਂ ਵਿਸਰੀਆਂ।
ਗਲ ਕੋਝੇ ਕਾਂਟੇ ਖ਼ਾਰ ਚੁਭਨ(ਣ)। ਥਈ ਚੋਲੀ ਸਾਲੂ ਸਹੰਸ ਧਈਆਂ।
ਕਈ ਲਹਰ ਲੁੜ੍ਹੇ[7] ਕਈ ਰੋਹ ਰੁਲੇ[8]। ਕਈ ਫਿਰਦੇ ਬੂਟੇ ਬੇਟੇ[9] ਲਈਆਂ।
ਦਿਨ ਬੀਤ ਗਏ ਸੁਧ ਬਿਸਰ ਗਈ। ਸਾਜਨ ਨੇ ਬੁਰਾਈਆਂ ਜੋੜਕੀਆਂ।
ਹੈ ਨਾਜ਼ ਨਹੀਂ ਐਰਾਜ਼[10] ਮੰਞੂ। ਰੱਖ ਆਸ ਨ ਥੀ ਗ਼ਮ ਵਾਸ ਮੀਆਂ।
ਬਿਨ ਯਾਰ ਫ਼ਰੀਦ ਨ ਈਦ ਡਿੱਠਮ। ਖਿਲ ਖੇਡਾਂ ਸਾਰੀਆਂ ਵਿਸਰ ਗਈਆਂ।

---

1. ਬਿਨਾਂ ਪੀਤੇ। 2. ਫਿਰਦੇ ਹਨ। 3. ਵੇਖਣਾ। 4. ਮੌਤ। 5. ਜ਼ਿੰਦਗੀ। 6. ਰਜ਼ਾਈ। 7. ਰੁੜ ਗਏ। 8. ਪਹਾੜ। 9. ਦਰਿਆ ਦੇ ਨੇੜੇ ਬੰਜਰ ਤੇ ਰੇਤਲੀ ਜ਼ਮੀਨ। 10. ਗੁਰੇਜ਼ ਕਰਨਾ।

## 102

ਦਿਲ ਇਸ਼ਕ ਮਚਾਈ ਅੱਗ ਸਾਈਂ। ਭੁੱਖ਼ ਸੋਜ਼ ਰਚਿਆ ਰਗ ਰਗ ਸਾਈਂ।
ਘਰ ਘਰ ਮਿਲ ਗਏ ਹੋਕੇ। ਕਿਬਲਾ ਯਾਰ ਦੀ ਝੋਕੇ।
ਈ ਜਗ ਤੇ ਉਂ ਜਗ ਸਾਈਂ।
ਦਿਲਬਰ ਦੂਰ ਸਿਧਾਨੜਾਂ[1]। ਸਾੜਾਂ ਤੂਲ ਵਿਹਾਨੜਾਂ[2]।
ਜੀਵਾਂ ਕੈਂਦੇ ਲਗ ਸਾਈਂ।
ਹੋਰ ਨਹੀਂ ਕਈ ਬਾਕੀ। ਏਹਾ ਜ਼ਾਤ ਸਿਫ਼ਾਤੀ।
ਹਾਂ ਦਿਲਦਾਰ ਦਾ ਸਗ ਸਾਈਂ।
ਮਨ ਮੁੰਝਾ ਤਨ ਟੁੰਡੇ[3]। ਲਿੰਗ ਮੈਲੇ ਸਿਰ ਭੌਂਡੇ।
ਸੂਲ ਆਵਣ ਕਰ ਵੱਗ[4] ਸਾਂਈਂ।
ਬਿਰਹੋਂ ਰੂਹ ਹਯਾਤੀ। ਗ਼ਮ ਹੈ ਬੇਲੀ ਸਾਥੀ।
ਦਰਦਾਂ ਦੀ ਹਮ ਤੱਗ[5] ਸਾਈਂ।
ਹਾਲ ਫ਼ਰੀਦ ਖ਼੍ਵਾਰੇ। ਦਿਲੜੀ ਜ਼ਾਰ ਨਜ਼ਾਰੇ।
ਕੀਤਮ ਹਿਜਰ ਅਲੱਗ ਸਾਈਂ।

## 103

ਦਿਲ ਮਸਤ ਮਹਵ ਖ਼ਿਆਲ ਹੈ। ਸਰੇ ਮੁ ਤਫ਼ਾਵਤ[6] ਨ ਸਹੂੰ।
ਏ ਖ਼ਿਆਲ ਐਨ ਵਸਾਲ[7] ਹੈ। ਤੇ ਕਮਾਲ ਹੈ ਨ ਕਿ ਹੈ ਜਨੂੰ।
ਅਸਲ ਅਲ[8]-ਅਸੂਲ ਸ਼ਿਹਦਤੁਨ। ਹਮਾ ਸੂ ਬਸੂ ਹਮਾ ਕੂ ਬਕੂ।
ਚਿਹ ਸ਼ਹੂਦ[9] ਐ ਬਐਨਹੀ[10]। ਨਹੀਂ ਫ਼ੁਰਸਤ ਇਤਨੀ ਕਿ ਦਮ ਭਰੂੰ।
ਜੋ ਮਕਾਨ ਥਾ ਬਨ ਗਿਆ ਲਾ ਮਕਾਨ। ਜੋ ਨਿਸ਼ਾਨ ਥਾ ਹੋ ਗਿਆ ਬੇਨਿਸ਼ਾਨ।
ਸਦਾ ਇਸਮ ਵ ਰਸਮ ਜ਼ਮਨ ਦਵਾਂ[11]। ਅੱਲਾ ਅਪਨੇ ਆਪ ਕੋ ਕਿਆ ਕਹੂੰ।
ਨ ਅਯਾਨ[12] ਹੈ ਨ ਨਿਹਾਂ[13] ਹੈ। ਨ ਬਿਆਨ ਹੈ ਨ ਧਿਆਨ ਹੈ।
ਨ ਰਹਾ ਇਹ ਜਿਸਮ ਨ ਜਾਨ ਹੈ। ਕੇਹਾਂ ਡੋਸ[14] ਹੋਸ਼ ਹਵਾਸ ਕੂੰ।
ਸ਼ੁਦ ਅਕਸ[15] ਦਰ ਅਕਸ ਈਂ ਬਨਾ। ਕਿ ਫ਼ਨਾ[16] ਬੱਕਾ ਹੈ ਬੱਕਾ[17] ਫ਼ਨਾ।

---

1. ਦੂਰ ਚਲਾ ਗਿਆ। 2. ਸਿਰਹਾਣਾ। 3. ਟੁੱਟੇ। 4. ਇਕੱਠੇ। 5. ਆਸਰਾ। 6. ਜੁਦਾਈ। 7. ਮੇਲ। 8. ਸੂਫ਼ੀ ਮਤ ਅਨੁਸਾਰ ਮਨ ਦੀ ਇਕ ਅਵਸਥਾ। 9. ਅਸਲ, ਜੜ੍ਹ। 10. ਅੰਦਰੂਨੀ। 11. ਅਜਿਹੀ ਹਾਲਤ ਹੋ ਗਈ ਜਿਸ ਵਿਚ ਕੋਈ ਸੁਧ-ਬੁਧ ਨਹੀਂ ਰਹੀ। 12. ਜ਼ਾਹਰ। 13. ਛੁਪਿਆ ਹੋਇਆ। 14. ਦੋਸ਼। 15. ਪਰਛਾਵਾਂ। 16. ਮਿਟ ਜਾਣਾ। 17. ਬੋਲਣ ਵਾਲਾ।

ਬਾਕੀ ਨਮਾਨਦ ਬਜੁਜ਼ ਅਨਾ[1]। ਕੱਥ ਓਤੇ ਤੂੰ ਕੱਥ ਹਾਂ ਤੇ ਹੂੰ।
ਕਡੀਂ ਸ਼ੋਰ ਦੇ ਸਤਵਾਤ[2] ਹਨ। ਕਡੀਂ ਜ਼ੋਰ ਦੇ ਸ਼ਤਹਾਤ[3] ਹਨ।
ਕਈ ਕਿਸਮ ਦੇ ਬਕਵਾਤ ਹਨ। ਸਤੂਨ ਦੇ ਬਤੂਨ ਬਤੂਨ ਦੇ ਸਤੂਨ[4]।
ਉੱਠ ਗਈ ਫ਼ਰੀਦ ਹਵਸ ਮੁੰਢੋਂ। ਨਾ ਰਹਾ ਹਈ ਵਸ ਹਿਕ ਖ਼ਸ਼ ਮੁੰਢੋ।
ਕਸੇ ਕਸ ਹੋ ਕਸ ਨਾਕਸ ਮੁਢੋ। ਚੁੱਪ ਚਾਪ ਫੇਲ ਫ਼ਸਾਦ ਤੋਂ।

## 104

ਭੁਖਾਂ ਸੂਲਾ ਕੀਤਮ ਕੱਕੇ[5] ਸਾਈਂ। ਹੁਣ ਮੌਤ ਭਲੀ ਬੇ ਸ਼ੱਕ ਸਾਈਂ।
ਪੁਨਲ ਕੇਚ ਸਿਧਾਇਮ। ਵਲਦੀ[6] ਖ਼ਬਰ ਨ ਆਇਮ
ਰਹੀਆਂ ਰਾਹੀਂ ਤਕ ਸਾਈਂ।
ਘੋੱਲਾ ਭੈੜੀ ਘਿਲ[7] ਕੂੰ। ਪੌਂਵਨ ਤੱਤੀ ਦੇ ਦਿਲ ਕੂੰ।
ਸੌ ਸੌ ਪੂਰ[8] ਤੇ ਜਕ[9] ਸਾਈਂ।
ਆਏ ਸਖ਼ਤ ਕਰੂਪ ਕਸ਼ਾਲੇ[10]। ਕੌਣ ਬੰਦੀ ਦੇ ਟਾਲੇ।
ਜੋ ਲਿਖਿਆ ਮਸਤਕ ਸਾਈਂ।
ਭੁਖੜੇ ਦਰਦ ਡੁਖੇਂਦੇ[11]। ਜਾਨ ਜਿਗਰ ਵਿਚ ਪੈਂਦੇ।
ਸੌ ਚੂੰਢੀ ਲੱਖ ਚੱਕ ਸਾਈਂ।
ਭਾਗ ਸੁਹਾਗ ਗਿਓ ਸੇ। ਯਾਰ ਦਿਲੋਂ ਵਿਸਰਿਓ ਸੇ।
ਪੱਕ ਸਾਈਂ ਹਿਮ ਪੱਕ ਸਾਈਂ।
ਹਿਜਰ ਫ਼ਰੀਦ ਉਜਾੜੇਮ। ਸੋਜ਼ ਅੰਦਰ ਦੇ ਸਾੜੇਮ।
ਦਿਲੜੀ ਹਮ ਚੱਕਮੱਕ[12] ਸਾਈਂ।

## 105

ਡੁਖ ਢੇਰ ਸੁਖ ਦਾ ਵੈਰ ਹੈ। ਰੀੜਾਂ[13] ਘੜੀਆਂ ਪੀੜਾ ਬਹੂੰ।
ਰਤ ਰੋ ਹੰਜੂ ਨੀਰਾਂ ਵਹਿਨ(ਣ)। ਨੱਕ-ਸੀੜ੍ਹ ਤੇ ਸੀੜ੍ਹਾਂ ਬਹੂੰ।
ਜੁਖ ਜੁਖ[14] ਕਰਾਂ ਧਾਈਂ ਬਹੂੰ। ਡੁਖ ਡੁਖ ਕੱਢਾਂ ਆਹੀਂ ਬਹੂੰ।
ਦੁੱਖ ਦੁੱਖ ਉਠਣ ਭਾਈਂ ਬਹੂੰ। ਉਕ ਚੁੱਕ ਪਈਆਂ ਧੀਰਾ[15] ਬਹੂੰ।

---

1. ਜ਼ਿੰਦਗੀ। 2. ਵਾਰਦਾਤ। 3. ਵਜਦ ਵਿਚ ਧਰਮ ਵਿਰੁੱਧ ਕਹੀਆਂ ਗੱਲਾਂ। 4. ਕਹਿਣਾ ਕੁਝ ਸੀ ਤੇ ਕਹਿ ਕੁਝ ਗਿਆ। 5. ਤੰਗ। 6. ਮੁੜਨਾ। 7. ਊਂਘਣਾ। 8. ਦਰਦ ਦੇ ਦੌਰੇ। 9. ਤੰਗ। 10. ਮੁਸੀਬਤਾਂ। 11. ਤਕਲੀਫ਼ ਦੇਂਦੇ ਹਨ। 12. ਪੱਥਰ ਜਿਸ ਦੇ ਰਗੜਨ ਨਾਲ ਅੱਗ ਪੈਦਾ ਹੁੰਦੀ ਹੈ। 13. ਰੀਹ ਦੀ ਦਰਦ। 14. ਦੁੱਖ ਵਿਚ ਹੋਣਾ। 15. ਤਕਬੀਰਾਂ।

ਸਰ ਭੌਂਡਾ ਚੜ੍ਹਿਆ ਖ਼ਾਕ ਹੈ। ਮੂੰਹ ਧੂੜ ਸੀਨਾ ਚਾਕ ਹੈ।
ਚੂਚਕ ਥੀਆ ਹੁਣ ਚਾਕ ਹੈ। ਮੁੱਠੀ ਝੋਕ ਦਿਲ ਵੀਰਾਨ ਬਹੂੰ।
ਸਭ ਲੋਕ ਕਰਦਾ ਟੋਕ ਹਿਮ। ਲਗੀ ਦਿਲ ਨਿਆਰੜੀ ਨੋਕ ਹਿਮ।
ਡਿੱਠੀ ਬਿਰਹੋਂ ਡਾਢੀ ਚੋਕ[1] ਹਿਮ। ਚੁੱਟੀ[2] ਦਰਦ ਦੇ ਤੀਰਾਂ ਬਹੂੰ।
ਬੇ ਪੀਰ ਦਿਲ ਦੀਆਂ ਚਾਲੀਆਂ[3]। ਸਭ ਹਨ ਉਪੱਠੀਆਂ[4] ਗਾਲ੍ਹੀਆਂ।
ਪੀਤਮ ਨ ਪੀਤਾਂ ਪਾਲੀਆਂ। ਰੋ ਰੋ ਕਰੇ ਰੀੜਾਂ ਬਹੂੰ।
ਕਲ੍ਹੀ ਮੈਂ ਨਮਹੀਂ ਏਹੀਂ ਜੋਲਦੀ। ਫਿਰੇ ਲੱਖ ਫ਼ਰੀਦ ਏਹੀਂ ਤੋਲਦੀ।
ਦਿਲ ਬੋੜਦੀ ਦਿਲ ਰੋਲਦੀ। ਸੋਹਣੀਆਂ ਸੱਸੀਆਂ ਹੀਰਾਂ ਬਹੂੰ।

## 106

ਭੁਖੜੇ ਪੁਖੜੇ[5] ਆਇਮ। ਖ਼ੁਸ਼ੀਆਂ ਭਾਵਨੜੂੰ ਰਹੀਆਂ।
ਚਾਂਦੜੀਆਂ ਰਾਤੀਂ ਬਿਰਹੋਂ ਬਰਾਤੀਂ। ਸਈਆਂ ਖੇਡਣ ਗਈਆਂ।
ਰੁਤ ਸਾਵਨ(ਣ) ਦੀ ਮੀਂਹ ਬਰਸਾਤੀਂ। ਰਲ ਮਿਲ ਧਾਵਨ[6] ਪਈਆਂ।
ਸਦਕੇ ਕੀਤਾ ਨਾਲ ਨ ਨੀਤਾ[7]। ਪਕੜ ਨ ਖੇੜਾ ਬਈਆਂ[8]।
ਰੋਜ਼ ਅਜ਼ਲ ਦਾ ਵਾਰਸ ਸਾਡਾ। ਤੂੰ ਹੈ ਰਾਂਝਨ ਸਾਈਆਂ।
ਵਿਸਰਿਅਮ ਸਾਰਾ ਰਾਜ ਬਬਾਣਾ[9]। ਵਿਸਰੀਆਂ ਸੇਗੀਆਂ ਸਈਆਂ।
ਸਕੜੇ[10] ਸੌਹਰੇ ਖ੍ਰੇਸ਼ ਕਬੀਲੇ। ਸਟ ਕਰ ਤੈਂਡੜੀ ਥਈਆਂ।
ਸੇਗੀਆਂ ਸਰਤੀਆਂ ਸ਼ਹਿਰ ਸੁਹਾਵਨ। ਮੈਂ ਵੱਤ ਬੂਟੇ ਲਈਆਂ।
ਇਸ਼ਕ ਫ਼ਰੀਦ ਕੂੰ ਖਲਅਤ ਡਿੱਤੜੀ। ਮੂੰਹ ਸਿਰ ਭੁੱਸੜ ਛਈਆਂ।

## 107

ਭੁੱਖੇ ਭੇਂਹ ਫੁਰਕਤ ਦੇ ਨਿਭਨ। ਮੁੱਠੇ ਨੈਨ ਰੋ ਰੋ ਰੱਤ[11] ਥੀਵਨ।
ਸਾਥੀ ਪੁਨਲ ਗਿਆ ਦੂਰ ਹੈ। ਸਰ ਦਰਦ ਕਹਿਰ ਕਲੂਰ ਹੈ।
ਤਨ ਚੂਰ ਮਨ ਰੰਜੂਰ ਹੈ। ਸ਼ਾਲਾ ਸਜਨ ਕੋਲੇ ਵਸਨ।
ਮਾਹੀ ਮਿੱਠਲ ਗਿਉਂ ਰੋਲ ਵੇ। ਵਾਹ ਢੋਲ[12] ਤੈਂਡੜੇ ਬੋਲ[13] ਵੇ।
ਡੇਖਾਂ ਹੈ ਕੈਂਦੇ ਕੋਲ ਵੇ। ਦਿਲ ਢਾਂਢ[14] ਦਰਦਾਂ ਦੇ ਬਲਨ।
ਦਿੱਲੜੀ ਤਪੇ ਸੀਨਾ ਜਲੇ। ਜੀਅੜਾ ਭੁਖੇ ਜਿੰਦੜੀ ਗਲੇ।

---

1. ਚੁਭਣ। 2. ਨਿਸ਼ਾਨਾ। 3. ਚਾਲਾਂ। 4. ਉਲਟੀਆਂ ਗੱਲਾਂ। 5. ਹਿੱਸੇ। 6. ਨਾਵਣ। 7. ਲਿਆ। 8. ਬਾਹਵਾਂ। 9. ਬਾਪ ਦਾਦੇ ਦਾ ਰਾਜ। 10. ਸਕੇ ਰਿਸ਼ਤੇਦਾਰ। 11. ਲਹੂ ਲੁਹਾਨ ਹੋਣ। 12. ਮਹਿਬੂਬ। 13. ਬਚਨ। 14. ਭੜਕਦੀ ਅੱਗ।

ਹੱਡ ਜੰਮ ਸੜੇ ਲੂੰ ਲੂੰ ਤਲੇ। ਅੱਖੀਆਂ ਡੁਖਨ ਦੀਦਾਂ ਸਿਕਨ।
ਮੂਨਸ[1] ਤੇ ਨਾ ਗਮਖ਼੍ਵਾਰ ਹੈ। ਚੌਗੁੱਠ ਸਖ਼ਤ ਉਜਾੜ ਹੈ।
ਪਲ ਪਲ ਗਮਾਂ ਦੀ ਧਾੜ ਹੈ। ਮੁਸ਼ਕਲ ਨਿਭਾਵਾਂ ਰਾਤ ਦਿਨ।
ਡਿੱਠੜੇ ਸਵਾ ਕਿਕਰ ਰਹੂੰ। ਸੁੰਜ ਬਰ ਫਿਰੂੰ ਡੁਖੜੇ ਸਹੂੰ।
ਜਥ ਰਿੱਛ ਘਣੇ ਰਾਖਸ ਬਹੂੰ। ਬਾਂਦਰ ਬਲਾਈਂ ਭੂਤ ਜਿਨ।
ਸਯੱਦ ਫ਼ਰੀਦ ਸਹਸੀ ਸਭੇ। ਮਾਹੀ ਪਿੱਛੇ ਰਾਹੀ ਥੀਏ।
ਯਾ ਵੰਜ ਮਿਲੇ ਯਾ ਰੁਲ ਮੋਏ। ਗਏ ਹਿਨ ਡੁੱਖਾਂ ਨੂੰ ਸਾਥ ਘਿਨ।

## 108

ਡੁੱਖੇ ਇਸ਼ਕ ਦੇ ਡੁੱਖੜੇ ਘਾਟੇ ਨੈਂ। ਸਰ ਫੱਟੜਾ ਤਰੁਟੜੇ ਗਾਟੇ ਨੈਂ।
ਮੈਂ ਜਾਤ ਸੋਹਣਾ ਯਾਰ ਪੁਨਲ। ਰਹਿਸੀ ਕੋਲ ਨ ਵੈਸੀ ਕੇਚ ਡੂੰ ਵਲ।
ਹੁਣ ਵਲਵਲ ਪੂਰ ਪੌਵਨ ਪਲਪਲ। ਅੱਖੀਂ ਨੀਰ ਹੰਜੂ ਫਰਵਾਟੇ ਨੈਂ।
ਸੁੰਜ ਸੇਝ ਅਤੇ ਗੁਲ ਖ਼ਾਰ ਥੀਏ। ਧਈਆਂ[2] ਹਾਰ ਹਮੇਲਾਂ ਮਾਰ ਥੀਏ।
ਜਿੰਦ ਜੋਖੋਂ ਤਾਰ ਵ ਤਾਰ ਥੀਏ। ਮੁੱਠੀ ਦਿਲੜੀ ਕਿਰਮ ਗਘਾਟੇ ਨੈਂ।
ਬੁਰਾ ਬਿਰਹੋਂ ਬੁਰੀ ਬੀਮਾਰੀ ਹੈ। ਡੁੱਖ ਪੈਰ ਤੇ ਨਾਲਾ ਜਾਰੀ ਹੈ।
ਢੋਲੇ ਬਾਝ ਨ ਹਰਗਿਜ਼ ਕਾਰੀ ਹੈ। ਕੂੜੇ ਸਰਬਤ ਘੋਟੇ ਚਾਟੇ ਨੈਂ।
ਬਦੂੰ[3] ਬਾਂਦਰ ਬੂਜ਼[4] ਅਦਾਈਂ ਹਨ। ਗਡ[5] ਗੈਂਡੇ ਗੁਰਗ ਬਲਾਈਂ ਹਨ।
ਥਲ ਮਾਰੂ ਔਖੀਆਂ ਜਾਹੀਂ ਹਨ। ਸਰੜਾਟੇ[6] ਸਖ਼ਤ ਚਕਾਟੇ[7] ਹਨ।
ਥਠ ਵਾਲੀ ਵਾਲੀਆਂ ਬੂਲ ਤਤੇ। ਆਏ ਪੇਸ਼ ਤੱਤੀ ਦੇ ਸੂਲ ਤੱਤੇ।
ਪੈਰੀ ਚੁਭਨ ਹਜ਼ਾਰ ਬਬੂਲ ਤੱਤੇ। ਹਿਕ ਰੀਤ ਤੱਤੀ ਥਿਆਭਾਟੇ ਨੈਂ।
ਆਈ ਰੋਹਾਂ ਜਬਲਾਂ ਜਾਲ ਮੇਰੀ। ਮੱਮੀਂ ਡੈਣੀਂ ਲਹਨ ਸੰਭਾਲ ਮੇਰੀ।
ਰਿੱਛ ਰਾਖਸ ਰੱਖਦੇ ਭਾਲ ਮੇਰੀ। ਡੇਂਹ ਗਤ ਫ਼ਰੀਦ ਗ਼ਪਾਟੈ[8] ਨੈਂ।

## 109

ਢੋਲਣ ਤੈਡੀ ਸਿਕ ਢੇਰ ਹਮ। ਤਾਘਾਂ ਘਣੀਆਂ ਚਾਹੀਂ ਬਹੂੰ।
ਖਪ[9] ਖਪ ਕਰਾਂ ਆਹੀਂ ਬਹੂੰ। ਤਪ[10] ਤਪ ਉੱਠਨ ਭਾਈਂ[11] ਬਹੂੰ।

---

1. ਪ੍ਰੇਮੀ। 2. ਟੁਕੜੇ-ਟੁਕੜੇ। 3. ਜੰਗਲੀ। 4. ਬੂਜਣਾ। 5. ਇਕੱਠੇ। 6. ਦਰੱਖ਼ਤਾਂ ਦੀ ਸ਼ਾਂ-ਸ਼ਾਂ। 7. ਜੰਗਲੀ ਜਾਨਵਰਾਂ ਦੀਆਂ ਆਵਾਜ਼ਾਂ। 8. ਆਵਾਰਾ ਗਰਦੀ, ਹੈਰਾਨ ਕਰਨ ਵਾਲੇ ਚੱਕਰ। 9. ਤੰਗ ਆ ਕੇ। 10. ਤਪ ਕੇ। 11. ਅੱਗ ਦੀ ਚੰਗਿਆੜੀ।

ਖਸੀ ਦਿਲ ਮਹੀਂ ਦੇ ਚਾਕ ਹੈ। ਜੀਅੜਾ ਸਦਾ ਗ਼ਮਨਾਕ ਹੈ।
ਤਨ ਚੂਰ ਸੀਨਾ ਚਾਕ ਹੈ। ਸਰ ਧੂੜ ਮੂੰਹ ਪਾਹੀਂ[1] ਬਹੂੰ।
ਲਗਾ ਸਖ਼ਤ ਡੁੱਖੜਾ ਰੋਗ ਹੈ। ਬੇ ਪੀਰ ਦਿਲ ਨੂੰ ਜੋਗ ਹੈ।
ਤੱਤੀ ਪਈ ਭੋਗੇਂਦੀ ਭੋਗ ਹੈ। ਰੋ ਰੋ ਕਰੇ ਧਾਈਂ ਬਹੂੰ।
ਮਾਹੀ ਪੁਨਲ ਦਿੱਲੜੀ ਲੁੱਟੀ। ਦਿਲ ਲੁੱਟ ਕੇ ਥੀਆ ਰਾਹੀ ਪੁੱਠੀ।
ਰੁਲ ਰੁਲ ਥੱਕੀ ਫਿਰ ਫਿਰ ਹੁੱਟੀ। ਬੂਟੇ ਲਈਆਂ ਕਾਹੀਂ ਬਹੂੰ।
ਜਡਾਂ[2] ਦਿਲ ਨੂੰ ਤੈਡੀ ਚਾਹ ਥਈ। ਸੱਟ ਸੇਝ ਥਲ ਦੇ ਰਾਹ ਥਈ।
ਸੁੰਜਬਰਕਲ੍ਹੀ ਬੇ ਵਾਹ[3] ਥਈ। ਛੱਡ ਆਸਰੈ ਵਾਹੀ ਬਹੂੰ।
ਗੁਜਰੀ ਫ਼ਰੀਦ ਆਖ਼ਰ ਉਮਰ। ਆਈ ਨ ਦਿਲਬਰ ਦੀ ਖ਼ਬਰ।
ਢੂੰਢਾਂ ਜੰਗਲ ਝਰ ਬਰ ਬਹਰ। ਤਕ ਤਕ ਰਹਾਂ ਰਾਹੀਂ ਬਹੂੰ।

## 110

ਡੇਹਾਂ ਰਾਤੀ ਸੰਝ ਸਬਾਹੀਂ। ਕਨੜੀਂ ਕਾਨ੍ਹ ਬਜਾਵਮ ਬੀਂਨ।
ਕੁਦਸੀ[4] ਬੰਸੀ ਅਨਹਦ ਅਜ਼ੋਲ। ਰਾਂਝਨ(ਣ) ਫੂਕ ਸੁਣਾਵਮ ਫ਼ਜ਼ਲੋਂ।
ਰੱਖ ਰੱਖ ਵਹਦਤ ਦੀ ਆਈਨ[5]।
ਅਸਨੀਨੀਅਤ[6] ਦੀ ਗਈ ਇੱਲਤ। ਔਂਜ[7] ਥਈ ਸਭ ਹਨਫ਼ੀ ਮਿੱਲਤ।
ਸੀਲ ਬਲਾਲ ਦਾ ਬੇਸ਼ਕ ਸ਼ੀਨ।
ਜੋ ਹੈ ਮਰਦ ਮੁਹੱਕਕ[8] ਮੋਕਨ[9]। ਉਸ ਦਾ ਥੀਆ ਸ਼ੈਤਾਨ ਭੀ ਮੋਮਨ।
ਮਿਲਲ ਨਹਲ[10] ਕੁਲ ਕਯੱਮ ਦੀਨ।
ਦਿਲੜੀ ਗੈਰੈਂ ਵੈਰੋਂ ਖ਼ਾਲੀ। ਸਦਰ ਸਦੂਰ ਵਲਾਇਤ ਵਾਲੀ
ਰਾਸਖ ਮਾਲਕ ਮੁਲਕ ਯਕੀਨ।
ਮੀਸਾਕੋਂ[11] ਤਾ ਰੋਜ਼ ਹਸ਼ਰ ਦੇ। ਜੂਦੋ ਜੂਦ ਨਸਾਰ ਫ਼ਕੱਰ ਦੇ।
ਦੌਲਤ[12] ਸੁਹਬਤ ਫ਼ਖ਼ਰੁਦੀਨ।
ਜ਼ੁਲਮ ਜਹਾਲਤ ਥੀਵਮ ਪਰੇਰ੍ਹੇ[13]। ਕੀਤੇ ਅਦਲ ਅਦਾਲਤ ਦੇਰੇ।
ਆਈ ਤਮਕੀਨ[14] ਤੇ ਗਈ ਤਲਵੀਨ[15]।

---

1. ਗੋਬਰ। 2. ਜਦੋਂ। 3. ਬੇਵਸ, ਬਿਨਾਂ ਮਦਦਗਾਰ ਦੇ। 4. ਪਾਕ। 5. ਤਰਜ਼। 6. ਦੂਈ। 7. ਖ਼ਤਮ। 8. ਖੋਜੀ, ਤਹਿਕੀਕ ਕਰਨ ਵਾਲਾ। 9. ਮੋਮਨ, ਯਕੀਨ ਕਰਨ ਵਾਲਾ। 10. ਦੀਨ ਦੁਨੀਆਂ (ਇਕ ਪੁਸਤਕ ਦਾ ਨਾਂ)। 11. ਮੁੱਢ ਤੋਂ। 12. ਬਦੌਲਤ। 13. ਦੂਰ। 14. ਤਸੱਲੀ। 15. ਤਬੀਅਤ ਦੀ ਰੰਗੀਨੀ।

ਭੱਠ ਘਤ ਏ ਤਲਬੀਸ ਇਬਲੀਸੀ[1]। ਏ ਦਿਲ ਸਿਖ ਤਦਰੀਸ ਇਦਰੀਸੀ[2]।
ਥੀ ਵਾਰਸ ਫਾਰਾਨ[3] ਤੇ ਸੀਨ[3]।
ਸੌ ਸੌ ਹਮਦ ਤੇ ਲੱਖ ਸ਼ੁਕਰਾਨੇ। ਯਾਰ ਫ਼ਰੀਦ ਲਧੋਸੇ ਖ਼ਾਨੇ।
ਗਈ ਤਸ਼ਵੀਸ਼ ਤੇ ਆਈ ਤਸਕੀਨ।

## 111

ਡੇਂਹ ਰਾਤ ਡੁੱਖਾਂ ਵਿਚ ਜਾਲਾਂ। ਵੰਜੀਆਂ ਖ਼ੁਸ਼ੀਆਂ ਗ਼ਮ ਬੈਠੀ ਪਾਲਾਂ।
ਯਾਰ ਪੁਨਲ ਗਿਆ ਸ਼ਹਿਰ ਡੂੰ[4]। ਥੀ ਰਾਹੀ ਰੋਹੀ ਥਲ ਬਰ ਡੂੰ।
ਬੇਵਾਹੀ ਕਿਉਂ ਆਕਰ ਆਕਰ ਘਰ ਡੂੰ। ਜੁਖ ਜੁਖ ਉਮਰਾਂ ਗਾਲਾਂ।
ਡੇਵਨ ਡੋਡੇ[5] ਸੂਲ ਸਹੇਲੀਆਂ। ਬਦ ਤੀਨਤ ਪੁੱਠੜੀਆਂ ਤੇ ਦਿਲ ਮੈਲ਼ੀਆਂ।
ਸੁੰਜਬਰ ਸਾਰੇ ਸੋਹਨ ਹਵੇਲੀਆਂ। ਸਿਰ ਸਾੜਾਂ ਜੀ ਜਾਲਾਂ।
ਪੀਤ ਪਰੀਂਦੀ ਰੋਜ਼ ਸਵਾਈ। ਵਿਸਰ ਖ਼ੇਸ਼ ਕਬੀਲੇ ਭਾਈ।
ਸਟ ਕਰ ਵੀਰਣ ਭੈਣੀ ਮਾਈ। ਸਾਂਵਲ ਤੈਨੂੰ ਭਾਲਾਂ।
ਯਾਰ ਨਾ ਪਾਂਵਾਂ ਪਈ ਕੁਰਲਾਵਾਂ। ਸੂਹੇ ਸੇਝ ਨੂੰ ਭਾ ਭੜਕਾਵਾਂ।
ਪਿੱਟ ਪਿੱਟ ਰੋ ਰੋ ਬਾਰ ਉਠਾਵਾਂ। ਵੈਣ ਕਰਾਂ ਰੋਹ ਡਾਲਾਂ[6]।
ਲਗੜੀ ਜੁੜ ਕਰ ਚੋਟ ਅੰਦਰ ਵਿਚ। ਆਇਮ ਡੋੜੇ ਜ਼ੁਲਮ ਕਹਿਰ ਵਿਚ।
ਛੱਡ ਕਰ ਕਲ਼ੜੀ ਰੋਹ ਡੂੰਗਰ ਵਿਚ। ਹੋਤ ਨ ਲਹਮ ਸੰਭਾਲਾਂ।
ਯਾਰ ਫ਼ਰੀਦ ਨ ਲਹਿੰਦਾ ਸਾਰਾ। ਸਹਿੰਦੀ ਸਾੜੇ ਸੂਲ ਹਜ਼ਾਰਾਂ।
ਰੱਤ ਰੋ ਰੋ ਕਰ ਰਾਤ ਗੁਜ਼ਾਰਾਂ। ਡੁੱਖ ਡੁੱਖਦੀ ਡੇਂਹ ਢਾਲਾਂ।

## 112

ਰਤ ਰੋ ਸਿਰ[7] ਪਾਰ ਰੁੰਗੋਂਦੀਆਂ। ਬੁਰੇ ਬਿਰਹੋਂ ਦੇ ਸਗਨ ਸੁਹੋਂਦੀਆਂ।
ਸਭ ਸੰਗੀਆਂ ਸੁਰਤੀਆਂ ਭਾਗ ਲੱਧਾ। ਸਰ ਗੋਡੜੇ ਕੰਥ[8] ਸੁਹਾਗ ਲੱਧਾ।
ਮੈਂ ਮੁੱਠੜੀ ਮੁਫ਼ਤ ਡੁਹਾਗ ਲੱਧਾ। ਡੁੱਖੇ ਡੁੱਖੜੇ ਬਾਰ ਉਠੋਂਦੀਆਂ।
ਕਹੀਂ ਸੁਰਖੀ ਕਜਲਾ ਧਾਰ ਠਹੇ। ਕਹੀਂ ਚੂੜਾ ਹਾਰ ਸ਼ਿੰਗਾਰ ਠਹੇ।
ਕਹੀਂ ਨੂਰੀ[9] ਠੁਮਕਾਰ ਠਹੇ। ਮੈਂ ਕਿਜੜੇ[10] ਸਾਗ[11] ਰਸੋਂਦੀਆਂ।
ਕਹੀਂ ਜੋਬਨ ਜੋਸ਼ ਬਹਾਰ ਸੋਹੇ। ਕਹੀਂ ਟੋਲ ਖ਼ੁਸ਼ੀ ਦੇ ਤਾਰ ਸੋਹੇ।

1. ਧੋਖਾਬਾਜ਼ੀ, ਚਾਲਬਾਜ਼ੀ। 2. ਹਕੀਕਤ ਤੇ ਸਚਾਈ ਦਾ ਸ਼ਬਦ। 3. ਪਹਾੜ। 4. ਵੱਲ। 5. ਦੂਣੇ। 6. ਪਹਾੜ ਪਾਰ ਜਾਵਾਂ। 7. ਕੱਪੜੇ, ਸੁਹਾਗ ਦੀ ਚੁੰਨੀ। 8. ਕੰਤ, ਪਤੀ। 9. ਪੰਜੇਬ। 10. ਭੈੜੇ ਹਾਲ। 11. ਰੂਪ ਭਰਦੀ ਹਾਂ।

ਕਹੀਂ ਬਾਂਹ ਸਰਾਂਦੀ ਯਾਰ ਸੋਹੇ। ਹਿਕ ਮੈਂ ਰੋਂਦੀ ਗ਼ਮ ਖਾ ਔਂਦੀਆਂ।
ਹਿਕੋ ਜੇਡੀਆਂ ਬੈਂਸਰ ਬੋਲ ਛਕੇ। ਸਹਿਜੋਂ ਸੇਝ ਨਿਹਾਲੀ ਤੇਲ ਛਕੇ।
ਮੈਂ ਮੋਈ ਨੂੰ ਕੋਝਾ ਸੂਲ ਛਕੇ। ਮੂੰਹ ਪੱਲੜੂ ਘਰ ਘਰ ਪੌਂਦੀਆਂ।
ਸੋਹਣਾ ਯਾਰ ਫ਼ਰੀਦ ਨਾ ਭਾਔਂਦੀਆਂ। ਸੂਹੀ ਸੇਝ ਸੁੰਜੀ ਅੱਗ ਲਾਔਂਦੀਆਂ।
ਤੜਫਾਂਦੀ ਰਾਤ ਨਿਭਾਔਂਦੀਆਂ। ਰੋ ਬੋਛਣ ਪਾਦ ਪੌਸਾਔਂਦੀਆਂ[1]।

## 113

ਰੱਤ ਰੋਂਦੀ ਉਮਰ ਨਭੇਸਾਂ। ਇਹੋ ਦਾਗ਼ ਕਬਰ ਵਿਚ ਨੇਸਾਂ[2]।
ਲਗਾ ਤੀਰ ਜਿਗਰ ਵਿਚ ਕਾਰੀ। ਥੀਆ ਖ਼ੂਨ ਅੱਖੀਂ ਤੋਂ ਜਾਰੀ।
ਮੈਂ ਮੁਠੜੀ ਡੁੱਖੜੀ ਮਾਰੀ। ਹੈ ਇਕੇਂਦੇ ਸਾਂਗ ਜਲੇਸਾਂ।
ਇੱਥ ਰਹਿਣ ਨ ਡੇਂਦੀਆਂ ਪੀੜਾਂ। ਥੱਏ ਨੀਰ ਹੰਝੂ ਨੱਕ ਸੀੜਾਂ[3]।
ਡੇਂਹ ਰਾਤ ਡੁੱਖਾਂ ਦੀਆਂ ਭੀੜਾਂ। ਹੁਣ ਮੌਤ ਦਾ ਮੁਲਕ ਵੱਸੇਸਾ।
ਸੜ ਸਵਣੀਂ[4] ਦੀ ਗਈ ਮਹਿੰਦੀ। ਥੱਈ ਕੰਡੜੇ ਸੇਝ ਫਲੇਂਦੀ।
ਤੱਤੀ ਕਿਸਮਤ ਰੌਧੇ[5] ਡੇਂਦੀ। ਮੈਂ ਮੁਠੜੀ ਕੈਡੇ ਵੇਸਾਂ।
ਖਿਲ ਖੇਡਦੇ ਵਕਤ ਵਿਹਾਣੇ। ਬੱਠ ਪਹਿਲੋਂ ਤੂਲ ਵਿਹਾਣੇ[6]।
ਭਨ ਹਾਰ ਹਮੇਲਾਂ ਗਾਹਣੇ। ਭੱਨ ਚੂੜਾ ਅੱਗ ਅੜੇਸਾਂ[7]।
ਹੱਡ ਜਾਲੇ ਤੱਤੜੀ ਆਹੀਂ। ਤਨ ਗਾਲੇ ਠੰਡੜੀਂ ਸਾਹੀਂ।
ਮੈਂ ਵੈਸਾਂ ਯਾਰ ਦੇ ਰਾਹੀਂ। ਵੰਜ ਕੱਚ ਫ਼ਰੀਦ ਮਣੇਸਾਂ।

## 114

ਰੋਂਦੀ ਸੰਜ ਸਬਾਹੀਂ।
ਪੁੱਨਲ ਆਵਮ[8] ਆ ਗਲ ਲਾਵਮ। ਪੋਮ ਕਬੂਲ ਦੁਆਈਂ।
ਯਾਰ ਬਰੋਚਲ ਫੇਰ ਨ ਆਇਆ। ਉਚੜੀਆਂ ਝੋਕਾਂ[9] ਜਾਹੀਂ।
ਮਾਰੂ ਥਲ ਦੇ ਡੁੱਖੜੇ ਪੈਂਡੇ[10]। ਸਹੰਸ ਹਜ਼ਾਰ ਬਲਾਈਂ।
ਬਾਝ[11] ਮਿੱਠਲ ਦੇ ਬਾਝਨ[12] ਕਾਈ। ਸੁਝਿਮ ਨ ਹਰਗਿਜ਼ ਵਾਹੀ[13]।
ਰੋਜ਼ ਅਜ਼ਲ ਦੀ ਈਂ ਜਗ ਉਂ ਜਗ। ਮੈਂ ਬਾਂਦੀ ਤੂੰ ਸਾਈਂ।

---

1. ਭਿਉਂ ਦੇਣਾ। 2. ਨਾਲ ਲੈ ਜਾਵਾਂਗੀ। 3. ਨਕਸੀਰ। 4. ਸ਼ਗਨ, ਸ਼ਾਦੀ ਦੀਆਂ ਰਸਮਾਂ। 5. ਤਕਲੀਫ਼। 6. ਸਿਰਹਾਣੇ। 7. ਅੱਗ ਵਿਚ ਪਾ ਦੇਵਾਂਗੀ। 8. ਮੇਰੇ ਪਾਸ ਆਵੇਂ। 9.ਵੱਸੋਂ। 10. ਸਫ਼ਰ। 11. ਬਿਨਾਂ। 12. ਸਹਾਰਾ। 13. ਰਸਤੇ, ਤਦਬੀਰ।

ਸਾਝਾ ਬੇਵਰ ਜ਼ੇਵਰ[1] ਤਰੇਵਰ[2]। ਬੈਠਾਂ ਬੇਸਰ[3] ਬਾਹੀਂ[4]।
ਕੇਚੀ[5] ਪੇਚੀ[6] ਦੇ ਹੱਥ ਵੇਚੀ। ਜਿੰਦੜੀ ਸੱਤੜੇ ਪਾਈਂ[7]।
ਉਮਰ ਵਿਹਾਣੀ ਕਾਂਗ ਉਡੇਂਦੀ। ਥਕੜੀ ਤੱਕ ਤੱਕ ਰਾਹੀਂ।
ਕਰ ਕਰ ਯਾਦ ਸਜਨ ਦੇ ਰਲੜੇ[8]। ਨਿਕਲਨ ਲੱਖ ਲੱਖ ਆਹੀਂ।
ਢੋਲਣ ਕਾਰਨ ਜਾਵਣ ਲਾਦੀਆਂ[9]। ਲਗੜੀਆਂ ਦਿਲ ਨੂੰ ਚਾਹੀਂ।
ਅੰਗਨ[10] ਫ਼ਰੀਦ ਦੇ ਆ ਅਲਬੇਲਾ। ਕਰ ਕਰ ਨਾਜ ਅਦਾਈਂ।

## 115

ਰੋਹੀ ਲਗੜੀ ਹੈ ਸਾਉਣੀ। ਤੁਰਤ ਵਲਾ ਹੋਤ ਮੁਹਾਰਾਂ।
ਖਿਣਮੀਆਂ ਖਿਮਨ[11] ਰੰਗੀਲੜੀਆਂ। ਰਿੱਮ ਝਿੰਮ ਬਾਰਸ਼ ਬਾਰਾਂ।
ਸਾਰੇ ਸਗਨ ਸੁਹਾਗੜੇ। ਯਾਰ ਮਿਲਮ ਆ ਯਾਰਾਂ।
ਬਦਲੇ[12] ਗੂੜੇ[13] ਸਾਂਵਰੇ[14]। ਵਿਚ ਬਰਸਾਤ ਦੀਆਂ ਵਾਰਾਂ।
ਕਰ ਧਦਕਾਰੇ[15] ਗਾਜੜਾ[15] ਗਾਜੜਾਂ। ਗਾਵਨ ਬਿਰਹੋਂ ਦੀਆਂ ਧਾਰਾਂ।
ਮਾਰੂ ਵਾਲੀਆਂ[16] ਖ਼ਾਰੜੇ[17]। ਸੁੰਜੜੇ ਥੱਲੜੇ ਬਾਰਾਂ।
ਕਾਰਨ ਮੁਠੜੀ ਮਾਰਵੀਂ[18]। ਗੁਲ ਗੁਲਜ਼ਾਰ ਬਹਾਰਾਂ।
ਕਾਰਨ ਮਿੱਠੜੇ ਯਾਰ ਦੇ। ਗੁਲ ਗੁਲਜ਼ਾਰ ਬਹਾਰਾਂ।
ਸਖ਼ਤੀਆਂ ਸੂਲ ਸੜਾਪੜੇ। ਸਹਿੰਦੜੀ ਸਾਰੀਆਂ ਮਾਰਾਂ।
ਸ਼ਾਂਲਾ ਭਟੜੀ ਰੇਹੜੀ[19]। ਤੋਂ ਸੰਗ ਡਾਗਾਂ[20] ਚਾਰਾਂ।
ਸਜਨ(ਣ) ਸੁੰਜੀ ਦਾ ਕੋਈ ਨਹੀਂ। ਦੁਸ਼ਮਣ ਸਹੰਸ ਹਜ਼ਾਰਾਂ।
ਡੋੜੈ[21] ਡੋਹ ਡੋਰਾਪੜੇ[22]। ਗਿਲੜੇ ਕਰਨ ਪਚਾਰਾਂ[23]।
ਉੱਠੀ ਉੱਠੀ ਨਿੰਦਰੋਂ ਰੋਂਦੜੀ। ਸੈ ਸੈ ਸੁਫਨੇ ਗਾਰ੍ਹਾਂ[24]।
ਸੁਣ ਸੁਣ ਹੱਸ ਹੱਸ ਸੈਂਗੀਆਂ। ਉਲਟਾ ਕਰਨ ਤਵਾਰਾਂ[25]।
ਟਿੱਬੜੇ ਡਹਰ[26] ਸਲਾਬੜੇ[27]। ਟੋਭੇ ਤਾਰ ਮਤਾਰਾਂ।

---

1. ਦੋ ਕੱਪੜਿਆਂ ਵਾਲੇ ਜੋੜੇ। 2. ਤਿੰਨ ਕੱਪੜਿਆਂ ਵਾਲੇ ਜੋੜੇ। 3. ਜ਼ੇਵਰਾਂ ਦੇ ਨਾਂ। 4. ਚੂੜਾ। 5. ਕੇਚ ਦਾ ਰਹਿਣ ਵਾਲਾ। 6. ਚਲਾਕ। 7. ਸੱਤ ਪਾਈਆਂ ਬਦਲੇ, ਸਸਤੀ।। 8. ਸਲੂਣਾ। 9. ਜੰਮਣ ਤੋਂ ਹੀ। 10. ਵਿਹੜਾ। 11. ਬਿਜਲੀਆਂ ਦਾ ਚਮਕਣਾ। 12. ਬੱਦਲ। 13. ਲਾਲ। 14. ਕਾਲੇ। 15. ਬੱਦਲਾਂ ਦੀ ਗਰਜ। 16. ਰੇਤ। 17. ਖਾਰ ਦਾ ਬੂਟਾ। 18. ਨਾਂ ਹੈ, ਭਾਵ ਆਸ਼ਕ। 19. ਬਣਾਂ ਵਿਚ। 20. ਡੰਗਰ। 21. ਦੂਣੇ। 22. ਦੋਸ਼। 23. ਤਾਹਨੇ ਮਿਹਣੇ। 24. ਸ਼ਿਕਾਇਤ। 25. ਸ਼ਿਕਾਇਤ, ਦੱਸਣਾ। 26. ਮੈਦਾਨ, ਨਫ਼ਰਤ। 27. ਸਲ੍ਹਾਬਾ।

ਛੇੜਨ ਛੇੜ ਛਾਗੜਾਂ[1]। ਨਾਜ਼ੂ ਕਰਨ ਤਵਾਰਾ[2]।
ਮਕਲਵਾਦਾ ਸਵਾਦ[3] ਡੋ। ਰੋ ਰੋ ਵਾਟ ਨਿਹਾਰਾਂ।
ਡਿਸੱਦਾ ਯਾਰ ਪਰੇਂਭਰਾ[4]। ਬੈਠੀ ਕਾਂਗ ਉਡਾਰਾਂ।
ਕੱਕੜੇ ਮੱਕੜੇ ਢਾਂਡਲੇ[5]। ਕਿਣ ਮਿਨ ਮੀਂਹ ਫੰਗ੍ਹਾਰਾਂ।
ਤਰਫਾਂ ਮਰਖਾਂ[6] ਫੋਗੜੇ[7]। ਲਾਣੀ[8] ਲਾਈਆਂ[8] ਖ਼ਾਰਾਂ[8]।
ਪੂਰਬ ਹੀਲਾਂ[8] ਭਾਂਵਣੀਆਂ। ਠੱਡੜੀਆਂ ਮੇਂਘ ਮਲ੍ਹਾਰਾਂ।
ਕੋਇਲ ਅਗਨ ਪਪੀਹੜੇ। ਦਰਦੋਂ ਕੱਢਣ ਪੁਕਾਰਾਂ।
ਸੋਹਣਾ ਅਰਬੀ ਸਾਂਵਰਾ। ਆ ਲਹੋ ਸਾਡੀਆਂ ਸਾਰਾਂ।
ਤੈਡੇ ਬਾਝ ਫ਼ਰੀਦ ਨੂੰ। ਭੁੱਖੜੇ ਤਾਰ ਵ ਤਾਰਾਂ।

## 116

ਸਾਰੀ ਉਮਰ ਗੁਜ਼ਾਰਿਅਮ ਗੱਡ[9] ਸਾਈਂ। ਹੁਣ ਹੋਤ ਪੁਨਲ ਗਿਉਮ[10] ਲੱਡ ਸਾਈਂ।
ਨਾ ਕਲ[11] ਯਾਰ ਸਜਨ ਦੀ। ਨਾ ਰਹਿ ਗਈ ਜੋਹ ਜਤਨ ਦੀ।
ਨਾ ਤਿੜ ਤਾਡੇ[12] ਮੱਡ[13] ਸਾਈਂ।
ਥਲ ਮਾਰੂ ਦੀਆਂ ਪੱਟੀਆਂ[14]। ਡੂੰਗਰ ਔਖੀਆਂ ਘਟੀਆਂ।
ਅਪੜਮ ਤੋੜ ਨ ਸੱਡ[15] ਸਾਈਂ।
ਸਖ਼ਤ ਅਵੈੜੇ ਪੈਂਡੇ। ਰੜਦੇ[16] ਰਿੱਛ ਤੇ ਗੈਂਡੇ।
ਉੱਠ ਗਈ ਆਸ ਤੋ ਤੱਡ[17] ਸਾਈਂ।
ਬਾਂਦਰ ਰਾਖਸ ਘਾਟੇ। ਖੁੜਬੁਣ ਖ਼ੂਬ ਗਬਾਟੇ[18]।
ਕਦਮ ਕਦਮ ਤੇ ਖੱਡ ਸਾਈਂ।
ਦਰਦ ਫ਼ਰੀਦ ਸਤਾਵੇ। ਅੱਗ ਲਾਵੇ ਭੁੰਨ ਖਾਵੇ।
ਪਟ ਪ਼ਟ ਮਾਸ ਤੇ ਹੱਡ ਸਾਈਂ।

## 117

ਸਾਵਣ ਮੇਂਘ[19] ਮਲ੍ਹਾਰਾਂ[20]। ਤਰਸ ਪੌਂਵੀ ਪੁਨਲ ਆ ਮੋੜ ਮੁਹਾਰਾਂ।
ਹੰਜੜੂੰ[21] ਹਾਰਾਂ[22] ਵਾਟ ਨਿਹਾਰਾਂ। ਬੈਠੀ ਕਾਂਗ ਉਡਾਰਾਂ।

---

1. ਮੈਦਾਨ। 2 ਡੰਗਰਾਂ ਦੇ ਵੱਗ। 3. ਮਸਤੀਆਂ। 4. ਦੂਰ। 5. ਬਦੀ। 6. ਰੇਗਿਸਤਾਨ ਦੇ ਪੌਦੇ। 7. ਰੇਗਿਸਤਾਨ ਦਾ ਇਕ ਦਰੱਖ਼ਤ। 8. ਰੇਗਿਸਤਾਨੀ ਬੂਟੀਆਂ। 9. ਮਿਲਦੇ। 10. ਚਲੇ ਗਏ। 11. ਖ਼ਬਰ। 12. ਟਿਕਾਣਾ। 13. ਬਸਤੀ। 14. ਲੰਮੇ ਰਸਤੇ। 15. ਆਵਾਜ਼। 16. ਚੀਕਦੇ। 17. ਆਸਰਾ। 18. ਦਲਦਲ। 19. ਬੱਦਲ। 20. ਰਾਗ ਦਾ ਨਾਂ। 21. ਹੰਝੂ। 22. ਵਹਾਵਾਂ, ਕੇਰਾਂ।

ਸੱਜੜੀਆਂ[1] ਰਾਹੀਂ ਪਾਵਾਂ ਫਾਲਾਂ। ਡੇਹਾਂ ਢਾਲੇ[2] ਮਾਰਾਂ।
ਤੌਂ ਬਿਨ ਕੇਚ ਸ਼ਹਿਰ ਦਾ ਵਾਲੀ। ਔਖੀ ਉਮਰ ਗੁਜ਼ਾਰਾਂ।
ਰੋਜ ਅਜ਼ਲ ਦੀਆਂ ਲਧਿਅਮ ਲਾਵਾਂ। ਹੁਣ ਕਿਉਂ ਕਰਦੀ ਆਰਾਂ।
ਮੁੰਜੜੀਂ ਟਿਬੜੀਂ[3] ਦਿਲੜੀ ਮੋਹੀ। ਵਿਸਰੇ ਸ਼ਹਿਰ ਬਜ਼ਾਰਾਂ।
ਮੁਲਕ ਮਲ੍ਹੇਰ[4] ਵਾਸਾਇਮ ਮੂਲਾ। ਥੀਆਂ ਚੌ ਗੁੱਠ ਬਹਾਰਾਂ।
ਥਲ ਚਤਰਾਂਗ ਡੱਸੀਜਨ ਨਦੀਆਂ। ਰਿੱਮ ਝਿੱਮ ਲਾਸੂੰ ਤਾਰਾਂ।
ਨੀਲੀਆਂ ਪੀਲੀਆਂ ਰੱਤੀਆਂ ਪੀਂਘਾਂ। ਮਛਲੀ ਸਹੰਸ ਹਜ਼ਾਰਾਂ।
ਸੁਰਖ ਕਰੇਂਹ[5] ਤੇ ਚਿੱਟੜੀਆਂ ਬੋਟੀਆਂ। ਸਾਵੀਆਂ ਲਾਣੀਆਂ ਖ਼ਾਰਾਂ।
ਜੋਫੜ[6] ਜੋਫੜ ਘੁਮਕਣ ਮੱਟੀਆਂ। ਸੋਂਹਦੀਆਂ ਘੁੰਡ ਤਵਾਰਾਂ।
ਗਾਈਂ ਬੱਕਰੀਆਂ ਭੇਡਾਂ ਚਾਂਗੈ। ਚਰਦੇ ਜੋੜ ਕਤਾਰਾਂ।
ਯਾਰ ਫ਼ਰੀਦ ਮਿਲਮ ਦਿਲ ਭਾਂਦਾ। ਮੈਲੇ ਵੇਸ ਉਤਾਰਾਂ।

## 118

ਸਜਨ(ਣ) ਤੌਂ ਬਿਨ ਨ ਥੀਸਾਂ ਮੈਂ। ਘੜੀ ਕਿਆ ਪਲ ਨ ਜੀਸਾਂ ਮੈਂ।
ਗਿਆ ਸੂਲਾਂ ਅੰਦਰ ਸਿਰ ਗਲ। ਸਭੋ ਮੁਸ਼ਕਲ ਥੀਉਸੇ ਹਲ।
ਸੱਸੀ ਸੋਹਣੀ ਅਤੇ ਮੋਮਲ। ਉਨ੍ਹਾਂ ਵਿਚ ਪਈ ਗਿਣੇਸਾਂ ਮੈਂ।
ਨਿਤੋ ਨਿੱਤ ਟੇਕ ਡਿਖਲਾਵੇ। ਕਰੇ ਵਾਇਦੇ ਤੇ ਨ ਆਵੇ।
ਜੇ ਆਏ ਆਏ ਨਾਤਾ ਖੱਟ ਖਾਵੇ। ਨ ਵਲ ਸਸਤੀ ਮਨੀਸ਼ਾਂ ਮੈਂ।
ਨ ਸੱਡ[7] ਵੈਂਦੇ ਨ ਆਂਦਾ ਹੈ। ਡੇਹੋਂ ਡੇਂਹ ਰੂਹ ਮਾਂਦਾ[8] ਹੈ।
ਤੱਤਾ ਜੀਵਨ ਨ ਭਾਂਦਾ ਹੈ। ਹਲਾਹਲ[9] ਝੋਲ[10] ਪੀਸਾਂ[11] ਮੈਂ।
ਕਈ ਡੁੱਖੜੀਂ ਤੋਂ ਬਚ ਬੁਚ ਗਈਆਂ। ਕਈ ਦਰ ਨਾਲ ਰਚ ਰੁਚ ਗਈਆਂ।
ਕਈ ਸਿਕ[12] ਸਾਂਗ ਮਚ ਮੁਚ ਗਈਆਂ। ਕਰਾਂ ਕੈਂ ਨਾਲ ਰੀਸਾਂ[13] ਮੈਂ।
ਫ਼ਰੀਦ ਆਇਆ ਨ ਮਾਹੀ ਵੱਲ। ਡਿੱਤੀ ਸੂਲਾਂ ਨ ਸਾਹੀਂ[14] ਵੱਲ।
ਪਿਆ ਡੁੱਖ ਡੂਰ ਫਾਹੀ ਵੱਲ। ਅਝੋਂ[15] ਅਜ ਕਲ ਹਰੀਸਾਂ[16] ਮੈਂ।

---

1. ਸਾਰੀ। 2. ਫਾਲਾਂ ਪਾਉਣੀਆਂ। 3. ਟਿੱਬਾ। 4. ਸਿੰਧ ਵਿਚ ਇਕ ਸਥਾਨ ਦਾ ਨਾਂ। 5. ਕਰੀਰ ਦਾ ਦਰੱਖ਼ਤ। 6. ਲੱਸੀ ਰਿੜਕਣ ਦੀ ਆਵਾਜ਼। 7. ਬੁੱਲ੍ਹਾਂ ਦੀ ਹਾਂ। 8. ਥੱਕਿਆ। 9. ਜ਼ਹਿਰ। 10. ਘੋਲ। 11. ਪੀ ਲਵਾਂ। 12. ਇੱਛਾ। 13. ਰਸ਼ਕ। 14. ਆਰਾਮ, ਫ਼ੁਰਸਤ। 15. ਜਲਦੀ। 16. ਹਾਰ ਜਾਵਾਂਗੀ।

## 119

ਸਿਖ[1] ਰੀਤ ਰਵਸ਼ ਮਨਸੂਰੀ ਨੂੰ। ਹੁਣ ਠੱਪ ਰੱਖ ਕਨਜ[2] ਕਦੂਰੀ[2] ਨੂੰ।
ਜੋ ਕੋਈ ਇਸ਼ਕ ਮਦਰੱਸੇ ਆਇਆ। ਫਿਕਾ ਅਸੂਲ ਦਾ ਫ਼ਿਕਰ ਉਠਾਇਆ।
ਬੇਸ਼ਕ ਆਰਫ਼[3] ਹੋਕਰ ਪਾਇਆ। ਰਮਜ਼ ਹਕੀਕਤ ਪੂਰੀ ਨੂੰ।
ਜੋ ਕੋਈ ਚਾਹੇ ਇਲਮ ਹਕਾਇਕ। ਰਾਜ਼ ਲੁਟਨੀ ਕਸ਼ਫ ਦਕਾਇਕ।
ਥੀਵੇ ਅਪਨੇ ਆਪ ਦਾ ਸ਼ਾਇਕ। ਸੱਟ ਨਜ਼ਦੀਕੀ ਦੂਰੀ ਨੂੰ।
ਹਮਾ ਓਸਤ ਦੇ ਭੇਦ ਨਿਆਰੇ। ਜਾਣਨ ਵਹਦਤ ਦੇ ਵਣਜਾਰੇ।
ਹਰ ਹਰ ਸ਼ੈ ਵਿਚ ਕਰਨ ਨਜ਼ਾਰੇ। ਅਸਰ ਤਜੱਲੀ ਤੂਰੀ ਨੂੰ।
ਬੇਦ ਅਨੋਖੇ ਪੰਥ ਅਵੈੜੇ। ਵੇੜ੍ਹੋ ਵੱਸਦੇ ਰਖਣ ਬਖੇੜੇ।
ਹੋਰ ਨ ਕੋਈ ਆਪ ਨਬੇੜੇ। ਆਪਣੀ ਇਕੀ[4] ਪੂਰੀ ਨੂੰ।
ਲੁਤਫ਼ ਅਜ਼ਲ ਦਾ ਵੇਲਾ ਆਇਆ। ਫ਼ਖ਼ਰ ਜਹਾਂ ਗੁਰ ਗਿਆਨ ਸੁਨਾਇਆ।
ਤਥਾ ਸਲੀਮ ਫ਼ਰੀਦ ਦੀ ਪਾਇਆ। ਫ਼ਹਿਮ ਲੁਗਾਤ ਤਯੂਰੀ[5] ਨੂੰ।

## 120

ਸੁਤੜੀ ਹੋਤ ਸਿਧਾਣੇ। ਨਾਹੀਂ ਹਿਕਤਿਲ ਤਰਸ ਜਤਨ ਮੇਂ।
ਗਏ ਕਰਹੋਂ[6] ਕਤਾਰੀ ਬਰਡੋਂ। ਥੀ ਪਾਂਧੀ ਕੇਚ ਸ਼ਹਿਰ ਡੋਂ।
ਕਰ ਜ਼ੋਰ ਅਜ਼ੋਰ ਧੰਗਾਣੇ। ਖੁਸ ਵੁਠੜੇ[7] ਦੇਸ ਵਤਨ ਮੇਂ।
ਤੱਤੀ ਕਲੂੜੀ ਤੇ ਨਿੰਦਰਾਈ[8]। ਬੇਵਾਹੀ[9] ਮੂੰਝ ਮੁੰਝਾਈ[10]।
ਮੂੰਹ ਬੁਸਰਾ[11] ਨੈਣ ਕਮਾਣੇ[12]। ਹੋਸ ਨ ਸਿਰ ਮੇਂ ਸੁਰਤ ਨ ਤਨ ਮੇਂ।
ਬਠ ਬੇਦਰਦਾਂ ਦੀ ਯਾਰੀ। ਮੈਂ ਮੁੱਠੜੀ ਲਾ ਕਰ ਹਾਰੀ।
ਨਿੱਤ ਝੁਰਦੀ ਝੋਰ ਝੁਰਾਣੇ। ਰਹਿੰਦੀ ਦਰਦ ਅੰਦੋਹ ਮਿਹਨ ਮੇਂ।
ਆ ਆਪੇ ਯਾਰੀ ਲਾਇਸ। ਵਲ ਵੈਂਦੀ ਨਾਂ ਮੁਕਲਾਇਸ[13]।
ਸਭ ਰਹਿ ਗਏ ਹਾਲ ਪੁਰਾਣੇ। ਦਿਲ ਦੀ ਦਿਲ ਮੇਂ ਮਨ ਦੀ ਮਨ ਮੇਂ।
ਡੇ ਵੀਰਨ ਡੋਹ[14] ਡੁਰਾਪੇ। ਰੱਖ ਆਸ ਮਿਲਣ ਦੀ ਆਪੇ।
ਮੋਈਂ ਜੀਂਦੀਂ ਥਲੜੇ ਮਾਣੇ। ਨੀਤਸ ਪੂਰੀ ਗੋਰ ਕਫ਼ਨ ਮੇਂ।
ਗਏ ਜੋਬਨ ਜੋਸ਼ ਬਹਾਰੀ। ਗਈ ਹਾਰ ਸ਼ਿੰਗਾਰ ਦੀ ਵਾਰੀ।

---

1. ਰੀਤ, ਤਰੀਕਾ। 2. ਪੁਸਤਕਾਂ ਦੇ ਨਾਂ। 3. ਸੰਤ। 4. ਜੂਏ ਦੀ ਇਕ ਖੇਡ। 5. ਪਰਿੰਦਿਆਂ ਦੀ ਜ਼ੁਬਾਨ। 6. ਊਠ। 7. ਵੱਸਦੇ। 8. ਨੀਂਦਰ ਵਿਚ। 9. ਬੇਆਸ। 10. ਲਾਚਾਰ। 11. ਮਿੱਟੀ ਨਾਲ ਭਰਿਆ। 12. ਕੁਮਲਾਏ, ਮੁਰਝਾਏ। 13. ਆਗਿਆ ਨਾ ਮਿਲੀ। 14. ਦੋਸ਼।

ਥਏ ਕੱਜਲ ਮੁਸਾਗ ਨਮਾਣੇ। ਵਾਲੀ ਵੱਟੜੀ[1] ਸੋਹਮ ਨ ਕਨ ਮੇਂ।
ਠੱਗ ਬਾਜ਼ ਬਹੂੰ ਦਿਲ ਕਾਲੇ। ਸੈ ਪੇਚ ਕਰਨ ਲੱਖ ਚਾਲੇ।
ਕਰ ਕੂੜ ਫ਼ਰੇਬ ਅਘਾਣੇ[2]। ਡਿੱਸਦੇ ਪੂਰਬ ਵਸਨ ਦਖਨ ਮੇਂ।
ਸਭ ਸੰਗੀਆਂ ਮੁਲਕ ਅਮਨ ਵਿਚ। ਏ ਛੋਰੀ ਬੈਤ ਹਜ਼ਨ ਵਿਚ।
ਕਰ ਬੈਠਨ ਜਾਹ ਟਿਕਾਨੇ। ਸੋਜ ਬਦਨ ਮੇਂ ਦੂਦ ਦਹਨ ਮੇਂ।
ਥੀਆਂ ਖ਼ੁਸ਼ੀਆਂ ਆਸੇ ਪਾਸੇ। ਗਏ ਵਿਸਰ ਮਜ਼ਾਖਾਂ ਹਾਸੇ।
ਕਿਆ ਹੁਸਨ ਜਮਾਲ ਦੇ ਮਾਣੇਂ। ਬੁੱਢੜੀ ਥੀਅਮ ਨਵੇੜੇ ਸਨ[3] ਮੇਂ।
ਏ ਗਮੜੇ ਨਾਜ ਨਿਹੋਰੇ। ਏ ਖ਼ੁਸ਼ੀਆਂ ਜ਼ੇਰੇ ਤੋਰੇ[4]।
ਹੁਣ ਡਾਢੇ ਸਖ਼ਤ ਸਿਆਣੇ। ਹਰ ਇਲਮ ਤੇ ਹਰ ਹਰ ਫ਼ਨ ਮੇਂ।
ਲਾ ਨੇਹ ਫ਼ਰੀਦ ਨ ਫਿਰਸਾਂ। ਏਹੋ ਘੇਰ ਕੁਲਲੱੜਾ[5] ਘਿਰਸਾਂ[6]।
ਓ ਜਾਣੇ ਖ਼ਾਹ ਨ ਜਾਣੇ। ਰਹਿਸੂੰ ਹਰ ਦਮ ਹਿਕੜੇ ਵਨ[7] ਮੇਂ।

## 121

ਸੋਹਣੀਆਂ ਰਮਜ਼ਾਂ ਤੇਰੀਆਂ ਭਾਉਂਦੀਆਂ। ਸਾਨੂੰ ਗੁੱਝੜੀ ਚੇਟਕ ਲਾਉਂਦੀਆਂ।
ਚਸ਼ਮਾਂ ਜਾਦੂ ਕਹਿਰ ਕਿਆਮਤ। ਹੋਸ਼ ਹਵਾਸ ਭੁਲਾਉਂਦੀਆਂ।
ਅਬਰੂ ਕੋਸ ਤੇ ਮਿਜ਼ਗਾਂ[8] ਕੈਬਰ। ਜ਼ੁਲਮੀਂ ਚੋਟ ਚਲਾਉਂਦੀਆਂ।
ਚੜ੍ਹਨ ਸ਼ਿਕਾਰ ਨ ਮੁੜਦੀਆਂ ਹਰਗਿਜ਼। ਜ਼ੁਲਫ਼ਾਂ ਸੈਦ[9] ਫੁਹਾਉਂਦੀਆਂ।
ਚਾਲੀਂ ਨਾਜ਼ ਦੀਆਂ ਦਿਲ ਨੂੰ ਮੋਂਹਦੀਆਂ। ਹੁਕਮੀ[10] ਬਿਰਹੋਂ ਬਛਾਉਂਦੀਆਂ।
ਤੇਗ਼ਾਂ ਤੇਜ਼ ਨਿਗਾਹ ਦੀਆਂ ਹਰ ਦਮ। ਲਾਲ ਲਹੂ ਵਿਚ ਧਾਉਂਦੀਆਂ[11]।
ਇਸ਼ਕ ਫ਼ਰੀਦ ਕਈ ਘਰ ਗਾਲੇ। ਸਹੰਸ ਪਈਆਂ ਤੜਫਾਉਂਦੀਆਂ।

## 122

ਸੀਨਾ ਮਹਜ਼ ਲਵੀਰਾਂ[12]। ਦਿੱਲੜੀ ਧਈਆ ਧਈਆ[12]।
ਰੋ ਰੋ ਉਜੜੀਆਂ ਅੱਖੀਆਂ ਸੁੱਜੜੀਆਂ। ਚੋਲੀ ਚੁਨੜੀ ਲੀਰਾਂ।
ਖਿਲਦੀਆਂ ਸੰਗੀਆਂ ਸਈਆਂ।
ਇਸ਼ਕ ਬੁਰਾਈ ਜੋੜ[13] ਕਰਾਈ। ਲੂੰ ਲੂੰ ਲੱਖ ਲੱਖ ਪੀੜਾਂ।

---

1. ਕਾਲੇ ਧਾਗੇ। 2. ਬਹੁਤ। 3. ਜ਼ਨਾਨੀ। 4. ਹੁਕਮ। 5. ਮੁਸ਼ਕਿਲ। 6. ਤੱਟ ਪਾਰ ਕਰਨਾ। 7. ਨਮੂਨਾ। 8. ਪਲਕਾਂ। 9. ਸ਼ਿਕਾਰ। 10. ਯਕੀਨੀ ਤੌਰ 'ਤੇ। 11. ਨਹਾਉਂਦੀਆਂ। 12. ਲੀਰਾਂ, ਟੁਕੜੇ-ਟੁਕੜੇ। 13. ਪੂਰੀ ਤਾਕਤ ਨਾਲ।

ਵੱਸ ਸੂਲੀ ਦੇ ਪਈਆਂ।
ਦਰਦ ਅੰਦਰ ਵਿਚ ਸੋਜ਼ ਜਿਗਰ ਵਿਚ। ਅੱਖੀਆਂ ਨੀਰ ਵਹੀਰਾਂ।
ਮੂੰਹ ਸਿਰ ਭੁਸੜ ਛਈਆਂ।
ਨੀੜੇ[1] ਵੇੜਮ[2] ਸਖ਼ਤ ਨਹੇੜਮ[3]। ਚੁੱਟੜੀ ਹਿਜਰ ਦੇ ਤੀਰਾਂ।
ਓ ਖੁਸ਼ੀਆਂ ਕਿਨ ਗਈਆਂ।
ਖੋਟ ਕਮਾਵਨ ਕੂੜ ਅਲਾਵਨ। ਕੂੜੀਆਂ ਡੇਵਮ ਧੀਰਾਂ।
ਛੱਡ ਦੇ ਸਾਵਲ ਬਈਆਂ[4]।
ਬਿਰਹੋਂ ਭੰਵਾਲੀ[5] ਡੇਖ ਫ਼ਰੀਦਾ। ਸੈ ਸੱਸੀਆਂ ਲੱਖ ਹੀਰਾਂ।
ਰੁਲਦੀਆਂ ਬੂਟੇ ਲਈਆਂ।

## 123

ਇਸ਼ਕ ਅਵੱਲੜੀ ਚਾਲ ਭਲਾ ਯਾਰ ਵੇ। ਯਾਰੀਆਂ ਲਾਵਣ ਸਰ ਮੰਗਦੀਆਂ।
ਜ਼ੁਲਫ਼ਾਂ ਦਿਲ ਨੂੰ ਪਾਵਿਨ ਜਾਲੀ। ਅੱਖੀਆਂ ਕਰਦੀਆਂ ਮਸਤ ਮਵਾਲੀ।
ਨਾਜ਼ ਨਿਗਾਹਾਂ ਦੇ ਨਾਲ ਭਲਾ ਯਾਰ ਵੇ। ਬਿਰਹੋਂ ਬਛੇਂਦੀਆਂ ਨਹੀਂ ਸੰਗਦੀਆਂ।
ਚਸ਼ਮਾਂ ਕਹਿਰੀ ਰਮਜ਼ਾਂ ਵੈਰੀ। ਅੱਖੀਆਂ ਜ਼ਾਲਮ ਦੀਦ ਲੁਟੇਰੀ।
ਡੇਵਨ ਜਿੰਦੜੀ ਗਾਲ ਭਲਾ ਯਾਰ ਵੇ। ਸਿਰਹੋਂ ਬਹਾਦੁਰ ਹੁਨ ਜੰਗਦੀਆਂ।
ਨਾਜ਼ਕ ਚਾਲੀਂ ਯਾਰ ਸੱਜਨ ਦੀਆਂ। ਮੋਹਣੀਆਂ ਗਾਲ੍ਹੀਂ ਮਨ ਮੋਹਨ ਦੀਆਂ।
ਕਰਨ ਦਿਲੀਂ ਪਾਮਾਲ[6] ਭਲਾ ਯਾਰ ਵੇ। ਹਰ ਹਰ ਆਨ ਖੜੀਆਂ ਤੰਗਦੀਆਂ।
ਚਿਹਰੀਂ ਤਰਜ਼ ਡਿਖਾਵਨ ਅੱਖੀਆਂ। ਜ਼ੁਲਫ਼ਾਂ ਤੇਲ ਫੁਲੇਲ[7] ਦੀਆਂ ਮੱਖੀਆਂ[8]।
ਘਤਦੀਆਂ ਜੀ ਜੰਜਾਲ ਭਲਾ ਯਾਰ ਵੇ। ਜ਼ੋਰੇ ਰਗ ਰਗ ਨੂੰ ਡੰਗਦੀਆਂ।
ਇਸ਼ਕ ਫ਼ਰੀਦ ਕਸ਼ਾਲੇ ਘੱਲੇ। ਆਸ ਉਮੀਦ ਤੱਸਲੇ ਭੱਲੇ।
ਕੂੜਾ ਵਹਿਮ ਖ਼ਿਆਲ ਭਲਾ ਯਾਰ ਵੇ। ਡਿਠੰੜੀਆਂ ਪੀਤਾਂ ਦਿਲ ਸੰਗਦੀਆਂ।

## 124

ਇਸ਼ਕ ਭੁਲਾਇਆ ਤਾਆਤਾਂ[9]।
ਏ ਘਰ ਮੇਰਾ ਘਰ ਸੁਖ ਮੰਦਰ। ਮਅਮੂਰ[10] ਖ਼ਫ਼ੀ[11] ਦੇ ਅੰਦਰ।

---

1. ਇਸ਼ਕ। 2. ਸਹੇੜਨਾ। 3. ਘੇਰ ਲਿਆ। 4. ਬਾਹਵਾਂ। 5. ਚੱਕਰ। 6. ਕੁਚਲਣਾ, ਲੁੱਟ ਲੈਣਾ। 7. ਭਰੀਆਂ। 8. ਫੁੱਲਾਂ ਦਾ ਰਸ, ਅਤਰ। 9. ਪੂਜਾ ਪਾਠ। 10. ਬਣਾਇਆ ਹੋਇਆ। 11. ਧਾਰਮਿਕ ਹਵਾਲਾ (ਛੇ ਲਤੀਫ਼ਿਆਂ ਵਿਚੋਂ ਇਕ ਲਤੀਫ਼ਾ)।

ਜਿਥ ਬਹਿਰ ਮਹੀਤ[1] ਦਾ ਮੰਦਰ। ਉਥ ਹਰ ਜਿਨਸੋਂ ਮਿਲਨ ਸੌਗਾਤਾਂ।
ਆਈ ਹਾਲ[2] ਮਕਾਮ ਦੀ ਵਾਰੀ। ਥੀਈ ਰਫ਼ਾ[3] ਹਜਬ[4] ਯਕ ਬਾਰੀ।
ਗਈ ਜ਼ਹਦ ਇਕਾਦਤ ਸਾਰੀ। ਹੱਜ ਜ਼ਕਵਾਤਾਂ ਸੌਮ ਸਲਵਾਤਾਂ।
ਥਈ ਨਸਰਤ[5] ਫ਼ਤਹ ਫ਼ਤੂਹੀ[6]। ਸਬ ਸਰੀ[5] ਕਲਬੀ[5] ਰੂਹੀ[5]।
ਗਈ ਜ਼ੁਲਮਤ ਨੂਰ ਸਬੂਹੀ। ਕੀਤੀਆਂ ਜਿਸਮ ਅਜਬ ਪਰਭਾਤਾਂ।
ਸੱਰ ਅਨਹਦ[7] ਤਬਲ[8] ਸ਼ਹਾਨਾ। ਖ਼ੁਸ਼ ਮਤਰਬ[9] ਤਾਨ ਤਰਾਨਾ।
ਗਿਆ ਨਫ਼ਲ ਨਮਾਜ਼ ਦੋਗਾਨਾ। ਵਿੱਸਰੀਆਂ ਛੋਂ ਤਿਰੇ ਚਾਰ ਰਕਅਤਾਂ[10]।
ਗੁਰ ਬਾਤ ਬਤਾਈ ਪੂਰੀ। ਤੀਫੂਰੀ[11] ਤੇ ਮਨਸੂਰੀ[12]।
ਥਈ ਫਾਸ਼[12] ਤੱਜਲੀ ਤੂਰੀ[13]। ਹਰ ਜਾ ਐਮਨ ਤੇ ਮੀਕਾਤਾਂ[14]।
ਏ ਵਜਦਾਨੀ[15] ਸ਼ਤਹਾਤਾਂ। ਹਨ ਵਹਦਤ ਦੀਆਂ ਆਯਾਤਾਂ।
ਕਰ ਤਮਸ[16] ਦਿਲੀਂ ਸਤਵਾਤਾਂ[17]। ਕਰਦਾ ਜ਼ਾਹਰ ਏ ਕਲਮਾਤਾਂ।
ਕੁਲ ਉਠ ਗਏ ਫ਼ਗਨ[18] ਜ਼ਲਾਜ਼ਲ[19]। ਭੱਜ ਪਏ ਅਗਲਾਲ[20] ਸਲਾਸਲ।
ਦਿਲ ਹਿਕ ਪਾਸੇ ਸ਼ਾਗਲ। ਬੱਠ ਦਰਕਾਤਾਂ ਤੇ ਦਰਜਾਤਾਂ।
ਥਏ ਭਾਗ ਫ਼ਰੀਦ ਭਲੇਰੇ। ਦਿਲ ਦਿਲਬਰ ਲਾਏ ਦੇਰੇ।
ਆ ਕਾਨ੍ਹ ਦਵਾਰੇ ਮੇਰੇ। ਬੰਸੀ ਜੋੜ ਸੁਣਾਈਆਂ ਘਾਤਾਂ।

## 125

ਗੁਜ਼ਰਿਆ ਵਕਤ ਗੁੰਧਾਵਣ ਧੜੀਆਂ। ਵਿਸਰਿਆ ਹਾਰ ਸਿੰਗਾਰ ਅਸਾਹਾਂ।
ਰੋਗ[21] ਕਰੂਪ[22] ਕਸ਼ਾਲੇ[23] ਹਰ ਦਮ। ਦਰਦੋਂ ਨਾਲਾ ਜ਼ਾਰ ਅਸਾਹਾਂ[24]।
ਸੁਰਮਾ ਪਾਵਣ ਸੁਰਖ਼ੀ ਲਾਵਣ। ਬੇਂਸਰ ਬੋਲ ਤੇ ਮਾਂਘ ਬਣਾਵਣ।
ਸਹਿਜੋਂ[25] ਫੁਲੋਂ ਸਿਹਰੇ ਪਾਵਣ। ਸਭ ਕੁਝ ਥਇਆ ਬੇਕਾਰ ਅਸਾਹਾਂ।
ਤਨ ਮਨ ਚੁੱਭੜੀ ਸਾਗ ਗ਼ਮਾਂ ਦੀ। ਜਾਨ ਜਿਗਰ ਵਿਚ ਚੂਕ[26] ਛੁੱਖਾਂ ਦੀ।

---

1. ਵੱਡੇ ਘੇਰੇ ਵਾਲਾ ਸਮੁੰਦਰ। 2. ਸੂਫ਼ੀ ਮੱਤ ਅਨੁਸਾਰ ਮਨ ਦੀ ਇਕ ਅਵਸਥਾ। 3. ਦੂਰ ਕਰਨਾ। 4. ਪਰਦਾ। 5. ਧਾਰਮਿਕ ਅਸਥਾਨ। 6. ਗ਼ੈਬ ਦੀਆਂ ਗੱਲਾਂ ਦਾ ਪਤਾ ਹੋਣਾ। 7. ਭੇਤ। 8. ਨਗਾਰਾ, ਢੋਲ। 9. ਗਾਉਣ ਵਾਲਾ। 10. ਨਮਾਜ਼, ਜਿਸਦੇ। 11. ਮੁਸਲਮਾਨਾਂ ਦੇ ਧਾਰਮਿਕ ਫ਼ਿਰਕਿਆਂ ਦੇ ਨਾਂ। 12. ਜ਼ਾਹਰ। 13. ਉਹ ਜਲਵਾ ਜੋ ਹਜ਼ਰਤ ਮੂਸਾ ਨੇ ਕੋਹਿਤੂਰ 'ਤੇ ਵੇਖਿਆ। 14. ਉਹ ਸਮਾਂ ਜਦੋਂ ਹਜ਼ਰਤ ਮੂਸਾ ਨੂੰ ਗਿਆਨ ਹੋਇਆ। 15. ਵਜ਼ਦ ਵਿਚ ਕਹੀਆਂ ਗੱਲਾਂ। 16. ਮਿਟਾਉਣਾ। 17. ਭਰਮ, ਖ਼ੁਦੀ ਨੂੰ ਮਿਟਾਉਣਾ। 18. ਝਗੜੇ। 19. ਸ਼ੱਕ, ਭੂਚਾਲ। 20. ਹੱਥਕੜੀਆਂ, ਧਾਰਮਿਕ ਕੈਦਾਂ। 21. ਬੀਮਾਰੀ। 22. ਕੋਝਾ। 23. ਤਕਲੀਫ਼। 24. ਸਾਡੇ ਲਈ। 25. ਭਾਲਾ, ਬਰਛਾ, ਨੇਜ਼ਾ। 26. ਚੋਭ।

ਦਿੱਲੜੀ ਸੂਲੀ ਕੀਤੀ ਮਾਂਦੀ। ਸੀਨੇ ਸੌ ਸੌ ਖ਼ਾਰ ਅਸਾਹਾਂ।
ਹੱਸਣ ਖਿਲਣ ਕੁਝ ਯਾਦ ਨ ਆਵੇ। ਰੋਦੀਂ ਖਪਦੀ ਉੱਮਰ ਨਿਭਾਵੇ।
ਜਿੰਦ ਜੁਖ ਜੁਖ ਲੱਖ ਰੰਜ ਉਠਾਵੇ। ਭੁੱਖੜੇ ਤਾਰੋ ਤਾਰ ਅਸਾਹਾਂ।
ਪੀਤ ਪੁਨਲ ਦੀ ਰਗ ਰਗ ਘੇਰਿਮ। ਯਾਰ ਅਗ਼ਯਾਰ ਕਨੂੰ ਮੂੰਹ ਫੇਰਿਮ।
ਝੂਰ ਝੁਰਗਟੇ ਜੁੜ ਜੁੜ ਵੇੜ੍ਹਿਮ[1]। ਛੁੱਟ ਗਿਆ ਕੁਲ ਕੰਮ ਕਾਰ ਅਸਾਹਾਂ।
ਯਾਰ ਫ਼ਰੀਦ ਨ ਆਇਮ ਵੇੜ੍ਹੇ। ਟੋਕਾਂ ਕਰਦੇ ਖੇੜੇ ਭੇੜੇ।
ਸੋਹਣੇ ਕੀਤੇ ਸਖ਼ਤ ਨਖੇੜੇ। ਤੂਲ ਤੱਤੀ ਦਾਰ[2] ਅਸਾਹਾਂ।

## 126

ਕਲ੍ਹੜੀ ਰੋਲ ਮਲ੍ਹੇਰ ਗਿਉਂ। ਯਾਰ ਵਲਾ ਹੁਣੇ ਹੁਣੇ ਵਾਗਾਂ।
ਰੋਹ ਜਬਲੜੇ ਔਖੜੇ। ਭੁੱਖੜੇ ਥੱਲੜੇ ਝਾਗਾਂ।
ਕਦਮ ਕਦਮ ਤੇ ਢੈ ਪੌਵਾਂ। ਦਿੱਲੜੀ ਲਗੜੀਆਂ ਲਾਗਾਂ[3]।
ਰੋਹੀ ਵੁੱਠੜੀਂ[4] ਘਾ ਥਏ। ਮੱਟੜੀ ਲਗੜੀਆਂ ਜਾਗਾਂ।
ਗਾਈਂ ਸਹੰਸ ਸਵਾਈਆਂ। ਸੈ ਸੈ ਚਰਨ ਕੁਰਾਗਾਂ[5]।
ਸਿੰਧੜੀ ਭੁੱਖੜੇ ਘਾਟੱੜੇ। ਰੋਹੀ[6] ਮਲੜੇ ਭਾਗਾਂ।
ਲਾਣੇ ਫੋਗ[7] ਫੁਲਾਰੀਏ। ਰਲ ਮਿਲ ਚਾਰੋਂ ਡਾਗਾਂ[8]।
ਡੈਹਾਂ ਡੋੜੇ ਡੋੜਾਪੜੇ[9]। ਰਾਤੀ ਰੋਦੀਂ ਜਾਗਾਂ।
ਸੰਗੀਆਂ ਸੁਰਤੀਆਂ ਮਿਲ ਮਿਲਾ। ਸੁਰਖ਼ੀਆਂ ਕੱਜਲ ਮਸਾਗਾਂ।
ਮੈਲੇ ਵੇਸ ਸੁਹਾਉਂਦੇ। ਫੇਰੀ ਕੰਙੂ ਸੁਹਾਗਾਂ।
ਦਰਦ ਫ਼ਰੀਦ ਉਜਾੜਿਆ। ਭੁੱਖੜੇ ਡਿੱਤਮ ਡੁਹਾਗਾਂ।

## 127

ਗੂੜ੍ਹੀਆਂ[10] ਅੱਖੀਆਂ ਸਦਾ ਮਤਵਾਲੀਆਂ। ਰੱਤ ਪੀਵਣ ਕਾਣ ਉਭਾਲੀਆਂ[11]।
ਤਨ ਮਨ ਬੰਨ੍ਹ ਬੰਨ੍ਹ ਕੈਦ ਕਰੇਂਦੀਆਂ। ਰਗ ਰਗ ਵਗ ਵਗ ਪੇਚ ਅੜੇਂਦੀਆਂ।
ਇਹ ਜ਼ੁਲਫ਼ਾਂ ਦਿੱਲੜੀ ਕਾਲੀਆਂ।
ਜਾਨ ਜਿਗਰ ਵਿਚ ਪਾਵਿਨ ਦਾਮਾਂ[12]। ਇਸਵੇ ਗ਼ਮਜ਼ੇ ਨਾਜ਼ ਖ਼ਰਾਮਾ।

---

1. ਕਾਬੂ ਕਰ ਲਿਆ। 2. ਸੂਲੀ। 3. ਪ੍ਰੇਮ ਹੋਣਾ। 4. ਬਾਰਸ਼ ਨਾਲ ਹਰੀ ਭਰੀ। 5. ਦੁੱਧ ਨਾ ਦੇਣ ਵਾਲੀਆਂ। 6. ਰੇਗਿਸਤਾਨ। 7. ਰੇਗਿਸਤਾਨ ਦੇ ਪੌਦੇ। 8. ਵੱਗ, ਇੱਜੜ। 9. ਤਕਲੀਫ਼। 10. ਲਾਲ, ਗੂੜ੍ਹੀਆਂ। 11. ਜਲਦਬਾਜ਼। 12. ਜਾਲ।

ਵਾਹ ਨਾਜ਼ਕ ਰੇਡਾਂ ਚਾਲੀਆਂ।
ਕਰਨ ਨ ਟਾਲੇ ਮੋਹਨ ਮਾਲੇ[1]। ਬੇਂਸਰ[1] ਬੋਲ[1] ਅਤੇ ਕਟਮਾਲੇ[1]।
ਕਿਆ ਫੁਲਵਾਲੇ[1] ਕਿਆ ਵਾਲੀਆਂ[1]।
ਸਾੜਿਮ ਦਿਲੜੀ ਡੁੱਖੜੀਂ ਕੁੱਠੜੀ। ਜਿੰਦੜੀ ਲੁੱਟੜੀ ਸੁੱਖੜੀਂ ਖੁਟਰੀ[2]।
ਬਿਆਂ ਅੱਖੀਆਂ ਦਰਦੋਂ ਆਲੀਆਂ[3]।
ਘੋਲੇ ਕੂਚੇ ਸ਼ਹਿਰ ਬਜ਼ਾਰਾਂ। ਸੋਹਿਨ ਫ਼ਰੀਦ ਨੂੰ ਉੱਜੜੀਆਂ ਬਾਰਾਂ।
ਡਿੱਤੀਆਂ ਬਿਰਹੋਂ ਮੁਲਕ ਨਕਾਲੀਆਂ।

## 128

ਕੌਨ ਕਿਰਮ ਨਿਰਵਾਰ[4] ਤੇਗ ਬਿਰਹੋਂ ਦੀ ਕੁੱਠੀਆਂ ਕੁੱਠੀਆਂ।
ਅਨਹਦ ਬੀਨ ਬਜਾ ਮਨ ਮੋਹਿਸ। ਗਾਵਲ ਜੋਗੀ ਲੁੱਟੀਆਂ ਲੁੱਟੀਆਂ।
ਗਜ਼ ਹਕੀਕੀ ਫ਼ਾਸ਼[5] ਡਿੱਠੋਸੇ। ਇਲਮੋਂ ਅਮਲ ਤੋਂ ਛੁੱਟੀਆਂ ਛੁੱਟੀਆਂ।
ਇਸ਼ਕ ਨਹੀਂ ਹੈ ਆਗ (ਅੱਗ) ਗਜ਼ਬ ਦੀ। ਧਾਂ ਕਰੇਂਦੀ ਹੁੱਟੀਆਂ ਹੁੱਟੀਆਂ।
ਕਲ੍ਹੜੀ ਛੱਡ ਕੇ ਕੇਚ ਸਿਧਾਇਉਂ। ਅੱਖੀਂ ਮਲੇਂਦੀ ਉੱਠੀਆਂ ਉੱਠੀਆਂ।
ਜਾਮ ਜ਼ਹਿਰ ਦੇ ਜ਼ੁਲਮ ਕਹਿਰ ਦੇ। ਦਰਦ ਪਲੇਂਦਾ ਘੁੱਟੀਆ ਘੁੱਟੀਆਂ[6]।
ਇਸ਼ਕ ਫ਼ਰੀਦ ਨਹੀਂ ਅੱਜ ਕਲ ਦਾ। ਰੋਜ਼ ਅਜ਼ਲ ਦਾ ਦੀ ਮੁੱਠੀਆਂ ਮੁੱਠੀਆਂ[7]।

## 129

ਘਾਟੇ ਇਸ਼ਕ ਦੇ ਘਾਟੇ ਜਾਤੇ ਮੈਂ। ਤਾ ਭੀ ਚੁੰਮ ਸਰ ਅੱਖੀਆਂ ਚਾਤੇ ਮੈਂ।
ਖੋਟਾ ਨੇਂਹ ਅਨੋਖਾ ਵੈਰੀ ਹੈ। ਮੂੰਹ ਧੂੜ ਮਿੱਟੀ ਸਿਰ ਕੇਰੀ ਹੈ।
ਡੁੱਖਾਂ ਸੂਲਾਂ ਦਿਲੜੀ ਘੇਰੀ ਹੈ। ਪਲੂ ਸੂਲ ਕੁਪੱਤੜੇ ਪਾਤੇ ਮੈਂ।
ਸਜੀ ਰਾਤ ਮੁੰਜੀ ਤੜਫਾਂਦੀ ਹੈ। ਤੱਤੀ ਤੂਲ ਸੋਤੀਂ ਅੱਗ ਲਾਂਦੀ ਹੈ।
ਡੂਖੀ ਡੁਸਕ ਡੁਸਕ ਕੁਰਲਾਂਦੀ ਹੈ। ਬੁਰੇ ਬਿਰਹੋਂ ਦੇ ਸਾਹ ਮੁੰਜਾਤੇ ਮੈਂ।
ਬੇਵਾਹੀ ਵਾਹ! ਵਾਹ!! ਵਾਹ!!! ਮੇਰੀ। ਹੈ ਹੂ! ਹੂ!! ਇਜ਼ਤ ਜਾਹ ਮੇਰੀ।
ਮੁੰਜਵਾਹ ਹੈ ਤਕੀਆ ਗਾਹ ਮੇਰੀ। ਪਾਤੀ ਪੀਤ ਤੋਂ ਇਹਾ ਬਰਾਤੇ[8] ਮੈਂ।
ਲਗੀ ਤਾਂਗ ਪੁਨਲ ਦੀ ਸਾਂਗ ਜੁੜਾਂ। ਭੰਨਾ ਚੂੜਾ ਉੱਜੜੀ ਮਾਂਘ ਤੁੜਾਂ।
ਅੱਲਾ ਥੀਸਮ ਵਸਲ ਦਾ ਸਾਂਗ[9] ਕੜਾਂ। ਸਿਹਰੇ ਸਾੜ ਸਟੇ ਗਹਿਣੇ ਲਾਥੇ ਮੈਂ।

---

1. ਜ਼ੇਵਰਾਂ ਦੇ ਨਾਂ। 2. ਖ਼ਤਮ। 3. ਤਾਜ਼ਾ ਜ਼ਖ਼ਮ। 4. ਫ਼ੈਸਲਾ ਕੌਣ ਕਰੇ। 5. ਜ਼ਾਹਰ।
6. ਘੁੱਟ-ਘੁੱਟ ਕਰ ਕੇ। 7. ਬਰਬਾਦ 8. ਬਖ਼ਸ਼ਿਸ਼, ਤੋਹਫ਼ਾ। 9. ਨੇਜ਼ਾ।

ਨਾ ਬਾਝ[1] ਹੈ ਬਾਝ ਖ਼੍ਵਾਰੀ ਦੇ। ਇਹ ਹਾਲ ਤੁਸਾਡੜੀ ਯਾਰੀ ਦੇ।
ਡੁਖੇ ਗੁਜ਼ਰਨ ਡੇਂਹ ਅਜ਼ਾਰੀ ਦੇ। ਮੁੱਠੇ ਨੈਨ(ਣ) ਕੁਲਲੇੜ ਲਾਤੇ ਮੈਂ।
ਗਲ ਜ਼ੁਲਫ਼ ਪੁਨਲ ਦਾ ਪੇਚ ਪਿਉਮ। ਹੱਥ ਹੋਤ ਦੇ ਦਿਲੜੀ ਵੇਚ ਛਿਤਮ।
ਸਟ ਸੇਝ ਫ਼ਰੀਦ ਬਈਦ[2] ਖਿਉਮ। ਵੈਸਾਂ ਕੇਚ ਨ ਰਹਿਸਾਂ ਜਾਤੇ ਮੈਂ।

## 130

ਮਾਹੀਂ ਬਾਝ ਕਲੱਲੀਆ[3]। ਦਿਲਦਾਰ ਬਗੈਰ ਅਵੱਲੀਆਂ[3]।
ਮਾਹੀ ਝੋਕ ਲਡਾਈ ਵੈਂਦਾ। ਸਾਰਾ ਹਿਜਰ ਦੇ ਰਲੀਆਂ।
ਤਰਸ ਨ ਆਵੇ ਹਿਕ ਤਿਲ ਤੈਨੂੰ। ਸਖ਼ਤ ਗ਼ਮਾਂ ਵਿਚ ਗਲੀਆਂ।
ਵੇੜਾ ਖਾਵੇ ਅੰਗਨ ਨ ਭਾਵੇ। ਅੱਗ ਫ਼ਰਾਕ ਦੀ ਜਲੀਆਂ।
ਸ਼ਰਮ ਵੰਜਾਇਮ ਭਰਮ[4] ਗੰਵਾਇਮ। ਰੁਲਦੀ ਕੂਚੇ ਗਲੀਆਂ।
ਇਸ਼ਕ਼ ਫ਼ਰੀਦ ਬਹੂੰ ਡੁੱਖ ਡੇਸਮ। ਅੱਜ ਕਲ ਮੋਈ ਮੋਈ ਭਲੀਆਂ।

## 131

ਆ ਮਿਲ ਮਾਹੀ ਮੈਂ ਮਾਂਦੀ[5] ਹਾਂ। ਬੇ ਵੱਸ ਬਿਰਹੋਂ ਦੀ ਬਾਂਦੀ ਹਾਂ।
ਇਸ਼ਕ ਅਵੈੜੇ[6] ਦੁਸ਼ਮਨ ਵੇੜੇ। ਸੱਸ ਨਨਾਣਾਂ ਕਰਿਮ ਬਖੇੜੇ।
ਅਮੜੀ ਜੁੜ ਜੁੜ ਲਾਵਮ ਝੇੜੇ। ਬਾਬਲੀ[7] ਵੀਰ ਨ ਭਾਂਦੀ ਹਾਂ।
ਖੇੜੇ ਭੈੜੇ ਸਖ਼ਤ ਸਤਾਵਿਨ। ਨੇੜੇ ਵੱਸਦੇ ਮਾਰਣ ਆਵਨ।
ਸੰਗੀਆਂ ਸੁਰਤੀਆਂ ਤੁਹਮਤ[8] ਲਾਵਨ। ਕਲੂੜੀ ਪਈ ਕੁਰਲਾਂਦੀ[9] ਹਾਂ।
ਸੇਝ ਸੜੇਂਦੀ ਲੰਬੇ[10] ਲੈਂਦੀ[11]। ਗਾਨੇ ਗਹਿਨੇ ਫਲ ਨ ਪੇਂਦੀ।
ਤੂਲ ਤਲੇਂਦੀ ਚੂੜ ਜਲੇਂਦੀ। ਰੋਂਦੀ ਤੇ ਗ਼ਮ ਖਾਂਦੀ ਹਾਂ।
ਡੁੱਖੜੇ ਪਾਵਾਂ ਨੇਂਹ ਨਿਭਾਵਾਂ। ਤੌਂ ਬਿਨ ਕੈਨੂੰ ਕੂਕ[12] ਸੁਨਾਵਾਂ।
ਤੱਪਦੀਂ ਖਪਦੀਂ ਵਕਤ ਵੰਜਾਵਾਂ। ਵਲ ਵਲ ਝੋਕਾਂ ਜਾਂਦੀ ਹਾਂ।
ਮੂਲਾ ਝੋਕਾਂ ਫੇਰ[13] ਵਸੇਸੀ। ਸਾਰਾ ਰੋਗ ਅੰਦਰ ਦਾ ਵੇਸੀ।
ਯਾਰ ਫ਼ਰੀਦ ਅੰਗਨ ਪੌਂ ਪੇਸੀ। ਡੇਸਮ ਬਾਂਹ ਸਿਰਾਂਦੀਆਂ[14]।

---

1. ਆਸਰਾ। 2. ਦੂਰ। 3. ਬੇਕਾਰ। 4. ਇੱਜ਼ਤ। 5. ਥੱਕੀ ਹੋਈ, ਬੀਮਾਰ, ਬੇਚੈਨ। 6. ਬੇਢੱਬ, ਟੇਢੇ। 7. ਬਾਪ, ਪਿਉ। 8. ਇਲਜ਼ਾਮ। 9. ਰੋਂਦੀ। 10. ਅੱਗ। 11. ਅੱਗ ਲਾਉਂਦੀ। 12. ਫ਼ਰਿਆਦ ਕਰ। 13. ਵਸਾਏਗਾ। 14. ਪ੍ਰੇਮੀ ਦਾ ਮੇਲ ਹੋਣਾ।

## 132

ਮੈਡਾ ਇਸ਼ਕ ਵੀ ਤੂੰ ਮੈਡਾ ਯਾਰ ਵੀ ਤੂੰ। ਮੈਡਾ ਦੀਨ ਵੀ ਤੂੰ ਈਮਾਨ ਵੀ ਤੂੰ।
ਮੈਡਾ ਜਿਸਮ ਵੀ ਤੂੰ ਮੈਡਾ ਰੂਹ ਵੀ ਤੂੰ। ਮੈਡਾ ਕਲਬ[1] ਵੀ ਤੂੰ ਜਿੰਦ ਜਾਨ ਵੀ ਤੂੰ।
ਮੈਡਾ ਕਾਅਬਾ ਕਿਬਲਾ ਮਸਜਦ ਮੰਦਰ। ਮਸਹਫ[2] ਤੇ ਕੁਰਾਨ ਵੀ ਤੂੰ।
ਮੈਡੇ ਫ਼ਰਜ਼ ਫ਼ਰੀਜ਼ੇ ਹੱਜ ਜ਼ਕਵਾਤਾਂ[3]। ਸੌਮ ਸੁਲਵਾਤ ਇਜਾਨ ਵੀ ਤੂੰ।
ਮੈਡੀ ਜੁਹਦ[4] ਇਬਾਦਤ ਤਾਇਤ[5] ਤੱਕਵਾ[6]। ਇਲਮ ਵੀ ਤੂੰ ਇਰਫ਼ਾਨ[7] ਵੀ ਤੂੰ।
ਮੈਡਾ ਜ਼ਿਕਰ ਵੀ ਤੂੰ ਮੈਡਾ ਫ਼ਿਕਰ ਵੀ ਤੂੰ। ਮੈਡਾ ਜ਼ੌਕ ਵੀ ਤੂੰ ਵਜਦਾਨ ਵੀ ਤੂੰ।
ਮੈਡਾ ਸਾਂਵਲ ਮਿੱਠੜਾ ਸ਼ਾਮ ਸਲੋਨਾ। ਮਨ ਮੋਹਨ ਜਾਨਾ ਵੀ ਤੂੰ।
ਮੈਡਾ ਮੁਰਸ਼ਦ ਹਾਦੀ ਪੀਰ ਤਰੀਕਤ। ਸ਼ੇਖ਼ ਹਕਾਇਕਦਾਨ ਵੀ ਤੂੰ।
ਮੈਡਾ ਆਸ ਉਮੀਦ ਤੇ ਖੱਟਿਆ ਵਟਿਆ। ਤੱਕੀਆ ਮਾਣ ਤੇ ਤਰਾਣ ਵੀ ਤੂੰ।
ਮੈਡਾ ਧਰਮ ਵੀ ਤੂੰ ਮੈਡਾ ਭਰਮ ਵੀ ਤੂੰ। ਮੈਡਾ ਸ਼ਰਮ ਵੀ ਤੂੰ ਮੈਡਾ ਸ਼ਾਨ ਵੀ ਤੂੰ।
ਮੈਡਾ ਡੁੱਖ ਸੁੱਖ ਰੋਵਣ ਖਿਲਣ ਵੀ ਤੂੰ। ਮੈਡਾ ਦਰਦ ਵੀ ਤੂੰ ਦਿਰਮਾਨ ਵੀ ਤੂੰ।
ਮੈਡਾ ਖ਼ੁਸ਼ੀਆਂ ਦਾ ਅਸਬਾਨ ਵੀ ਤੂੰ। ਮੈਡੇ ਸਵਾਲਾ ਦਾ ਸਾਮਾਨ ਵੀ ਤੂੰ।
ਮੈਡਾ ਹੁਸਨ ਤੇ ਭਾਗ ਸੁਹਾਗ ਵੀ ਤੂੰ। ਮੈਡਾ ਬਖ਼ਤ ਤੇ ਨਾਮੋ ਨਿਸ਼ਾਨ ਵੀ ਤੂੰ।
ਮੈਡਾ ਦੇਖਣ ਭਾਵਣ ਜਾਚਣ ਜੂਚਣ। ਸਮਝਨ ਜਾਣ ਸੰਜਾਣ ਵੀ ਤੂੰ।
ਮੈਡੇ ਠੰਡੜੇ ਸਾਹ ਤੇ ਮੂੰਝ[8] ਮੰਝਾਰੀ। ਹੰਜੜੂ ਦੇ ਤੂਫ਼ਾਨ ਵੀ ਤੂੰ।
ਮੈਡੇ ਤਿਲਕ ਤਲੋਲੇ ਸੇਧਾਂ ਮਾਂਗਾਂ। ਨਾਜ਼ ਨਿਹੋਰੇ ਤਾਣ ਵੀ ਤੂੰ।
ਮੈਡੀ ਮਹਿੰਦੀ ਕੱਜਲ ਮਸਾਗ[9] ਵੀ ਤੂੰ। ਮੈਡੀ ਸੁਰਖ਼ੀ ਬੀੜਾ ਪਾਨ ਵੀ ਤੂੰ।
ਮੈਡਾ ਵਹਸ਼ਤ ਜੋਸ਼ ਜਨੂੰਨ ਵੀ ਤੂੰ। ਮੈਡਾ ਗਿਰੀਆ ਆਹੋ ਫ਼ਗਾਨ ਵੀ ਤੂੰ।
ਮੈਡਾ ਸ਼ਿਆਰ ਅਰੂਜ[10] ਕਵਾਫ਼ੀ[11] ਤੂੰ। ਮੈਡਾ ਬਹਿਰ[12] ਵੀ ਤੂੰ ਔਜ਼ਾਨ[13] ਵੀ ਤੂੰ।
ਮੈਡਾ ਅੱਵਲ ਆਖ਼ਰ ਅੰਦਰ ਬਾਹਰ। ਜ਼ਾਹਰ ਤੇ ਪਿਨਹਾ[14] ਵੀ ਤੂੰ।
ਮੈਡਾ ਫ਼ਰਦਾ[15] ਤੇ ਦੀਰੋਜ਼[16] ਵੀ ਧਰਮ ਵੀ ਤੂੰ।
ਅਲਯੌਮ[17] ਵੀ ਤੂੰ ਆਲਾਨ[18] ਵੀ ਤੂੰ।

---

1. ਦਿਲ। 2. ਰੱਬੀ ਬਾਣੀ। 3. ਮਾਲ ਦਾ 40ਵਾਂ ਹਿੱਸਾ ਜਿਹੜਾ ਦਾਨ ਵੱਜੋਂ ਦਿੱਤਾ ਜਾਂਦਾ ਹੈ। 4. ਪਰਹੇਜ਼ਗਾਰੀ। 5. ਫਰਮਾਬਰਦਾਰ। 6. ਆਸਰਾ। 7. ਬੰਦਗੀ। 8. ਉਦਾਸੀ, ਘਬਰਹਾਟ। 9. ਅਖਰੋਟ ਦੇ ਦਰੱਖ਼ਤ ਦਾ ਛਿਲਕਾ, ਦਾਤਣ। 10. ਕਵਿਤਾ ਕਹਿਣ ਦਾ ਇਲਮ। 11. ਕਾਫ਼ੀਆਂ। 12. ਸ਼ੇਅਰ ਦੀ ਰਵਾਨੀ। 13. ਵਜ਼ਨ। 14. ਛੁਪਿਆ ਹੋਇਆ। 15. ਆਉਣ ਵਾਲਾ ਕੱਲ੍ਹ। 16. ਬੀਤ ਚੁੱਕਿਆ ਕੱਲ੍ਹ। 17. ਅੱਜ। 18. ਹੁਣੇ, ਇਸ ਵਕਤ।

ਮੈਡਾ ਬਾਦਲ ਬਰਖਾ ਖਣਮੀਆਂ[1] ਗਾਜਾਂ[2]। ਬਾਰਸ਼ ਤੇ ਬਾਰਾਨ ਵੀ ਤੂੰ।
ਮੈਡਾ ਮੁਲਕ ਮਲੇਰ[3] ਤੇ ਮਾਰੂ ਥੱਲੜਾ। ਰੋਹੀ[4] ਚੋਲਸਤਾਨ[4] ਵੀ ਤੂੰ।
ਜੇ ਯਾਰ ਫ਼ਰੀਦ ਕਬੂਲ ਕਰੇ। ਸਰਕਾਰ ਵੀ ਤੂੰ ਸੁਲਤਾਨ ਵੀ ਤੂੰ।
ਨਾਤਾਂ ਕਿਹਤਰ[5] ਕਮਤਰ ਅਹਕਰ[6] ਅਦਨਾ। ਲਾਸ਼ੈ[7] ਲਾ ਇਮਕਾਨ ਵੀ ਤੂੰ।

## 133

ਮੈਡਾ ਯਾਰ ਗਿਆ ਪਰਦੇਸ ਡੋਂ[8] ਵੇ ਮੀਆਂ। ਗਾਨੇ ਗਹਿਣੇ ਕੇਂਵੇਂ ਪਾਵਾਂ ਜ਼ੀ ਪਾਵਾਂ।
ਸਾੜਾਂ ਸੇਂਧ ਤੇ ਮਾਂਘ ਉਜਾੜਾਂ। ਬੋਡੀ[9] ਨੂੰ ਅੱਗ ਲਾਵਾਂ ਜ਼ੀ ਲਾਂਵਾਂ।
ਬੱਠ (ਭੱਠ) ਕਜਲਾ ਬੱਠ (ਭੱਠ) ਸੁਰਖੀਆਂ ਮਹਿੰਦੀਆਂ।
ਸੂਲੀਂ ਸਾਂਗ[10] ਨਭਾਵਾਂ ਜ਼ੀ ਨਿਭਾਵਾਂ।
ਸਜੜੀ[11] ਰਾਤ ਕਰਾਂ ਫ਼ਰਿਆਦਾਂ। ਡੇਹਾਂ ਵੈਣ ਵਲਾਵਾਂ ਜ਼ੀ ਵਲਾਵਾਂ।
ਕਕੜੇ ਕੰਡਰੇ ਫ਼ਰਸ਼ ਵਿਛਾ ਕਰ। ਡੁੱਖ ਦੀ ਸੇਝ ਸੁਹਾਵਾਂ ਜ਼ੀ ਸੁਹਾਵਾਂ।
ਮੁਲਕ ਮਲ੍ਹੇਰ ਨ ਵੁਠੜਮ[12] ਹੈ ਹੈ। ਰੋ ਰੋ ਸਿੰਧ ਡੋਂ ਆਵਾਂ ਜ਼ੀ ਆਵਾਂ।
ਭੈਨਣੀਂ ਵੀਰ ਥਏ ਸਭ ਵੈਰੀ। ਅੱਮੜੀ ਮੂਲ ਨ ਭਾਵਾਂ ਜ਼ੀ ਭਾਵਾਂ।
ਬਾਝੋਂ ਯਾਰ ਫ਼ਰੀਦ ਹਮੇਸ਼ਾ। ਰੱਤ ਰੋਵਾਂ ਗ਼ਮ ਖਾਵਾਂ ਜ਼ੀ ਖਾਵਾਂ।

## 134

ਨਾਸਹ[13] ਨਾਹੀ ਨਾਥ ਮਾਨਿਅ। ਇਸ਼ਕ ਅਸਾਡਾ ਦੀਨ ਈਮਾਨ।
ਕੁਨਤੁ[14] ਕਨਜ਼ਨ ਇਸ਼ਕ ਗਵਾਹੀ। ਪਹਿਲੋਂ ਹੁਬ ਖ਼ੁਦ ਜ਼ਾਤ ਕੂੰ ਆਹੀ।
ਜੈਂ ਸਾਗੇ ਥਇਆ ਜਮਲ ਜਹਾਨ[15]।
ਇਸ਼ਕ ਹੈ ਗੱਦੀ ਪਰਮ ਨਗਰ ਦਾ। ਇਸ਼ਕ ਹੈ ਰਹੱਬਰ ਰਾਹ ਫ਼ਕਰ ਦਾ।
ਇਸ਼ਕੋਂ ਹਾਸਲ ਹੈ ਇਰਫ਼ਾਨ[16]।
ਮਾਲ ਅਯਾਲ[17] ਦੀ ਬੱਠ (ਭੱਠ) ਘਤ ਯਾਰੀ। ਦੁਨੀਆਂ ਅਕਬਾ[18] ਤੋਂ ਥੀ ਆਰੀ[19]।
ਬੇ ਸਾਮਾਨੀ ਹੈ ਸਾਮਾਨ।
ਮਜ਼ਹਬ ਮਸ਼ਰਬ ਲਾ ਮਜ਼ਹਬ ਦਾ। ਲੁਬ ਹੈ ਸਾਰੇ ਅਰਸ਼ ਅਰਬ ਦਾ।
ਸ਼ਾਹਦ ਦਰਸ ਹਦੀਸ ਕੁਰਾਨ।

---

1. ਬਿਜਲੀ। 2. ਗਰਜ। 3. ਪ੍ਰੇਮੀ। 4. ਰੇਗਿਸਤਾਨ। 5. ਸਭ ਤੋਂ ਛੋਟਾ। 6. ਜ਼ਲੀਲ। 7. ਨਿਰਾਕਾਰ। 8. ਵੱਲ। 9. ਪਰਾਂਦੀ। 10. ਨਾਲ। 11. ਤਾਜ਼ਾ। 12. ਨਾ ਵੱਸੀਂ। 13. ਨਸੀਹਤ ਕਰਨ ਵਾਲਾ। 14. ਇਕ ਧਾਰਮਿਕ ਹਵਾਲਾ। 15. ਸਾਰਾ ਜੱਗ। 16. ਮਾਰਫ਼ਤ। 17. ਮਾਇਆ ਤੇ ਰਿਸ਼ਤੇਦਾਰ। 18. ਲੋਕ-ਪ੍ਰਲੋਕ। 19. ਖ਼ਾਲੀ।

ਸਿਖ ਲਿਖੱਤ[1] ਸੱਟ ਗ਼ੈਰ ਦੀ ਇੱਲਤ। ਇਬਨਲ ਅਰਬੀ ਦੀ ਰੱਖ ਮਿੱਲਤ।
ਆਖਿਓਮ ਸੋਹਣੇ ਫ਼ਖ਼ਰ ਜਹਾਨ।
ਗ਼ਾਫ਼ਲ ਸ਼ਾਗ਼ਲ ਨਾਸੀ[2] ਜ਼ਾਕਰ[3]। ਸਾਲਿਹ[4] ਤਾਲਿਹ[5] ਮੋਮਨ ਕਾਫ਼ਰ।
ਸਬ ਹੈ ਨੂਰ ਕਦੀਮ ਦਾ ਸ਼ਾਨ।
ਅਹਦ ਓਹੀ ਹੈ ਅਹਿਮਦ ਓਹ ਹੈ। ਮੀਮ ਦੇ ਓਲ੍ਹੇ ਦਿੱਲੜੀ ਮੋਹੇ।
ਧਿਆਨ ਫ਼ਰੀਦ ਰੱਖੀਂ ਹਰ ਆਨ।

## 135

ਨੇਂਹ ਲਾਇਮ ਕਾਰਣ ਸੁਖ ਵੇ ਮੀਆਂ। ਪਏ ਪੱਲੜੇ ਡੋੜੇ ਡੁੱਖ ਵੇ ਮੀਆਂ।
ਨਾ ਖ਼੍ਵਾਹਸ਼ ਦੁਨੀਆਂ ਦੌਲਤ ਦੀ। ਨਾ ਸ਼ਾਹੀ ਸੌਕਤ ਸੌਲਤ ਦੀ।
ਹੈ ਹਿੱਕ ਦੀਦਾਰ ਬੁਖ ਵੇ ਮੀਆਂ।
ਨਾ ਕਾਸਦ ਨਾ ਪੈਗ਼ਾਮ ਆਇਆ। ਨਾ ਖ਼ੁਸ਼ਕ ਜਵਾਬ ਸਲਾਮ ਆਇਆ।
ਗਈ ਗੁਜ਼ਰ ਉਮਰ ਜੁਖ ਜੁਖ ਵੇ ਮੀਆਂ।
ਵਿਚ ਦਿੱਲੜੀ ਦਰਦ ਅੰਦੋਹ ਭਰੀ। ਪਈ ਰੂੜੀ ਵਾਰੇ ਚਿਣਗ ਜ਼ਰੀ।
ਨਿੱਤ ਸੜਮ ਤੱਤੀ ਦੁੱਖ ਦੁੱਖ ਵੇ ਮੀਆਂ।
ਕਹੀਂ ਖ਼ਬਰ ਡੱਸਾਂ ਮੈ ਢਾਲਾਂ[6] ਦੀ। ਦਿਲ ਸੁੰਜੜੀ ਮੁੰਬੜੀ ਮੁਢ ਲਾਂਦੀ।
ਥੋਲੇ ਗਾਲੋ ਵੈਂਦੀ ਡੁੱਖ ਵੇ ਮੀਆਂ।
ਹਿਉਂ ਇਸ਼ਕ ਦੇ ਮੁਲਕ ਦੇ ਮੀਰ[7] ਅਸਾਂ। ਪੁਸ਼ਾਕ ਹੈ ਸੌ ਸੱਠ ਲੀਰ ਅਸਾਂ।
ਹੈ ਬਿਸਤਰ ਖੁਤੜੀ ਨੁਖ[8] ਵੇ ਮੀਆਂ।
ਇਹੋ ਖੱਟੀਆ ਇਲਮ ਹੁਨਰ ਦਾ ਹੈ। ਕਿਉਂ ਵਿਸਰੇ ਨਕਸ਼ ਪੱਥਰ[9] ਦਾ ਹੈ।
ਸੋਹਣੇ ਖ਼ਾਨ ਪੁਨਲ ਦਾ ਮੁੱਖ ਵੇ ਮੀਆਂ।
ਹੈ ਛੋਟੀ ਲਾਦੀ[10] ਦਿਲ ਕੁਠੜੀ[11]। ਹੱਥੋਂ ਨਾਜ਼ ਬਰੋਚਲ ਦੀ ਮੁੱਠੜੀ[12]।
ਅਜਾਂ[13] ਡਿੱਤੇ ਨ ਹਾਮਿਸ ਸੁਖ ਵੇ ਮੀਆਂ।
ਥਲ ਮਾਰੂ ਦੇ ਵਿਚ ਰੋਲ ਗਿਆ। ਆਇਆ ਸਖ਼ਤ ਡੁੱਖਾਂ ਦੇ ਵਾਤ[14] ਜਿਆ।
ਤਲੇ ਰੇਤ ਤੱਤੀ ਉਤੋਂ ਲੁਖ[15] ਵੇ ਮੀਆਂ।

---

1. ਤਨਹਾਈ। 2. ਭੁੱਲ ਜਾਣ ਵਾਲਾ। 3. ਨਾਮ ਜਪਣ ਵਾਲਾ। 4. ਨੇਕ, ਸਿਆਣਾ। 5. ਬਦ-ਕਿਰਦਾਰ। 6. ਉਤਾਰ-ਚੜ੍ਹਾਅ। 7. ਬਾਦਸ਼ਾਹ। 8. ਚਟਾਈ, ਸਫ਼। 9. ਪੱਥਰ 'ਤੇ ਲੀਕ। 10. ਛੋਟੇ ਹੁੰਦੇ। 11. ਕੁੱਠੀ ਹੋਈ। 12. ਲੁੱਟੀ ਹੋਈ। 13. ਹੁਣ। 14. ਲੂਅ, ਗਰਮ ਹਵਾ 15. ਗਰਮ ਹਵਾ, ਲੂਅ।

ਜੈਂ ਡੇਹ ਫ਼ਰੀਦ ਤੂੰ ਯਾਰ ਰੁਠਨ। ਪਿਟ ਰੋ ਰੋ ਕੱਟ ਕੱਟ ਪੈਰ ਮੁਠਨ।
ਮਾਰੀ ਮੁਕਸੀਨੇ ਗਕ ਕੁਖ ਵੇ ਮੀਆਂ।

## 136

ਵਿਚ ਰੋਹੀ[1] ਦੇ ਰਹਿੰਦੀਆਂ। ਨਾਜ਼ਕ ਨਾਜ਼ੋ ਜੱਟੀਆਂ।
ਰਾਤੀਂ ਕਰਨ ਸ਼ਿਕਾਰ ਦਿਲੇਂ ਦੇ। ਡੇਹਾਂ ਵਲੋੜਨ[2] ਮੱਟੀਆਂ।
ਗੁੱਝੜੇ ਤੀਰ ਚਲਾਵਨ ਕਾਰੀ। ਸੈ ਸੈ ਦਿੱਲੜੀਆਂ ਫੱਟੀਆਂ[3]।
ਕਰ ਕਰ ਦਰਦ ਮੰਦਾਂ ਕੂੰ ਜ਼ਖ਼ਮੀ। ਹੈ ਹੈ ਬਧਨ ਨ ਪੱਟੀਆਂ।
ਛੇੜਨ ਭੇਡਾਂ ਬੱਕਰੀਆਂ ਗਾਈਂ। ਲੇ ਲੇ ਗਾਬੇ ਕੱਟੀਆਂ।
ਕਈ ਮਸਕੀਨ ਮੁਸਾਫ਼ਰ। ਚੌੜ ਕਿਤੋ ਨੇ ਤਰੱਟੀਆਂ।
ਧੂਈ ਦਾਰ ਫ਼ਕੀਰ ਥਿਉ ਸੇ। ਫ਼ਖ਼ਰ ਵੱਡਾਈਆਂ[4] ਸੱਟੀਆਂ।
ਹਿਉਂ ਦਿਲਬਰ ਦੈ ਕੁਤੜੇ ਦਰ ਦੈ। ਬਿਰਹੋਂ ਪਈਆਂ ਗਲ ਗੱਟੀਆਂ[5]।
ਮੂੜੇ ਫ਼ਰੀਦ ਮਜ਼ੀਦ ਹਮੇਸ਼ਾ। ਅੱਜ ਕਲ੍ਹ ਖ਼ੁਸ਼ੀਆਂ ਘੱਟੀਆਂ।

## 137

ਵੈਸੋਂ ਸੰਝ ਸਬਾਹੀਂ। ਖ਼ਾਲੀ ਰਹਿਸਨ ਜਾਈਂ।
ਪੱਖੀ ਪਰਦੇਸੀ ਉਭੇ[6] ਸਰਦੇ। ਦੋ ਦਿਨ ਦੇ ਖਲਕਾਈਂ।
ਮੁਲਕ ਬੇਗਾਨਾ ਦੇਸ ਪਰਾਇਆ। ਕੋੱਝੀਆਂ ਕੂੜ ਬਿਨਾਈਂ।
ਨਾ ਕੋਈ ਸਾਥੀ ਨਾ ਕੋਈ ਸੰਗਤੀ। ਕੈਨੂੰ ਦਰਦ ਸੁਨਾਈਂ।
ਕਿਸਮਤ[7] ਸਾਂਗੇ ਡਿੱਠਮ ਏ ਧਰਤੀ। ਆਦਾ ਕੌਨ ਇਥਾਈਂ।
ਹੁਸਨ ਨਗਰ ਡੋਂ ਥੀਵਮ ਰਵਾਨਾ। ਯਾ ਰੱਬ ਤੋੜ ਪੁਰਾਈਂ।
ਮੰਗਾਂ ਦੁਆਈਂ ਅੱਲਾ ਸਾਈਂ। ਵਿੱਛੜਿਆ ਢੋਲ ਮਲਾਈਂ।
ਇਸ਼ਕ ਫ਼ਰੀਦ ਬਹੂੰ ਡੁੱਖ ਡਿੱਤੜੇ। ਬਿਛੀਆਂ[8] ਬਿਰਹੋਂ ਬਲਾਈਂ।

## 138

ਵੈਂਦੀ[9] ਵੱਲ ਕੇਚ ਡੋਂ। ਪੁੱਨਲ ਕੇਂਦੇ ਕਾਣ[10]।
ਜੈਦੀਂ ਸਾਂਵਲ ਰਲ ਮਿਲ ਮਾਣੂੰ। ਸ਼ਹਿਰ ਭੰਭੋਰ[11] ਸੁਹਾਣਾ[12]।

---

1. ਰੇਗਿਸਤਾਨ। 2. ਰਿੜ੍ਹਕਦੀਆਂ। 3. ਜ਼ਖ਼ਮੀ। 4. ਹੰਕਾਰ। 5. ਜ਼ੰਜੀਰ। 6. ਪੂਰਬ।
7. ਕਿਸਮਤ ਦੇ ਇਤਫ਼ਾਕ ਨਾਲ। 8. ਪਿੱਛੇ ਲੱਗੀਆਂ। 9. ਜਾ ਰਿਹਾ ਹੈ। 10. ਲਈ, ਵਾਸਤੇ।
11-12. ਸੱਸੀ ਦਾ ਵਤਨ।

ਤੂੰ ਹੈ ਜੀਵਣ ਜੋਗਾ ਸਾਡੀ। ਡੁੱਖੜੀ ਦਿਲ ਦਾ ਮਾਣ।
ਨਾਜ਼ੋ ਅਦਾ ਦੀ ਜਾਨੀ ਲਾਇਓ। ਜਾਨੀ ਜਿਗਰ ਵਿਚ ਕਾਣ।
ਡਿੱਤੜੀ ਜਮਦੀਂ ਅਮੜੀ ਖੁਤੜੀ[1]। ਗ਼ਮ ਗੱਠੜੀ ਡੁੱਖ ਡਾਣ[2]।
ਈਂ ਜਗ ਊਂ ਜਗ ਮੋਈਂ[3] ਜੀਂਦੀ। ਹਾਂ ਤੈਂਡੜੀ ਜਾਣ ਨ ਜਾਣ।
ਤੌਂ ਬਿਨ ਗਾਂਵਣ ਯਾਰ ਮੁੱਠੀ ਦੇ। ਵੈਣ[4] ਤੱਤੀ ਦੇ ਵਾਣ[5]।
ਜੇ ਡੇਂਹ ਭਲੜੇ ਮਿਤਰ ਵੀ ਭਲੜੇ। ਹੈ ਮਸ਼ਹੂਰ ਅਖਾਣ।
ਦਰਦ ਮੋਠਾ ਚਕ ਚੂੰਢੀਆਂ ਪਾਵੇ। ਮਾਰਮ ਸੂਲ ਵਡਾਣ।
ਲੇਲਾ ਮਜਨੂੰ ਹੀਰ ਜ਼ੁਲੈਖਾਂ। ਸੈ ਲੁੜ੍ਹ ਗਏ ਹੈਂ ਘਾਣ[6]।
ਬਾਝੋਂ ਯਾਰ ਫ਼ਰੀਦ ਨਿਭਾਇਆ। ਜੀਂਵ ਕੈਂਦੇ ਤਰਾਣ।

## 139

ਹਰ ਜਾ ਜ਼ਾਤ ਪੁੱਨਲ ਹੈ। ਸੂਫ਼ੀ ਸਮਝ ਸੰਜਾਣ।
ਲੈਸਾ[7] ਕਮਿਸਲਾ ਸ਼ੈ ਉਨ। ਸਬ ਸ਼ੈ ਉਸ ਨੂੰ ਜਾਣ।
ਯਬੱਕਾ[8] ਵਜਾਹੁ ਰਬੱਕਾ। ਬਾਕੀ ਕੁਲ ਸ਼ੈ ਫਾਨ।
ਲਾ ਯਹਤਾਜ ਸਿਵ ਅੱਲਾ[9]। ਹੈ ਫ਼ਕਰ ਦਾ ਸ਼ਾਨ।
ਲਾ[10] ਮੌਜੂਦ ਸਿਵ ਅੱਲਾ। ਸਾਡਾ ਦੀਨ ਈਮਾਨ।
ਹੱਕ ਬਾਝੋਂ ਬਿਉ ਬਾਤਲ। ਧਿਆਨ ਰਖੀਂ ਹਰ ਆਨ।
ਇਲਮ ਫ਼ਰੀਦ ਹੈ ਹਾਜਬ। ਬੇ ਸ਼ਕ ਬੇ ਇਰਫ਼ਾਨ।

## 140

ਹਰ ਜਾ ਜ਼ਾਤ ਪੁੱਨਲ ਜੀ(ਦੀ)। ਆਸ਼ਕ ਜਾਣ ਯਕੀਨ।
ਹਰ ਸੂਰਤ ਵਿਚ ਯਾਰ ਦਾ ਜਲਵਾ। ਕਿਆ ਅਸਮਾਨ ਜ਼ਮੀਨ।
ਅਹਿਦ ਆਹਾ ਬਣ ਅਹਿਮਦ ਆਇਆ। ਮੋਹੇਸ ਚੀਨ ਮਚੀਨ।
ਹਾਕਮ ਹੋ ਕਰ ਹੁਕਮ ਚਲਾਵੇ। ਆਪ ਬਣੇ ਮਸਕੀਨ[11]।
ਆਪ ਕਰੇ ਬਹਿ ਵਾਅਜ਼ ਨਸੀਹਤ। ਆਪ ਬਜਾਏ ਬੀਨ।
ਜੇ ਚਾਹੇਂ ਤੂੰ ਯਾਰ ਦਾ ਮੇਲਾ[12]। ਸੱਟ ਕਾਵਿੜ[13] ਬਠ[14] ਕੀਨ[15]।

---

1. ਬਦਕਿਸਮਤ। 2. ਛੋਟੇ ਬੱਚਿਆਂ ਦੀ ਖ਼ੁਰਾਕ। 3. ਪ੍ਰਲੋਕ। 4. ਦਰਦਨਾਕ ਆਵਾਜ਼। 5. ਹਥੌੜਾ। 6 ਭੰਵਰ। 7. ਤੇਰੇ ਜਿਹਾ ਕੋਈ ਨਹੀਂ। 8. ਰੱਬ ਦੇ ਸਿਵਾ ਸਭ ਫ਼ਾਨੀ ਹਨ। 9. ਰੱਬ ਦੇ ਸਿਵਾ ਤੈਨੂੰ ਕਿਸੇ ਹੋਰ ਦੀ ਲੋੜ ਨਹੀਂ। 10. ਰੱਬ ਦੇ ਸਿਵਾ ਕੋਈ ਮੌਜੂਦ ਨਹੀਂ। 11. ਗ਼ਰੀਬ। 12. ਮਿਲਾਪ, ਵੱਸਲ। 13. ਗੁੱਸਾ। 14. ਭੱਠ। 15. ਕੀਤਾ।

ਜ਼ਾਹਦ[1] ਕੂੰ ਜਾ ਖ਼ਬਰ ਸੁਣਾਉ। ਇਸ਼ਕ ਅਸਾਡਾ ਦੀਨ।
ਪੀਰ[2] ਮਗ਼ਾ ਹਿੱਕ ਰਮਜ਼ ਸੁਝਾਈ। ਸਾਜਨ ਸਮਝ ਕਰੀਨ[3]।
ਗ਼ਾਫ਼ਲ ਨਾ ਥੀ ਯਾਰ ਥੋਂ ਹਿਕਦਮ। ਹਰ ਜਾ ਸਹਿ ਹਰ ਹੀਨ[4]।
ਦਿਲ ਫ਼ਰੀਦ ਦੇ ਲੁੱਟਨ ਕੀਤੇ। ਬਨਿਆ ਫ਼ਖ਼ਰੁਦੀਨ।

## 141

ਹਿੱਕੋ ਡਿੱਠਮ ਹਰ ਗਾਲ ਕਨੂੰ[5]। ਹਿੱਕਾ ਰਮਜ਼ ਲੱਧਮ ਹਰ ਚਾਲ ਕਨੂੰ।
ਹਰ ਸੂਰਤ ਮਨ ਨੂੰ ਮੋਂਹਦੀ ਹੈ। ਹਰ ਮੂਰਤ ਦਿਲ ਨੂੰ ਕੋਂਹਦੀ ਹੈ।
ਸਭ ਨਿਸਬਤ ਯਾਰ ਨੂੰ ਸੋਂਹਦੀ ਹੈ। ਹਰ ਹਾਲ ਕਨੂੰ ਹਰ ਕਾਲ ਕਨੂੰ।
ਕਥੇ ਦਿਲਬਰ ਥੀ ਮਨ ਮੋਂਹਦਾ ਹੈ। ਕਥੇ ਆਸ਼ਕ ਹੋ ਕਰ ਰੋਂਦਾ ਹੈ।
ਕਥੇ ਰੱਬ ਤੋਂ ਫਾਰਗ ਹੋਂਦਾ ਹੈ। ਗ਼ਮ ਨਾਜ਼ ਦੀ ਕੈਦ ਵਬਾਲ[6] ਕਨੂੰ।
ਬਦਨਾਮੀ ਮੈਡਾ ਨਾਮ ਹੋਇਆ। ਗ਼ਮ ਖਾਵਣ ਸ਼ਰਬ ਮਦਾਮ[7] ਹੋਇਆ।
ਰਤ ਪੀਵਣ ਕਾਮ ਦਵਾਮ ਹੋਇਆ। ਛੁਟ ਪੈਵਸੇ ਸ਼ਰਮ ਦੀ ਜਾਲ ਕਨੂੰ[8]।
ਡੇਖੋ ਹੁਸਨ ਹਕੀਕੀ ਜ਼ਾਹਰ ਹੈ। ਕਿਆ ਅੰਦਰ ਹੈ ਕਿਆ ਬਾਹਰ ਹੈ।
ਕਿਥੇ ਨਾਸੀ[9] ਹੈ ਕੱਥੇ ਮਾਹਰ ਹੈ। ਸੋਹਣਾ ਆਪਨੇ ਵਸਲ ਵਸਾਲ ਕਨੂੰ।
ਜਡਾਂ[10] ਇਸ਼ਕ ਫ਼ਰੀਦ ਉਸਤਾਦ ਥੀਆ। ਸਭ ਇਲਮੋ ਅਮਲ ਬਰਬਾਦ ਥੀਆ।
ਪਰ ਹਜ਼ਰਤੇ ਦਿਲ ਆਬਾਦ ਥੀਆ। ਸੌ ਵਜਦ[11] ਕਨੂੰ ਲੱਖ ਹਾਲ ਕਨੂੰ।

## 142

ਹੁਣ ਦਿਲ ਬਦਲਾਇਮ ਸੁਰ ਸਾਈਂ। ਗਿਆ ਦਰਦੋਂ ਜੀਅੜਾ ਭੂਰ[12] ਸਾਈਂ।
ਦਰਦ ਦੇ ਕੰਡਰੇ ਸੀਨੇ। ਲਗੜੇ ਹਿਨ ਦੇ ਰੀਨੇ[13]।
ਪਏ ਨਿਕਲਨ ਭੁਰ ਭੁਰ ਸਾਈਂ।
ਡੁੱਖੜੇ ਰੋਜ਼ ਸਵਾਏ। ਜੈਂ ਡੇਂਹ ਸੱਜਨ ਸਿਧਾਏ।
ਸ਼ਹਿਰ ਭੰਭੋਰੋਂ ਟੁਰ ਸਾਈਂ।
ਡੇਹਾਂ ਰਾਤੀਂ ਮਾਤਮ। ਡੁੱਖ ਆਇਆ ਸੁਖ ਵਾਟਮ[14]।
ਖ਼ੁਸ਼ੀਆਂ ਦੇ ਥਏ ਪੁੜ[13] ਸਾਈਂ।

---

1. ਪੂਜਾ ਪਾਠ ਕਰਨ ਵਾਲਾ। 2. ਗੁਰੂ। 3. ਨੇੜੇ। 4. ਵਕਤ। 5. ਤੁਅੱਲਕ। 6. ਮੁਸ਼ਕਲ। 7. ਸ਼ਰਾਬ ਪੀਣਾ। 8. ਕੱਟਣਾ, ਗੁਜ਼ਾਰਨਾ। 9. ਭੁੱਲਣਹਾਰ। 10. ਜਦੋਂ। 11. ਮਸਤੀ। 12. ਦਰਦ ਨਾਲ ਘੁਲ ਗਿਆ। 13. ਪੁਰਾਣੇ। 14. ਟੁਰ ਗਏ। 15. ਤੈਹਿ, ਪਰਤਲ।

ਯਾਰ ਨਾ ਆਵੇ ਅੱਖੀਆਂ। ਰੋ ਰੋ ਹੁੱਟੀਆਂ ਥੱਕੀਆਂ।
ਡੇਂਹ ਰਾਤੀ ਦੀ ਫੁਰ ਫੁਰ ਸਾਈਂ।
ਚਮੜਾ, ਮਾਸ, ਲਵੀਰਾਂ[1]। ਕੱਪੜੇ ਲੀਰ ਕਤੀਰਾਂ[2]।
ਬਿਰਹੋਂ ਡਿੱਤੋ ਸੇ ਪੁਰ ਸਾਈਂ।
ਸਬਰ ਫ਼ਰੀਦ ਨ ਆਵੇ। ਘਰ ਖਾਵੇ ਤੇ ਝੜਤਾਵੇ[3]।
ਦਿੱਲੜੀ ਕੀਤਮ ਲੁਰ[4] ਸਾਈਂ।

## 143

ਹੁਣ ਇਸ਼ਕ ਵੰਜਾਇਮ ਚੱਸੇ[5] ਸਾਈਂ। ਲੱਖ ਵਾਰ ਅਸਾਡੀ ਬੱਸ ਸਾਈਂ।
ਰਾਤ ਡੇਂਹਾਂ ਤੜਫਾਵਾਂ। ਅਤੇ ਰੋ ਰੋ ਹਾਲ ਵੰਜਾਵਾਂ।
ਰਹਿਮ ਨ ਕੀਤੋ ਖੱਸ[6] ਸਾਈਂ।
ਕਲੂੜੀ ਪਈ ਕੁਰਲਾਵਾਂ। ਖਪਦੀ ਉਮਰ ਨਿਭਾਵਾਂ।
ਧਾਂ ਕਰਾਂ ਬੇ ਵੱਸ ਸਾਈਂ।
ਚਾਕ ਮਹੀਂ ਮਨ ਭਾਣੇ। ਮੇਹਣੀਂ ਡੇਵਮ ਨਨਾਣੇ।
ਤਾਅਨੇ ਮਾਰਮ ਸੱਸ ਸਾਈਂ।
ਨਿੰਦਰ[7] ਸਭੋ ਡੁੱਖ ਲਾਇਮ। ਸੁੱਤੜੀਂ ਸਾਥ ਲਡਾਇਮ।
ਨਾ ਕਈ ਖ਼ਬਰ ਨ ਡੱਸ[8] ਸਾਈਂ।
ਇਸ਼ਕੋਂ ਸੂਦ[9] ਨ ਪਾਇਮ। ਸਾਰਾ ਭਰਮ ਵੰਜਾਇਮ।
ਜੋ ਲਗੜੀ ਸੋ ਕਸ[10] ਸਾਈਂ।
ਡੁਖੇ ਪੈਂਡੇ ਥਲ ਦੇ। ਪੂਰ[11] ਪੌਂਵਿਨ ਪਲ ਪਲ ਦੇ।
ਦਰਦੀਂ ਦੀ ਹੱਥ ਰੱਸ[12] ਸਾਈਂ।
ਦਰਦ ਅੰਦੋਹ ਘਨੇਰੇ। ਕਰਦੇ ਸੂਲ ਵਹੀਰੇ[13]।
ਨੱਸ ਗਿਉਂ ਦਿਲ ਖੱਸ[14] ਸਾਈਂ।
ਗ਼ਮ ਫ਼ਰੀਦ ਸਤਾਇਮ। ਡੁੱਖੜਾ ਨੇਹੜਾ ਲਾਇਮ।
ਮੂਹ ਸਰ ਪਾਇਮ ਭੱਸ[15] ਸਾਈਂ।

---

1. ਲੀਰਾਂ। 2. ਪਾਟੇ ਹੋਏ। 3. ਜੰਗਲ। 4. ਪਾਗ਼ਲ। 5. ਚਸਕਾ। 6. ਤਿਨਕਾ। 7. ਨੀਂਦ। 8. ਦੱਸ। 9. ਨਫ਼ਾ, ਫ਼ਾਇਦਾ। 10. ਘਾਟਾ। 11. ਦੌਰੇ ਪੈਂਦੇ ਹਨ। 12. ਹੱਥ ਵਿਚ ਰੱਸੀ। 13. ਹਮਲੇ, ਇਕੱਠੇ ਹੋ ਕੇ। 14. ਖੋਹ ਲੈਣ। 15. ਧੂੜ।

## 144

ਹੁਣ ਕੀਤਮ ਬਿਰਹੋਂ ਤੰਗ ਸਾਈਂ। ਦਿਲ ਨਾਲ ਅਸਾਡੀ ਜੰਗ ਸਾਈਂ।
ਗ਼ਮਜੇ ਸਖ਼ਤ ਅਵੈੜੇ। ਝੇੜੇ ਕਰਨ ਬਖੇੜੇ।
ਨਾ ਕੁਝ ਤਰਸ ਨਾ ਸੰਗ ਸਾਈਂ।
ਇਸ਼ਕ ਮਰੀਲੇ ਲੁਟੀਆਂ। ਹੁੱਟੀਆਂ ਮੁੱਠੀਆਂ ਕੁਠੀਆਂ।
ਤਨ ਮਨ ਚੂਰ ਚੌਰੰਗ[1] ਸਾਈਂ।
ਗੁਜ਼ਰੇ ਵੇਲੇ ਸੁਖ ਦੇ। ਜੀ ਜੁਖ਼ਦੇ[2] ਪਿਆ ਭੁੱਖਦੇ।
ਰਗ ਰਗ ਤੇ ਅੰਗ ਅੰਗ ਸਾਈਂ।
ਦਰਦ ਅੰਦੋਹ ਪੁਰਾਣੇ। ਝੁਰਦੀ ਝੋਰ ਝਗਣੇ[3]।
ਯਾਰ ਮਿਲਮ ਦਿਲ ਸੰਗ[4] ਸਾਈਂ।
ਇਸ਼ਕ ਅਲਾਮਤ[5] ਜ਼ਾਹਰ। ਸੂਲ ਘਣੇ ਤੇ ਲਾਗਰ।
ਸਾਵਾ ਪੀਲਾ ਰੰਗ ਸਾਈਂ।
ਨੇਂਹ ਨਗਲੀ ਛਾਤੇ[6]। ਮਿਲੀ ਫ਼ਰੀਦ ਬਚਾਤੇ।
ਗਿਆ ਨਾਮੂਸ[7] ਤੇ ਨੰਗ ਸਾਈਂ।

## 145

ਹੁਣ ਵਤਨ ਬਿਗਾਨੇ ਦਿਲ ਨਹੀਂ ਆਵਨੜਾਂ। ਯਾਦ ਕੀਤਮ ਦਿਲਦਾਰ ਨੀਂ।
ਕੋਲੇ ਰਹਿਸਾਂ ਮੂਲ ਨ ਸਹਿਸਾਂ। ਹਿਜਰ ਦਾ ਬਾਰੀ ਬਾਰ ਨੀਂ।
ਵਿੱਸਰਿਆ ਸਾਰਾ ਰਾਜ ਬਬਾਨੜਾਂ। ਵਿਸਰ ਗਿਆ ਘਰ ਬਾਰ ਨੀਂ।
ਭਾਂੜ[8] ਮਨੜੇਸਾਂ ਮਾਂੜ ਨਭੇਸਾਂ। ਘੋਲੇ ਆਰ[9] ਵ ਯਾਰ[10] ਨੀਂ।
ਸੁਰਖੀ ਕੱਜਲ ਮਸਾਗ ਕਿਉਂ ਸੇ। ਬੱਠ ਪਿਆ ਹਾਰ ਸਿੰਗਾਰ ਨੀਂ।
ਪਾਰੋਂ[11] ਡਿਸਦੀ ਝੋਕ[12] ਸੱਜਨ ਦੀ। ਕਿਉਂ ਰਹਿਸਾਂ ਉਰਵਾਰ[13] ਨੀਂ।
ਮੈਂ ਮਨਤਾਰੀ[14] ਤੇ ਨੈ[15] ਬਾਰੀ[16]। ਕਾਦਰ ਨੇਸਮ[17] ਪਾਰ ਨੀਂ।
ਬੱਠ ਪਈ ਸਿੰਧੜੀ ਕੀਤਮ ਮੂਲਾ। ਮੁਲਕ ਮਲ੍ਹੇਰ ਮਲ੍ਹਾਰ ਨੀਂ।

---

1. ਉਸ ਚੀਜ਼ ਨੂੰ ਕਹਿੰਦੇ ਹਨ ਜਿਸ 'ਤੇ ਤਲਵਾਰ ਦੇ ਲਗਾਤਾਰ ਵਾਰ ਹੋਣ। 2. ਦਿਲ ਜਲਦਾ ਹੈ। 3. ਗ਼ਮ ਕਾਰਣ ਬਹੁਤ ਰੋਣਾ। 4. ਪੱਥਰ ਦਿਲ। 5. ਨਿਸ਼ਾਨੀ। 6. ਬਖ਼ਸ਼ਿਸ਼। 7. ਇੱਜ਼ਤ। 8. ਅਮੀਰਾਂ ਦੇ ਰਹਿਣ ਦੀ ਜਗ੍ਹਾ। 9. ਸ਼ਰਮ। 10. ਨੁਕਤਾਚੀਨੀ। 11. ਨਦੀ ਦੇ ਦੂਜੇ ਕੰਢੇ ਤੋਂ। 12. ਵੱਸੋਂ, ਡੇਰਾ। 13. ਨਦੀ ਦੇ ਇਸ ਕੰਢੇ 'ਤੇ। 14. ਨਾ ਡਰ ਸਕਣ ਵਾਲੀ, ਮਣਤਾਰੂ। 15. ਨਦੀ। 16. ਭਾਰੀ। 17. ਰੱਬ ਲੈ ਜਾਵੇਗਾ।

ਦੇਸ ਅਰਬ ਦਾ ਮੁਲਕ ਤਰਬਦਾ[1]। ਸਾਰਾ ਬਾਗ਼ ਬਹਾਰ ਨੀਂ।
ਰੋਹੀ[2] ਰਾਵੀਂ[3] ਰੋਹੀ[2] ਰੁਲਸੀ। ਨੱਸ ਗਿਆ ਕਰਹੋਂ[4] ਕਤਾਰ ਨੀਂ।
ਡੇਂਹ ਡੁੱਖਾਂ ਦਾ ਡੂੰਗਰ[5] ਡਿੱਸਦਾ। ਰਾਤ ਗ਼ਮਾਂ ਦੀ ਮਾਰ ਨੀਂ।
ਸਾਂਵਲ ਆਇਆ ਰੋਹੀ ਵੱਠੜੀ। ਬਾਰ ਥਈ ਗੁਲਜ਼ਾਰ ਨੀਂ।
ਦਾਰ ਮਦਾਰ ਫ਼ਰੀਦ ਹੈ ਦਿਲ ਨੂੰ। ਡੁੱਖੜੇ ਤਾਰੋ ਤਾਰ ਨੀਂ।

## 146

ਹੈ ਸਦਕੇ ਘੋਲੇ ਯਾਰ ਤੋਂ। ਇਹੋ ਜੇੜਾ ਨੇਹ ਨਿੱਪਨਾਂ[6]।
ਸ਼ਾਲਾ[7] ਹੁਸਨ ਜਵਾਨੀ ਮਾਣੇ। ਮੁੱਠੜੀ ਦਿਲ ਦਾ ਵੱਨਾਂ[8]।
ਥਲ ਤੈਡੇ ਚਤਰਾਗ[9] ਵੀ ਤੈਡੇ। ਮੂਲਕ ਮਲੇਰ ਦਾ ਬੱਨਾਂ[10]।
ਡੁਖ ਦਾ ਹਾਲ ਨਾ ਥੀਵਮ ਪੂਰਾ। ਚਿੱਤਰਾਂ[11] ਸੌ ਸੌ ਪੱਨਾਂ।
ਜੀ ਤੂੰ ਆਵੇਂ ਤਨ ਮਨ ਡੇਸਾਂ। ਪੀਰਾ ਪਰਮ ਦਾ ਛੱਨਾ।
ਬੈਅਤ[12] ਕਰਕੇ ਇਸ਼ਕ ਕਢਾਇਮ। ਇਲਮੋ ਅਮਲ ਤੋਂ ਬੱਨਾ[13]।
ਸੋਹਣੇ ਦੇ ਵਿਚ ਵਸਫ਼[14] ਵਫ਼ਾ ਦੀ। ਇਹ ਗਾਲ੍ਹ[15] ਨ ਮੰਨਾਂ।
ਬਿਰਹੋਂ ਫ਼ਰੀਦ ਥੀਵਸੇ ਸਾਥੀ। ਸਬ ਸ਼ੈ ਤੋਂ ਜੀ ਭੱਨਾਂ।

## 147

ਤੁਮ ਬੇਸ਼ਕ ਅਸਲ[16] ਜਹਾਨ ਹੋ।
ਨਾ ਤੁਮ ਫਰਸ਼ੀ[17] ਨਾ ਤੁਮ ਅਰਸ਼ੀ। ਨਾ ਫ਼ਲਕੀ[18] ਨਾ ਅਰਜ਼ੀ[17] ਹੋ।
ਜ਼ਾਤ ਮੁਕੱਦਸ[19] ਨੂਰ ਮੁਅੱਲਾ[20]। ਆਏ ਵਿਚ ਇਨਸਾਨ ਕੇ ਹੋ।
ਰੋਤੇ ਹੋ ਕਭੀ ਹਸਤੇ ਹੋ। ਕਥੇ ਆਸ਼ਕ ਤੇ ਮਾਸ਼ੂਕ ਬਣੋ।
ਅਪਨਾ ਭੇਤ ਬਤਾਉ ਰੇ। ਤੁਮ ਕੌਨ ਹੋ ਭਲਾ ਕਹਾਂ ਕੇ ਹੋ।
ਰੂਪ ਅਨੋਖੇ ਤੌਰ ਅਵੈੜੇ। ਨਾਜ਼ਕ ਚਾਲੀਂ ਮਨ ਮੋਹਣੀਆਂ।
ਨਾਜ਼ ਨਜ਼ਾਕਤ ਹੁਸਨ ਮਲਾਹਤ[21]। ਸਾਹਿਬ ਸਭ ਸਾਮਾਨ ਕੇ ਹੋ।
ਕਥੇ ਜਾਹਲ ਕੱਥ ਫ਼ਾਸਕ[22] ਫ਼ਾਜਰ[23]। ਅਪਨਾ ਆਪ ਗਮਾਤੇ ਹੋ।

---

1. ਖ਼ੁਸ਼ੀ। 2. ਪਹਾੜ। 3. ਰੋਹੀ ਦਾ ਮੁਲਕ। 4. ਊਠ। 5. ਪਹਾੜ। 6. ਪਿਆਰ ਦਾ ਕੁੱਠਾ। 7. ਰੱਬ ਕਰੇ। 8. ਪ੍ਰੇਮੀ। 9. ਸਰਸਬਜ਼ ਘਾਹ ਵਿਚਕਾਰ ਰੇਗਿਸਤਾਨ ਦਾ ਟੁਕੜਾ। 10. ਖ਼ਾਵੰਦ। 11. ਲਿਖਾਂ। 12. ਕਿਸੇ ਗੁਰੂ ਦਾ ਚੇਲਾ ਬਣਨਾ। 13. ਹੱਦ। 14. ਸਿਫ਼ਤ। 15. ਗੱਲਬਾਤ। 16. ਜੜ੍ਹ। 17. ਜ਼ਮੀਨ 'ਤੇ ਰਹਿਣ ਵਾਲਾ। 18. ਅਸਮਾਨ 'ਤੇ ਰਹਿਣ ਵਾਲਾ। 19. ਪਾਕ, ਪਵਿੱਤਰ। 20. ਸੁੰਦਰ। 21. ਮਲਾਹਤ, ਹੁਸਨ। 22. ਅਪਰਾਧੀ। 23. ਬਦਕਾਰ।

ਕਥ ਆਰਫ[1] ਕਥ ਅਹਿਲ ਹਕਾਇਕ[2]। ਵਾਕਫ਼ ਸਰ ਨਹਾ[3] ਕੇ ਹੋ।
ਕਿਬਲਾ[4], ਕਾਅਬਾ[4], ਮਸਜਦ[4], ਮੰਦਰ[4]। ਦੈਰ[4] ਗਨੇਸ਼[4] ਸ਼ਭ ਤੁਝ ਮੇਂ ਹੈ।
ਸੌਮ ਵ ਸਲਵਾਤ ਕੇ[5] ਖ਼ੁਦ ਹੋ ਵਾਲੀ। ਕਿਉਂ ਪਾਬੰਦ ਗੁਮਾਨ ਕੇ ਹੋ।
ਗੈਰ ਤੁਮ੍ਹਾਰਾ ਮੁਹਜ ਮੁਹਾਲੇ[6]। ਇਸ ਜੱਗ ਮੇਂ ਔਰ ਇਸ ਜਰਾ ਮੇਂ।
ਦੁਨੀਆ ਤੁਮ ਹੋ ਅਕਬਾ[7] ਤੁਮ ਹੋ। ਮਾਲਕ ਕੌਨੋਂ ਮਕਾਨ ਕੇ ਹੋ।
ਵਾਅਜ਼ ਨਸੀਹਤ ਰਮਜ਼ ਫ਼ਰੀਦੀ। ਸੋਚ ਸੰਜਾਣੋ ਦਮ ਦਮ ਸੇ।
ਅਪਨੀ ਅਜ਼ਮਤ[8] ਯਾਦ ਕਰੋ। ਕਿਉਂ ਥਏ ਯੂਸਫ਼ ਜ਼ੰਦਾਨ ਕੇ ਹੋ।

## 148

ਡਿੱਠੜੀ ਯਾਰ ਭਲਾਈ। ਹਿੱਕ ਤਿਲ ਤਰਸ ਨ ਆਇਓ।
ਪਾ ਗਲਵਾੜੀ ਸੁਤੜੋਂ। ਵੈਦੀਂ ਨਾ ਮੁਕਲਾਇਓ[9]।
ਸਹਿਜੋਂ[10] ਕੋਲ ਬੁਲ੍ਹਾ ਕੇ। ਕਿਉਂ ਜਾਨੀ ਦਿਲ ਚਾਇਓ।
ਹੈ ਹੈ ਯਾਰ ਬਰੋਚਲ। ਕੈਂ ਮੈ ਤੂੰ ਭਰਮਾਇਓ।
ਜੇ ਹਾਵੀ ਇਹ ਨੀਅਤ। ਕਿਉਂ ਵਤ ਯਾਰੀ ਲਾਇਓ।
ਜਾਨ ਫ਼ਰੀਦ ਨਿਕੱਮੜੀ। ਮੁਫ਼ਤ ਡੁੱਖਾਂ ਵਿਚ ਪਾਇਓ।

## 149

ਕਰ ਯਾਰ ਅਸਾਂ ਵਲ ਆਵੰਨਡੀ। ਅੱਜ ਸਹਿਜ[11] ਕਨੂੰ ਅੱਖ ਫੁਰਕੇ ਵੋ।
ਗੁਜਰੀ ਡੁੱਖ ਡੁਹਾਗ ਦੀ ਵਾਰੀ। ਰੋਹੀ ਗੁਲ ਫੁਲ ਨਾਲ ਸਿੰਗਰੀ।
ਮੁਦ ਮਸਤਾਨੀ ਡੇਂਹ ਮਲਾਰੀ। ਬਾਦ[12] ਸ਼ਮਾਲੀ ਲੁਰਕੇ[13] ਵੋ।
ਕੀਤੀ ਭਾਗ ਸੁਹਾਗ ਉਤਾਵਲ। ਰੁਤ ਆਈ ਕਰ ਤੁਰਤ ਉਬਾਹਲ[14]।
ਕਿਣ ਮਿਣ ਕਣੀਆਂ ਰਿੰਮ ਝਿੰਮ ਬਾਦਲ। ਬਾਰਸ਼ ਬੁਰਕੇ ਬੁਰਕੇ[15] ਵੋ।
ਸਿਧੜੀ ਥਈ ਵਲ ਕਿਸਮਤ ਪੁੱਠੜੀ। ਆਪੇਂ ਮਨੜੀ ਰਾਹਤ ਰੁੱਠੜੀ।
ਸੋਹਣੀ ਮੌਸਮ ਰੋਹੀ ਵੁੱਠੜੀ[16]। ਵਹਸ਼ਤ[17] ਡੂੰ ਦਿਲ ਸੁਰਕੇ[18] ਵੋ।

---

1. ਸਿਆਣਾ। 2. ਹਕੀਕਤ ਦੇ ਜਾਣੂੰ। 3. ਭੇਤ ਦੇ ਜਾਣੂੰ। 4. ਵੱਖ ਵੱਖ ਧਰਮਾਂ ਦੇ ਪੂਜਾ ਪਾਠ ਕਰਨ ਦੀਆਂ ਥਾਵਾਂ ਦੇ ਨਾਂ। 5. ਮੁਸਲਮਾਨਾਂ ਦੇ ਵਰਤ ਤੇ ਨਿਮਾਜ਼ਾਂ। 6. ਬਹੁਤ ਮੁਸ਼ਕਿਲ। 7. ਅਗਲੀ ਦੁਨੀਆਂ। 8. ਸ਼ਾਨ। 9. ਛੁੱਟੀ ਲਈ। 10. ਖ਼ੁਸ਼ੀ, ਸ਼ੌਕ। 11. ਖ਼ੁਸ਼ੀ। 12. ਉਤਰ ਦੀ ਹਵਾ। 13. ਹੌਲੀ ਹੌਲੀ ਚੱਲੇ। 14. ਜਲਦੀ ਨਾਲ। 15. ਹੌਲੀ ਹੌਲੀ। 16. ਹਰੀ ਭਰੀ ਹੋਈ। 17. ਪ੍ਰੇਸ਼ਾਨੀ। 18. ਦਿਲ ਮਾਇਲ ਹੁੰਦਾ ਹੈ।

ਠਡਰੀਆਂ ਹੀਲਾਂ[1] ਪੂਰਬ ਵਾਲੀਆਂ। ਕੱਜਲੇ ਬਾਦਲ ਲੱਸੜੀਆਂ ਕਾਲੀਆਂ[2]।
ਸੰਗੀਆਂ ਸੁਰਤੀਆਂ ਨੂੰ ਖ਼ੁਸ਼ਹਾਲੀਆਂ। ਹਿੱਕ ਵੈਰਨ ਪਈ ਕੁਰਕੇ ਵੋ।
ਆਪੇ ਯਾਰ ਫ਼ਰੀਦ ਸੰਭਾਲਿਅਮ। ਸੋਹਣੇ ਸਾਂਵਲ ਪ੍ਰੀਤਾਂ ਪਾਲਿਅਮ।
ਬਖ਼ਤੀ ਸੁੰਜਰੀ ਟਾਲਿਅਮ। ਜੀ ਮੁਸਕੇ ਦਿਲ ਮੁਰਕੇ ਵੋ।

## 150

ਕੈਂ ਪਾਇਆ ਬਾਝ ਫ਼ਕੀਰਾਂ। ਜਜ਼ਬਾ ਏ-ਇਸ਼ਕ ਕੀ ਲੱਜ਼ਤ ਕੋ।
ਕੁਲ ਸ਼ੈ ਵਿਚ ਕੁਲ ਸ਼ੈ[3] ਡਿਠੋਸੇ। ਹਮਾ ਓਸਤ[4] ਦਾ ਦਰਸ ਕਿਤੋਸੇ।
ਬਰਕਤ ਸੁਹਬਤ ਪੀਰਾਂ। ਪੀ ਕਰ ਬਾਦਾ ਵਹੱਦਤ ਕੋ।
ਜਬ ਮਦਹੋਸ਼ੀ ਨਾਜ਼ ਡਿਖਾਇਆ। ਉਰਬਾਨੀ[5] ਨੇ ਰੰਗ ਜਮਾਇਆ।
ਖਿਰਕਾ[6] ਪਾੜ ਲਵੀਰਾਂ। ਪਹਿਨਿਯਮ ਰਿੰਦੀ[7] ਖ਼ਲਕਤ ਕੋ[8]।
ਦਰਦ ਮੰਦਾਂ ਕੂੰ ਦਰਦ ਸਲਾਮਤ। ਬਾਰ ਮੁਹੱਬਤ ਪੰਡ ਮਲਾਮਤ।
ਦੁਖ ਦੁਖ ਉਠਦੀਆਂ ਪੀੜਾਂ। ਘੋਲ ਘਤਾਂ ਸਬ ਰਾਹਤ ਕੋ।
ਹੁਸਨ ਫ਼ਰੀਦ ਕਈ ਘਰ ਲੂਟੇ। ਰੁਲਦਿਆਂ ਫਿਰਦਿਆਂ ਜੰਗਲ ਬੂਟੇ।
ਸੈ ਸੱਸੀਆਂ ਲੱਖ ਹੀਰਾਂ। ਡੇਖੋ ਇਸ਼ਕ ਦੀ ਸ਼ਿਦਤ[9] ਕੋ।

## 151

ਨੇਂਹ ਨਿਭਾਇਆ ਸਖ਼ਤ ਬੁਰਾ ਹੈ। ਬਾਰ ਅਜਲ[10] ਸਰ ਬਾਰੀ ਭਲੋ।
ਮਾਰੂ ਮੁਹਿਬ[11] ਮਲ੍ਹੇਰ ਸਿਧਾਇਆ। ਵਲਦਾ[12] ਕੋਈ ਪੈਗ਼ਾਮ ਨ ਆਇਆ।
ਫਿਰ ਦੀ ਸ਼ਹਿਰ ਆਵਾਰੀ ਭਲੋ।
ਕੇਚ ਗਿਆਂ ਦੀ ਖ਼ਬਰ ਨ ਆਈ। ਰੋਂਦੀ ਗਲ ਗਈ ਉਮਰ ਅਜਾਈਂ।
ਯਾਰ ਨ ਕੀਤਮ ਕਾਰੀ ਭਲੋ।
ਡੁੱਖੜੇ ਡੁੱਖੜੇ ਆਇਮ ਪੁਖੱੜੇ[13]। ਤਾਭੇ[14] ਡਿਠੜੇ ਟੋਭੇ ਸੁੱਕੜੇ।
ਦਿੱਲੜੀ ਦਰਦੀਂ ਮਾਰੀ ਭਲੋ।
ਕਕਰੇ[15] ਕੰਡੜੇ[16] ਰਾਹ ਜਬਲ[17] ਦੇ। ਔਖੇ ਪੈਂਡੇ ਮਾਰੂਥਲ ਦੇ।

---

1. ਹਵਾ। 2. ਘਨਘੋਰ ਘਟਾ। 3. ਪਰਮਾਤਮਾ। 4. ਰੱਬ (ਮੇਰੇ ਵਿਚ ਰੱਬ ਹੈ)। 5. ਨੰਗੇਜ਼। 6. ਫ਼ਕੀਰੀ ਵੇਸ। 7. ਸ਼ਰਾਬਖ਼ੋਰੀ, ਨਾਮ ਖ਼ੁਮਾਰੀ। 8. ਇਨਾਮ ਵਿਚ ਦਿੱਤੀ ਹੋਈ ਪੁਸ਼ਾਕ। 9. ਸਖ਼ਤੀ। 10. ਮੌਤ। 11. ਦੋਸਤ। 12. ਵਾਪਸ ਆਉਣਾ। 13. ਹਿੱਸੇ, ਕਿਸਮਤ। 14. ਘਾਟ, ਝੌਂਪੜੀਆਂ। 15. ਕੰਕਰੇ। 16. ਸੂਲਾਂ। 17. ਪਹਾੜ।

ਸੂਲੀਂ ਸਾੜੀ ਹਾਰੀ ਭਲੋ।
ਰੇਤ ਥਲਾਂ ਦੀ ਪੈਰ ਪਚਾਲੇ[1]। ਝਲਕਨ ਛਲਕਨ ਲੱਖ ਲੱਖ ਛਾਲੇ।
ਪੱਲੜੇ ਪਿਉਮ ਖ਼੍ਵਾਰੀ ਭਲੋ।
ਰੋਹ ਡੂੰਗਰ ਦੀਆਂ ਔਖੀਆਂ ਘਟੀਆਂ[2]। ਮਾਰੂ ਥਲ ਦੀਆਂ ਡੁੱਖੜੀਆਂ ਪਟੀਆਂ[3]।
ਵਹ ਵਹ ਯਾਰ ਦੀ ਯਾਰੀ ਭਲੋ।
ਇਸ਼ਕ ਫ਼ਰੀਦ ਨ ਕੀਤਮ ਭਲਾ। ਹੈ ਹੈ ਬਖ਼ਤ ਨ ਥੀਵਮ ਸਵੱਲਾ।
ਵੈਦਮ ਹੋਤ ਵਸਾਰੀ ਭਲੋ।

## 152

ਹਰ ਦਿਲ ਜੋ ਦਿਲਦਾਰ! ਯਾਰ ਮਹੰਜੁ[4]। ਸੋਹਣੀਆਂ ਜੋ ਸਰਦਾਰ! ਯਾਰ ਮਹੰਜੁ।
ਕਥ ਮੁਲਾ ਕਥ ਆਮਿਰ[5] ਨਾਹੀ[6]। ਕਥ ਮਨਸੂਰ ਦੇ ਦਾਰ! ਯਾਰ ਮਹੰਜੁ।
ਆਪ ਛੁਪਾਏ ਰਾਜ ਹਕੀਕੀ। ਆਪ ਕਰੇ! ਇਜ਼ਹਾਰ! ਯਾਰ ਮਹੰਜੁ।
ਕਿਥ ਬੁਲਬੁਲ ਕਿਥ ਗੁਲ ਜੀ ਸੂਰਤ। ਬਰਗ[7] ਕਿਥਾਂ ਕਿੱਥ ਖਾਰ[8]! ਯਾਰ ਮਹੰਜੁ।
ਕਿਥ ਸੁਰਖੀ[9] ਕਿਥ ਨਾਜ਼ ਨਜ਼ਾਕਤ। ਕਿਥ ਕੱਜਲਾ ਕਿਥ ਧਾਰ! ਯਾਰ ਮਹੰਜੁ।
ਕਥ ਢੋਲਕ ਤੇ ਕਥ ਤਾਨ ਤੁਗਨਾ[10]। ਕਿਥ ਸੂਫ਼ੀ[11] ਕਥ ਸਰਸ਼ਾਰ[12]! ਯਾਰ ਮਹੰਜੁ।
ਕਿਥ ਆਬਦ[13] ਤੇ ਕਿਥ ਨਫਲ ਦੋਗਾਨਾ। ਕਿਥ ਕੈਫੀ[14] ਮੈਂ ਖ਼੍ਵਾਰ! ਯਾਰ ਮਹੰਜੁ।
ਕਥ ਆਸ਼ਕ ਕਥ ਦਰਦ ਕਸ਼ਾਲੇ। ਕਥ ਦਿਲਬਰ ਗ਼ਮਖ਼੍ਵਾਰ! ਯਾਰ ਮਹੰਜੁ।
ਯਾਰ ਫ਼ਰੀਦ ਨਹੀਂ ਵਿਚ ਪਰਦੇ। ਖ਼ੁਦ ਪਰਦਾ ਹੈ ਯਾਰ! ਯਾਰ ਮਹੰਜੁ।

## 153

ਪਿਰੀ ਅਜ ਨ ਗਿਉਸੇ ਕਲਹੀ ਸਹੀ। ਇਹੋ ਵਤਨ ਬੇਗਾਨਾ ਕੂੜਾ ਕੂੜ ਟਿਕਾਨਾ।
ਰੰਗ ਗੁਲ ਫੁਲ ਡੇਖ ਕੇ ਭੁਲਨ ਬਹੀਂ। ਸਿੱਧੇ ਰਾਹੋਂ ਸਾਲਿਕ ਰੂਲ ਨ ਬਹੀਂ।
ਏਹੀਂ ਜਗ ਦੀ ਜਗਮਗ ਸਮਝ ਬਹਾਨਾ।
ਏ ਨਗਰੀ ਮੁਲਕ ਪਰਾਇਆ ਹੈ। ਅੱਥ ਆਸਰਾ ਰੱਖਣ ਅਜਾਇਆ ਹੈ।
ਮੁਦੋਂ ਰਹਿਣ ਨ ਡੇਂਦੇ ਕਰਿਨ ਰਵਾਨਾ।
ਥੀ ਗ਼ਾਫ਼ਲ ਅਸਲੋਂ[15] ਹਿੱਕ ਨ ਘੜੀ। ਹੁਣ ਹੱਥ ਹੱਥ ਮਲ ਮਲ ਪਰਤਾਬ[16] ਜ਼ਰੀ।

---

1. ਜਲਾਏ। 2. ਰਸਤੇ। 3. ਪਗਡੰਡੀਆਂ। 4. ਮੇਰਾ। 5. ਅਮਰ ਕਰਨ ਵਾਲਾ। 6. ਨਾ ਕਰਨ ਵਾਲਾ। 7. ਪੱਤੇ। 8. ਕੰਡੇ। 9. ਬੁੱਲ੍ਹਾਂ ਦੀ ਲਾਲੀ। 10. ਲੈਅ। 11. ਸਾਫ਼ ਦਿਲ। 12. ਮਸਤ। 13. ਪੂਜਾ ਕਰਨ ਵਾਲਾ। 14. ਦੁੱਖ। 15. ਬਿਲਕੁਲ। 16. ਪਛਤਾਉਣਾ, ਪਰੇਸ਼ਾਨ ਹੋਣਾ।

ਮਾਝੂ ਮੌਤ ਨੇ ਭੇਜਿਆ ਲਿਖ ਪਰਵਾਨਾ।
ਬੱਠ ਦੁਨੀਆਂ ਫ਼ਾਨੀ ਦੇਸ ਇਹੋ। ਸਭ ਮਕਰ ਫ਼ਰੇਬ ਦਾ ਵੇਸ ਏਹੋ।
ਕਿਆ ਨਾਜ਼ ਨਹੋਰੇ ਤਾਨ ਤੁਰਾਨਾ।
ਕਰ ਤੌਬਾ ਇਸਤਗ਼ਫ਼ਾਰ[1] ਸਦਾ। ਰੱਖ ਬਿਦਅਤ[2] ਸ਼ਰਕੋਂ[3] ਆਰ[4] ਸਦਾ।
ਥੀ ਮਹਜ਼ ਮਵਾਹਦ[5] ਸਾਫ਼ ਯਗਾਨਾ।
ਰੱਬ ਬਾਝ ਫ਼ਰੀਦ ਨੂੰ ਆਸ ਨਹੀਂ। ਏਹਾ ਉਮਰ ਸਭੋ ਹਿਕ ਪਾਸ[6] ਨਹੀਂ।
ਕਹੀਂ ਨਾਲ ਨ ਚਾੜੇ ਤੋੜ ਜ਼ਮਾਨਾ।

## 154

ਥੀਵਾਂ ਸਦਕੇ। ਆਇਆ ਸ਼ਹਿਰ ਮਦੀਨਾ।
ਸੁਖ ਦੀ ਸੇਝ ਸੁਹਾਇਮ। ਗਿਆ ਡੁੱਖੜਾ ਦੇਰੀਨਾ[7]।
ਨਾ ਰੋ ਦਿਲੜੀ ਲੁੱਟੜੀ ਨਾ ਡੁੱਖ ਸੁੰਜੜਾ ਸੀਨਾ।
ਸਿਝ ਸੋਨੇ ਦਾ ਉਭਰਿਆ[8]। ਡਿੱਠੜਾ ਨੇਕ ਮਹੀਨਾ।
ਹਰਜ ਮੁਅੱਲਾ[9] ਰੌਸ਼ਨ। ਹੈ ਨੂਰੀ ਆਈਨਾ।
ਅਰਬ ਦੀ ਸਾਰੀ ਧਰਤੀ। ਸੋਹਨੀ ਸਾਫ਼ ਨਗੀਨਾ।
ਮਿਲਸੀ ਜੇੜ ਰਖਸੀ। ਸਿਦਕ ਸਬੂਤ ਯਕੀਨਾ।
ਥਇਆ ਸ਼ੈਤਾਨ ਪਸੀਲਾ[10]। ਮਰ ਗਿਆ ਨਫ਼ਸ ਕਮੀਨਾ।
ਖ਼ਬਰ ਫ਼ਰੀਦ ਸੁਣਿਉ ਸੇ। ਮਿਲਸੂੰ ਸਬ ਆਦੀਨਾ[11]।

## 155

ਹੈ ਇਸ਼ਕ ਦਾ ਜਲਵਾ ਹਰ ਹਰ ਜਾ। ਸੁਬਹਾਨ ਅੱਲਾ! ਸੁਬਹਾਨ ਅੱਲਾ!!
ਖ਼ੁਦ ਆਸ਼ਕ ਖ਼ੁਦ ਮਾਸ਼ੂਕ ਬਣਿਆ। ਸੁਬਹਾਨ ਅੱਲਾ! ਸੁਬਹਾਨ ਅੱਲਾ!!
ਖ਼ੁਦ ਬੁਲਬੁਲ ਤੇ ਪਰਵਾਨਾ ਹੈ। ਗੁਲ ਸ਼ਮਾ ਉਤੇ ਦੀਵਾਨਾ ਹੈ।
ਥੀ ਚਾਂਦ ਚਕੋਰ ਨੂੰ ਮੋਹ ਲਿਆ। ਸੁਬਹਾਨ ਅੱਲਾ! ਸੁਬਹਾਨ ਅੱਲਾ!!
ਕਡੀਂ ਮੂਸਾ ਥੀ ਮੀਕਾਤ[12] ਚੜ੍ਹੇ। ਵਲ ਵਾਅਜ਼ ਕਰੇ ਤੌਂ ਰੇਤ ਪੜ੍ਹੇ।
ਕਡੀਂ ਈਸਾ ਯਾਹਾ ਜ਼ਿਕਰੀਆ। ਸੁਬਹਾਨ ਅੱਲਾ! ਸੁਬਹਾਨ ਅੱਲਾ!!

---

1. ਤੌਬਾ। 2. ਬੁਰੀ ਆਦਤ। 3. ਪਰਮਾਤਮਾ ਦਾ ਸ਼ਰੀਕ। 4. ਪਰਹੇਜ਼। 5. ਇਕ ਰੱਬ 'ਤੇ ਟੇਕ ਰੱਖਣ ਵਾਲਾ। 6. ਪਹਿਰ, ਘੜੀ। 7. ਪੁਰਾਣਾ। 8. ਚੰਗਾ ਦਿਹਾੜਾ ਚੜ੍ਹਿਆ। 9. ਰੱਬ ਦਾ ਦਰਬਾਰ। 10. ਦੂਰ, ਵੱਖ। 11. ਜੁੰਮਾ (ਸ਼ੁਕਰਵਾਰ)। 12. ਉਹ ਥਾਂ ਜਿਥੇ ਮੂਸਾ ਨੂੰ ਹਕੀਕੀ ਮਹਿਬੂਬ ਦੇ ਦਰਸ਼ਨ ਹੋਏ।

ਕਥੇ ਸ਼ਾਦ ਕਥੇ ਦਿਲ ਤੰਗ ਡਿੱਸੇ। ਕਥੇ ਸੁਲ੍ਹਾ ਡਿਸੇ ਕਥੇ ਜੰਗ ਡਿੱਸੇ।
ਥੀਆ ਸ਼ਾਨ ਜਲਾਲ ਜਮਾਲ[1] ਅਦਾ। ਸੁਬਹਾਨ ਅੱਲਾ! ਸੁਬਹਾਨ ਅੱਲਾ!!
ਕਿਥੇ ਰਾਜ਼ ਅਨਲਹੱਕ ਫਾਸ਼ ਥੀਆ। ਕਥੇ ਸੁਬਹਾਨੀ ਦਾ ਵਰਦ ਪੜ੍ਹਿਆ।
ਕਿਥੇ ਇਨੀ ਅਬਦ ਰਸੂਲ ਕਿਹਾ। ਸੁਬਹਾਨ ਅੱਲਾ! ਸੁਬਹਾਨ ਅੱਲਾ!!
ਹਿਨ ਹਸਤੀ ਦੇ ਨੈਰੰਗ[2] ਅਜਬ। ਹਿਨ ਹੁਸਨ ਅਜ਼ਲ ਦੇ ਢੰਗ ਅਜਬ।
ਬੇ ਰੰਗ ਬਹਰ ਹਰ ਰੰਗ ਅਜਬ। ਸੁਬਹਾਨ ਅੱਲਾ! ਸੁਬਹਾਨ ਅੱਲਾ!!
ਹੈ ਮਹਿਜ ਮੁਕਾਮ ਤਹੱਯਰ[3] ਦਾ। ਬੱਠ ਹੀਲਾ ਦਰ ਕੇਵਤ[4] ਫ਼ਕਰ[5] ਦਾ।
ਹੈਨ ਡੂੰਘੜੇ ਡੋਂਹ[6] ਡੂੰ ਹੱਥ ਨ ਪਾ। ਸੁਬਹਾਨ ਅੱਲਾ! ਸੁਬਹਾਨ ਅੱਲਾ!!
ਤਕਦੀਸ ਕਥਾਂ ਤਨਜ਼ੀਹ[7] ਕਥਾਂ। ਤਕਲੀਦ[8] ਅਤੇ ਤਸ਼ਬੀਹ[9] ਕਥਾਂ।
ਹੈ ਹੈਰਤ ਸਿਖ ਤਸਲੀਮ ਵ ਰਜ਼ਾ[10]। ਸੁਬਹਾਨ ਅੱਲਾ! ਸੁਬਹਾਨ ਅੱਲਾ!!
ਥਈ ਉਮਰ ਤਲਫ਼[11] ਬਰਬਾਦ ਸਭੋ। ਹਯਾਤ ਸਭੋ ਫਰਿਆਦ ਸਭੋ।
ਮਰ ਮਰ ਦੇ ਤਈਂ ਨਾ ਪਿਉਮ ਸਮਾ[12]। ਸੁਬਹਾਨ ਅੱਲਾ! ਸੁਬਹਾਨ ਅੱਲਾ!!
ਹੈ ਪੀਤ ਫ਼ਰੀਦ ਦੀ ਰੀਤ ਅਜਬ। ਹੈ ਦਰਦ ਤੇ ਸੋਜ਼ ਦੀ ਗੀਤ ਅਜਬ।
ਸੁਣ ਸਮਝੋ ਸਾਰੇ ਅਹਿਲੇ ਸਫਾ। ਸੁਬਹਾਨ ਅੱਲਾ! ਸੁਬਹਾਨ ਅੱਲਾ!!

## 156

ਆ ਪਹੁੰਤਮ ਜੈਂਦੀ ਮੱਕੇ। ਏਂਹੀ ਸ਼ਹਿਰ ਮੁਬਾਰਕ[13] ਬੱਕੇ[14]।
ਵਾਹ ਦੇਸ ਅਰਬ ਦੀਆਂ ਚਾਲੀਂ। ਖ਼ੁਸ਼ ਤਰਹੇਂ ਖ਼ੂਬ ਖ਼ਸਾਲੀਂ।
ਗਈਆਂ ਵਿੱਸਰ ਵਤਨ ਦੀਆਂ ਗਾਲ੍ਹੀਂ। ਕਿਆ ਖ਼੍ਵੇਸ਼ ਕਬੀਲੇ ਸਕੇ।
ਹੈ ਲੱਜ਼ਤ ਵਾਧੂ ਵਾਧੀ। ਹੈ ਹਰ ਦਮ ਡੋੜੀ[15] ਸ਼ਾਦੀ।
ਹਰ ਵੇਲ੍ਹੇ ਤਾਂਘ ਜ਼ਿਆਦੀ। ਕਈ ਹਾਰੇ ਤੇ ਕਈ ਥੱਕੇ।
ਹਿਨ ਪੱਥਰ ਸੇਝ ਫੁਲਾਂ ਦੀ। ਹੈ ਧੂੜੀ ਤੂਲ[16] ਗੁਲਾਂ ਦੀ।
ਸ਼ਬ ਬਾਦ ਸਬਾ ਮਨ ਭਲਦੀ। ਤਾ ਸੁਬਹ ਝਲੇਂਦੀ ਪੱਖੇ।
ਅੰਗੂਰ ਹਜ਼ਾਰ ਮਤੀਰਨ[17]। ਖ਼ਰਬੂਜ਼ੇ ਪਿੰਡ[18] ਕਸੀਰਨ।

---

1. ਜਾਹੋ ਜਲਾਲ, ਖ਼ੂਬਸੂਰਤ। 2. ਨਵੇਂ-ਨਵੇਂ ਰੰਗ। 3. ਹੈਰਾਨੀ। 4. ਪਤਾ ਲਾਉਣਾ। 5. ਫ਼ਿਕਰ, ਸੋਚ। 6. ਰਸਤਾ। 7. ਪਵਿੱਤਰ। 8. ਸੰਸਾਰ ਦਾ ਮੋਹ। 9. ਹੋਰ ਚੀਜ਼ਾਂ ਵਿਚ ਨੂਰ। 10. ਬਗ਼ੈਰ ਹੀਲ-ਹੁੱਜਤ ਦੇ ਮੰਨਣਾ। 11. ਜ਼ਾਇਆ ਕਰਨਾ। 12. ਖ਼ਬਰ। 13. ਪਵਿੱਤਰ। 14. ਮੱਕਾ। 15. ਦੁੱਗਣੀ। 16. ਰਜ਼ਾਈ। 17. ਤਰਬੂਜ਼, ਹਦਵਾਣਾ। 18. ਖਜੂਰ।

ਰੁਮਾਨ[1] ਸ.ਗੀਰ ਕਬੀਰਨ। ਚੁਣ ਦਾਣੇ ਮਾਰੂੰ ਫੱਕੇ।
ਹੈ ਮੁਲਕ ਮਕੱਦਸ ਨੂਰੀ। ਹੈ ਜੱਨਤ[2] ਹੂਰ[3] ਕਸੂਰੀ[4]।
ਬਿਨ ਆਸ਼ਕ ਪਾਕ ਹਜ਼ੂਰੀ। ਪਿਆ ਕੌਨ ਕਦਮ ਇਥੈ[5] ਰਖੇ।
ਵੰਜ ਡਿਠਮ ਮਦੀਨਾ ਆਲੀ। ਜੱਥ ਕੌਨੋ[6] ਮਕਾਨ ਦਾ ਵਾਲੀ।
ਹੈ ਧਰਤੀ ਐਬੋਂ ਖ਼ਾਲੀ। ਪਿਆ ਨੂਰ ਰਸਾਲਤ ਛੱਕੇ।
ਕਿਉਂ ਵਿਸਰਨ ਯਾਰ ਦੇ ਦੇਰੇ। ਥੀਆ ਅੱਖੀਆਂ ਰੋ ਰੋ ਬੇਰੇ[7]।
ਦਮ ਜੈਂਦੀਂ ਕਰਸੂੰ ਫੇਰੇ। ਯਾ ਲੁਦ ਬਹਿਸੂੰ ਆ ਪੱਕੇ।
ਤੋੜੇ ਲਗਦੇ ਧਿਕੇ ਧੱਕੇ। ਆਖ ਵਲ ਵਲ ਯਾਰ ਡੂੰ ਤੱਕੇ।
ਤਨ ਆਗ ਮੁਹੱਬਤ ਬਖੇ[8]। ਦਿਲ ਦਰਦੋਂ ਲਜ਼ਤ ਚੱਖੇ।
ਹੈ ਸਖ਼ਤ ਸ਼ਦੀਦ ਆਜ਼ਾਂਰੀ। ਕਰੇ ਕੌਨ ਫ਼ਰੀਦ ਦੀ ਕਾਰੀ।
ਥਏ ਭੁਨਲੇ[9] ਨਾਲੇ[10] ਜਾਰੀ। ਦਿਲ ਸੋਜ਼ੋਂ ਭੁੱਜ ਭੁੱਜ ਪੱਕੇ।

## 157

ਆਪੇ ਬਾਰ ਮੁਹਬਤ ਚਾਇਮ ਡ਼ੀ। ਵੰਜ ਆਪ ਕੂੰ ਆਪ ਅੜਾਇਮ ਡ਼ੀ।
ਸਬ ਡੁੱਖਾਂ ਸੂਲਾਂ ਦੀ ਤਾਤ[11] ਮਿਲਿਮ। ਗ਼ਮ ਦਰਦ, ਅੰਦੋਹ, ਬਰਾਤ[12] ਮਿਲਿਮ।
ਭੈੜੇ ਡੁੱਖੜੀਂ ਮਾਰ ਮੁੰਝਾਇਮ ਡ਼ੀ।
ਸੋਹਣਾ ਹੋਤ ਪੁੱਨਲ ਛੱਡ ਕੇਚ ਗਿਆ। ਗਲ ਸੋਜ਼ ਫ਼ਰਾਕ ਦਾ ਪੇਚ ਪਿਆ।
ਜੋ ਲਿਖਿਆ ਪੱਲੜੇ ਪਾਇਮ ਡ਼ੀ।
ਡੁੱਖਾਂ ਥਲ ਮਾਰੂ ਆ ਪੇਸ਼ ਗਿਆ। ਦਿਲ ਜਾਨ ਜਿਗਰ ਤਨ ਰੀਸ਼[13] ਥੀਆ।
ਤੱਤੀ ਇਸ਼ਕ ਅਵੱਲੜਾ ਲਾਇਮ ਡ਼ੀ।
ਮੁੰਹਜਾ[14] ਯਾਰ ਪੁਨਲ ਗਿਆ ਕੇਚ ਰੁੱਠਾ। ਸਰ ਜ਼ੁਲਮੀਂ ਨੇਂਹ ਜੋ ਮੀਂਹ ਵੁੱਠਾ[15]।
ਰੱਖ ਏਤੇ੍[16] ਬਾਰ ਸੁਹਾਇਮ ਡ਼ੀ।
ਹਿਕ ਵਾਰ ਫ਼ਰੀਦ ਨੂੰ ਯਾਰ ਮਿਲੇ। ਸਿਰੋਂ ਪੰਡ ਹਿਜਰ ਦੀ ਬਾਰ ਟਲੇ।
ਜੈਂਦੇ ਕਾਰਨ ਉਮਰ ਗੰਵਾਇਮ ਡ਼ੀ।

---

1. ਅਨਾਰ। 2. ਸਵਰਗ, ਬਹਿਸ਼ਤ। 3. ਅਪੱਛਰਾ। 4. ਮਹਿਲ-ਮਾੜੀਆਂ। 5. ਇਥੇ। 6. ਦੁਨੀਆਂ। 7. ਬੇਟੀ। 8. ਭਖੇ, ਮਘੇ। 9. ਅੱਖ ਦਾ ਕਿਨਾਰਾ। 10. ਨਦੀਆਂ। 11. ਸਹਾਰਾ, ਪੁਸ਼ਾਕ, ਤੋਹਫ਼ਾ। 12. ਤੋਹਫ਼ਾ, ਬਖ਼ਸ਼ਿਸ਼। 13. ਜ਼ਖ਼ਮੀ। 14. ਮੇਰਾ। 15. ਵਰਸਿਆ। 16. ਇਸ ਤਰ੍ਹਾਂ।

## 158

ਆਪੇ ਕੀਤੋਈ ਯਾਰ ਵੇ। ਕਿਉਂ ਥੀ ਖੜਿਉਂ ਅਵਾਜ਼ਾਰ[1] ਵੇ।
ਐਵੇਂ ਨ ਹਾ ਲਾਇਕ ਪੁੱਨਲ। ਕਲੂੜੀ ਦੀ ਵਲ ਲਧੜੋ ਨ ਕਲ[2]।
ਵੰਜ ਕੇਚ ਲਾਇਓ ਐਸ਼ ਗਲ। ਮੈਂ ਗਲ ਮੋਈ ਵਿਚ ਬਾਰ ਵੇ।
ਦਿਲੜੋਂ ਨ ਮੁੰਜੜੀ ਕੂੰ ਚਹੀਂ। ਸਰਮੋਂ ਕੁਸ਼ਰਮੋਂ ਆ ਬਹੀਂ।
ਸ਼ਾਲਾ ਸਦਾ ਤੂੰ ਖ਼ੁਸ਼ ਰਹੀਂ। ਅਸਲੋਂ ਨਹੀਂ ਏ ਕਾਰ[3] ਵੇ।
ਜੁੜ ਜੁੜ ਲਗੀ ਆ ਸਾਂਵਣੀ। ਮੁਦ ਮਸਤ ਮੀਂਹ ਵਸਾਵਣੀ।
ਮੌਸਮ ਸੁਹਾਗ ਸੁਹਾਵਣੀ। ਮੈਂ ਸਿਰ ਡੋਹਾਗ[4] ਦਾ ਬਾਰ ਵੇ।
ਗਈ ਮੁਫ਼ਤ ਚੇਤਰ ਬਹਾਰ ਵੀ। ਸੁਰਖ਼ੀ ਤੇ ਕੱਜਲਾ ਧਾਰ ਵੀ।
ਮਹਿੰਦੀ ਤੇ ਹਾਰ ਸ਼ਿੰਗਾਰ ਵੀ। ਕਰ ਯਾਦ ਕੌਲ ਕਰਾਰ ਵੇ।
ਮਾਂ ਪਿਉ ਤੱਤੀ ਤੋਂ ਦੂਰ ਹੈ। ਡੁੱਖ ਦਰਦ ਕਹਿਰ ਕਲੂਰ[5] ਹੈ।
ਸਾਂਵਲ ਸਭੋ ਮਨਜ਼ੂਰ ਹੈ। ਹਿੱਕ ਤੂੰ ਨ ਥੀ ਬੇਜ਼ਾਰ ਵੇ।
ਆਈਆਂ ਰੁੱਤਾਂ ਮਨ ਭਾਵਣੀਆਂ। ਲਾਲੀਆਂ[6] ਲਿਵਨ[7] ਤੇ ਕਾਵਣੀਆਂ[8]।
ਵਲ ਤਾਂਘ ਚਾਵੇ ਚਾਵਣੀਆਂ। ਵਲ ਰਸ[9] ਵਸੂੰ ਹਿੱਕ ਵਾਰ ਵੇ।
ਗਿਉਂ ਰੋਲ ਮਿੱਠੜਾ ਢੋਲ ਵੇ। ਸਾਰੇ ਭੁੱਲੇ ਟਕ ਟੋਲ[10] ਵੇ।
ਵਿਸਰੇ ਅਲੌਲ ਮਖ਼ੌਲ ਵੇ। ਡੁੱਖ ਸੂਲ ਨਾਸੀਂ ਤਾਰ[11] ਵੇ।
ਦਿਲ ਸ਼ੀਂਹ ਨੇਹ ਦੇ ਵਾਤ ਹੈ। ਹੇਯਾਤ ਡੇਹਾਂ ਰਾਤ ਹੈ।
ਏ ਮੂੰਹ ਨ ਮਾਂਦੀ ਬਾਤ[12] ਹੈ। ਦਿਲ ਹਿੱਕ ਲੱਖ ਆਜ਼ਾਰ ਵੇ।
ਕਿਸਮਤ ਪੁੱਠੀ ਦੀਆਂ ਗਾਲੀਆਂ। ਮਾਰੂ ਨ ਪੀਤਾਂ ਪਾਲੀਆਂ।
ਡੇ ਗਿਉਮ ਮੁਲਕ ਨਕਾਲੀਆਂ। ਘਰ ਬਾਰ ਬਰ, ਘਰ ਬਾਰ ਵੇ।
ਡੁੱਖ ਪਿਆ ਪਟੀ ਦੇ ਪੇਸ਼ ਹੈ। ਗ਼ਮ ਸੁਬਹ ਸ਼ਾਮ ਹਮੇਸ਼ ਹੈ।
ਦਿਲ ਜ਼ਖ਼ਮ ਜ਼ਖ਼ਮੀ ਰੀਸ਼[13] ਹੈ। ਤੌਂ ਬਿਨ ਥੀਵਮ ਲਾਚਾਰ[14] ਵੇ।
ਬਾਬਲ[15] ਦੀ ਸ਼ਫਕਤ[16] ਖੁੱਟ[17] ਗਈ। ਮਾਂ ਮਾਰ ਮਾਰ ਤੇ ਹੁੱਟ[18] ਗਈ।
ਭੈਣੀਂ ਦੀ ਸੰਗਤ ਤਰੁੱਟ[19] ਗਈ। ਵੀਰਣ ਦਾ ਨਿੱਤ ਤਕਰਾਰ[20] ਵੇ।

---

1. ਕੋਈ ਤਜਵੀਜ਼ ਨਾ ਚੱਲਣੀ, ਬੇਜ਼ਾਰ। 2. ਖ਼ਬਰ ਨਾ ਲਈ। 3. ਮੁਨਾਸਬ। 4. ਪਿਆਰੇ ਤੋਂ ਬਿਨਾਂ। 5. ਬਹੁਤ ਜ਼ੁਲਮ। 6. ਇਕ ਪਰਿੰਦੇ ਦਾ ਨਾਂ। 7. ਲਾਲੀਆਂ ਦਾ ਬੋਲਣਾ। 8. ਮਾਦਾ ਕਾਂ। 9. ਖ਼ੁਸ਼ੀ। 10. ਖ਼ੁਸ਼ੀ ਦੇ ਦਿਨਾਂ ਦੇ ਯਾਰ। 11. ਨੱਕ ਚੜ੍ਹਿਆ ਹੋਇਆ। 12. ਛੋਟਾ ਮੂੰਹ ਵੱਡੀ ਗੱਲ। 13. ਜ਼ਖ਼ਮ, ਨਾਸੂਰ। 14. ਲਾ-ਇਲਾਜ। 15. ਪਿਤਾ। 16. ਪਿਆਰ, ਮੁਹੱਬਤ। 17. ਖ਼ਤਮ ਹੋ ਗਈ। 18. ਥੱਕ ਗਈ। 19. ਟੁੱਟ ਗਈ। 20. ਝਗੜਾ।

ਜੇ ਤਈਂ ਨ ਡੇਖਾਂ ਵਲ ਤੈਂਕੂੰ। ਅਸਲੋਂ ਨ ਟਿੱਕ ਰਹਿਸਾਂ ਮੁੱਢੋਂ।
ਰਖਸੇਂ ਜੇ ਇਤਨੀ ਤਾਂਘ ਤੂੰ। ਹੁਣ ਪਾਰ ਨੀਲਾ ਪਾਰ ਵੇ[1]।
ਹੁਣ ਹਟ ਦੀ ਕੂੜੀ ਚਜ[2] ਗਈ। ਨੇੜੇ ਕਨੂੰ ਦਿਲ ਰੱਜ ਗਈ।
ਡੁਖੜੀਂ ਤੋਂ ਦਿੱਲੜੀ ਭੱਜ ਗਈ। ਬਸ ਯਾਰ ਗਿਉ ਸੇ ਹਾਰ ਵੇ।
ਆ ਆਪ ਕੀਤੋ ਪਿਆਰ ਵੇ। ਚਾ ਸਿਰ ਤੇ ਡੋਹ[3] ਹਜ਼ਾਰ ਵੇ।
ਗਲੜੇ, ਪਚਾਰ[4], ਵਯਾਰ[5] ਵੇ। ਠਹਿੰਦੀ ਨਹੀਂ ਹੁਣ ਆਰ ਵੇ।
ਸੁੱਤੜੀ ਕੂੰ ਕਲੂੜਾ ਛੋੜ ਗਿਉਂ। ਵਾਗਾਂ ਵਤਨ ਤੇ ਮੋੜ ਗਿਉਂ।
ਸੁੰਜ ਬਰਦੀ ਛਲ ਵਿਚ ਬੋੜ ਗਿਉਂ। ਲੁੱਟ ਧਾੜ[6] ਜ਼ੁਲਮ ਅੰਧਾਰ ਵੇ।
ਹੈਂ ਜ਼ੁਲਮ ਤੋ ਕਰ ਬਸ ਕੈਡੀਂ। ਰਲੜੇ ਫ਼ਰੀਦ ਦੇ ਵੱਸ ਕਡੀਂ।
ਵੱਸ ਰੱਸ ਅਤੇ ਖਿਲ ਹੱਸ ਕਡੀਂ। ਜੀਵਣ ਦੇ ਡੇਂਹ ਹਿਨ ਚਾਰ ਵੇ।

## 159

ਅਜ ਬਨ ਮੂੰ ਬ੍ਰਿਜ[7] ਰਾਜ ਬੰਸਰੀ ਬਜਾਈ।
ਬੰਸਰੀ ਬਜਾਈ ਅਗਮ[8] ਗੀਤ ਗਾਈ।
ਰੱਤ ਸੁਹਾਗ ਭਾਗ ਫਾਗ ਰਾਗ ਰੰਗ ਪੀਆ ਸੰਗ।
ਭਇਉ ਅਨੰਦ ਅੰਗ ਅੰਗ ਹਰ ਮੂੰ[9] ਹਰਿਆਈ।
ਕੁੰਜ ਮੋਂ[10] ਭਲੀ ਕ੍ਰਿਸ਼ਨ ਸੇ ਚੇਲੂੰ ਹੋਰੀ[11]।
ਪ੍ਰੇਮ ਨੇਮ ਕੀ ਗੁਲਾਲ ਕੋ ਉਡਾਈ।
ਐਨ ਬੈਨ[12] ਚੈਨ ਮੇਂ ਬੈਨ ਭਇਉ[13] ਨਹੀਂ ਬੈਨ।
ਅਨਹਦ ਘਨਘੋਰ[14] ਸ਼ੋਰ ਜੋਰ ਸੇ ਮਚਾਈ।
ਸੁਨ[15] ਮਾਂਹਿ ਸਮਾਧ[16] ਸੁਧ ਦਾ ਲਖ ਲਾਗ ਰਹੋ।
ਮਹਾਂ ਘਟ[17] ਵਹਦ ਪਟ ਜੋਤ ਹੈਂ ਜਗਾਈ।
ਕਹਾਂ ਗੰਗ ਗੋਮਤੀ ਜਮਨਾ ਅਰ ਰਾਮ ਗੰਗ।
ਦਿਲ ਜਲ ਮੂੰ ਟੋਬ ਟੋਬ ਤੀਰਥ ਪਰਸਾਈ।
ਕਾਸ਼ੀ, ਮਥੁਰਾ, ਪਰਾਗ, ਬਰਮਾ, ਬਿਸ਼ਨ ਮਹੇਸ਼।

---

1. ਸਫੈਦ ਘੋੜਾ ਦਰਿਆ ਦੇ ਪਾਰ ਚਲਾ ਜਾਵੇਗਾ ਭਾਵ ਮੁਰਾਦ ਪੂਰੀ ਹੋ ਜਾਵੇਗੀ। 2. ਆਦਤ। 3. ਦੋਸ਼। 4. ਨੁਕਤਾ ਚੀਨੀ। 5. ਬਦਨਾਮੀ। 6. ਡਾਕਾ। 7. ਕ੍ਰਿਸ਼ਨ ਮਹਾਰਾਜ। 8. ਰੱਬੀ ਗੀਤ, ਜਿਸ ਦੀ ਥਾਹ ਨਾ ਹੋਵੇ। 9. ਵਾਲ। 10. ਕੁੰਜ ਗਲੀ, ਉਹ ਗਲੀ ਜਿਸ ਵਿਚ ਕ੍ਰਿਸ਼ਨ ਮਹਾਰਾਜ ਖੇਡਦੇ ਸਨ। 11. ਹੋਲੀ। 12. ਖ਼ੁਸ਼ੀ ਦੀ ਆਵਾਜ਼। 13. ਭੌਂ। 14. ਬੱਦਲ। 15. ਸ਼ੂਨਯ, ਨਿਰੰਕਾਰ। 16. ਸਮਾਧੀ। 17. ਇਨਸਾਨੀ ਵਜੂਦ।

ਸਬ ਹੀ ਅਪਨੂੰ ਭੇਸ ਕਿਉਂ ਪਰਦੇਸ ਜਾਈ।
ਬਰਮ[1] ਕੀ ਫ਼ਰੀਦ ਖੇਲ ਬਿਸਰੀ ਜਗਤ ਮੂੰ ਬੇਲ।
ਦਰਮਟ[2] ਕੇ ਫੂਲ ਕੋ ਫਲਾ ਕੈ ਫਲ ਖਾਈ।

## 160

ਅੱਜ ਪਹਿਲੋਂ ਸੇਜ਼ ਸੜੇਂਦੀ ਹੈ। ਤੱਤੀ ਤੁਲ[3] ਸੜੀ ਚੱਕ ਪੈਂਦੀ ਹੈ।
ਡੇਂਹ ਫ਼ਰਾਕ ਅਸਾ ਸਰ ਕੜਕੇ। ਦਿੱਲੜੀ ਫੜਕੇ ਛਾਤੀ ਥੜਕੇ।
ਸੂਲ ਨਵੀਂ ਨਿੱਤ ਡੇਵਨ ਧੜਕੇ। ਸਖ਼ਤੀ ਸਖ਼ਤ ਸਤੇਂਦੀ ਹੈ।
ਆਏ ਵਕਤ ਵਿਦਾ[4] ਸੱਜਨ ਦੇ। ਸੋਹਣੇ ਸਾਂਵਲ ਮਨ ਮੋਹਨ ਦੇ।
ਮੁੰਜੜੇ ਸੀਨੇ ਬੈਤ[5] ਹੁਜ਼ਨ[6] ਦੇ। ਦਿੱਲੜੀ ਝੋਕ ਡੁਖੇਂਦੀ ਹੈ।
ਉਜੜੀ ਰੰਗਤ ਫਟੜੇ ਫੁਟੜੇ। ਹਰ ਹਮੇਲਾਂ ਸਿਹਰੇ ਤਰੁਟੜੇ।
ਏ ਡੁੱਖ ਕੁੱਠੜੇ ਸੁਖੜੀ ਖੁੱਟੜੇ। ਪਲ ਪਲ ਪੀੜ ਮੁੰਝੇਂਦੀ ਹੈ।
ਵਤਨ ਪਿਆਸਾਂ ਚਾਈਆਂ ਖੁਨਕੀਆਂ[7]। ਖ਼ੁਸ਼ੀਆਂ ਡੁੱਸਕੀਆਂ ਮੂੰਝਾਂ ਮੁਸਕੀਆਂ।
ਸਾਨੂੰ ਡੋੜੀਆਂ ਡੋੜੀਆਂ ਖੁਸਕੀਆਂ। ਕਿਸਮਤ ਰੁੱਖ ਬਦਲੇਂਦੀ ਹੈ।
ਪਾਸ ਨ ਕੀਤੀ ਆਸ ਦਿਲੋਂ ਦੇ। ਯਾਰੀ ਤਰੋੜੀ ਯਾਰ ਚਹੇਂਦੇ।
ਮਾਣ ਵੰਜਾਇਮ ਮਾਣ ਮਹੀਂ ਦੇ[8]। ਜਿੰਦੜੀ ਖ਼ਤਰ[9] ਕਰੇਂਦੀ ਹੈ।
ਮਸਤਕ ਲਿਖੜੀ ਪੇਸ ਪਿਉ ਸੇ। ਯਾਰ ਫ਼ਰੀਦ ਨ ਖੜ ਮੁਕਲਿਉਸੇ[10]।
ਬੇਦਰਦਾਂ ਦੇ ਸਾਥ ਰਲਿਊਸੇ। ਸਬ ਕਈ ਮੇਹਣੀਂ ਡੇਂਦੀ ਹੈ।

## 161

ਅੱਜ ਡੋੜੀ[11] ਸਿਕ ਦੀਦਾਰ ਦੀ ਹੈ। ਮਤਾਂ ਆਈ ਨਗਰ ਦਿਲਦਾਰ ਦੀ ਹੈ।
ਅਰਜ[12] ਮੁਕੱਦਸ[13] ਮੁਲਕ ਅਰਬ ਦੀ। ਹਰ ਹਰ ਵਾਦੀ ਫਰਹ ਤਰਬ[14] ਦੀ।
ਮਨਜ਼ਿਲ ਤਰਹ ਅਜਬ ਦੀ। ਸਾਰੀ ਵਜਾਅ ਸ਼ਿੰਗਾਰ ਦੀ।
ਹਰ ਹਰ ਕਤਰਾ ਆਂਬ ਹੈ ਕੌਸਰ[15]। ਗਰਦੋਂ ਗ਼ੁਬਾਰ ਹੈ ਮੁਸ਼ਕ[16] ਤੇ ਅੰਬਰ[17]।
ਕਿਰੜ[18] ਕੰਡਾ ਸ਼ਮਸ਼ਾਦ ਸਨੂਬਰ। ਖ਼ਾਰ ਦੀ ਸ਼ਕਲ ਬਹਾਰ ਦੀ ਹੈ।

---

1. ਸੱਚਾ ਪਿਆਰ। 2. ਬਦੀ, ਬੁਰਾਈ। 3. ਰਜ਼ਾਈ। 4. ਤੁਰਨ ਸਮੇਂ, ਜੁਦਾਈ। 5. ਘਰ। 6. ਫ਼ਿਕਰ। 7. ਤਾਜ਼ਾ ਹੋਈਆਂ। 8. ਰਾਂਝਾ, ਪਿਆਰਾ। 9. ਗ਼ਮ। 10. ਖੜੇ-ਖੜੇ ਵੀ ਨਾ ਮਿਲਿਆ। 11. ਦੁਗਣੀ। 12. ਧਰਤੀ। 13. ਪਵਿੱਤਰ। 14. ਖ਼ੁਸ਼ੀ। 15. ਸਵਰਗ ਦੀ ਇਕ ਨਹਿਰ ਦਾ ਨਾਂ। 16. ਕਸਤੂਰੀ। 17. ਖ਼ੁਸ਼ਬੂ। 18. ਕਰੀਰ।

ਅਰਬ ਸ਼ਰੀਫ਼ ਹੈ ਸੋਹਣੀ ਸਾਰੀ। ਨਾਜ਼ਕ ਨਾਜ਼ੋ ਤੇ ਮਤਵਾਰੀ[1]।
ਥੀਵਾ ਵਾਰੀ ਲੱਖ ਲੱਖ ਵਾਰੀ। ਦਾਰ[2] ਨਬੀ ਮੁਖ਼ਤਾਰ ਦੀ ਹੈ।
ਆਏ ਹੱਜ ਉਮਰੈ ਦੇ[3] ਵਾਰੇ। ਸਭ ਰਲ ਮਿਲ ਲਬੀਕ[4] ਪੁਕਾਰੇ।
ਜੈਂਦੀਂ ਡੇਖਾਂ ਰੱਬ ਨ ਮਾਰੇ। ਵਿੱਸਰੀ ਹੁਬ ਘਰ ਬਾਰ ਦੀ ਹੈ।
ਆਂਗਨ ਨ ਭਾਵੇ ਤੇ ਘਰ ਖਾਵੇ। ਸਾੜੈ ਤੋਲ ਨਿਹਾਲੀ ਭਾਵੇ।
ਕਈ ਸ਼ੈ ਅਸਲੋਂ ਮਹਜ ਭਾਵੇ ਨਾ। ਸਿਕ ਹਿਕ ਸਾਵਲ ਯਾਰ ਦੀ ਹੈ।
ਇਸ਼ਕ ਫ਼ਰੀਦ ਖ਼ਰੀਦ ਕੀਤੋਸੇ। ਕਲ ਕਾਰੋਂ ਆਜ਼ਾਦ ਥੀਉਸੇ।
ਸੁਰਖੀ ਸੇਂਧ[5] ਮੁਸਾਰਾ ਗਿਉਸੇ। ਨਾਕਲ[6] ਕੱਜਲੇ ਧਾਰ ਦੀ ਹੈ।

## 162

ਅੱਜ ਰੰਗ ਰੁਖ ਤੇ ਵਲਿਆ ਹੈ। ਮਤਾਂ ਮਾਹੀ ਮਾਹਣੂ[7] ਘੱਲਿਆ ਹੈ।
ਜੰਗਲ ਬੇਲੇ ਸਬਜ਼ੀ ਚਾਈ। ਰੌਨਕ ਰੋਜ਼ ਬਰੋਜ਼ ਸਵਾਈ।
ਰਲ ਮਿਲ ਸਾਈਆਂ ਡੇਵਨ ਵਧਾਈ। ਰਾਂਝਨ(ਣ) ਲੂੰ ਲੂੰ ਰਲਿਆ ਹੈ।
ਕਾਨ੍ਹ ਕਹੇਲੇ[8] ਖ਼ੁਨਕੀ ਚਾਈ। ਚਾਈ ਲਿਆਂਦੇ ਪੂਰ[9] ਲਲਾਈ[10]।
ਗੁਲ ਫੁਲ ਕਰਦੇ ਹੁਸਨ ਨ ਮਾਹੀ। ਸੁਖ ਮਿਲਿਆ ਡੁੱਖ ਟਲਿਆ ਹੈ।
ਰਾਂਝਨ(ਣ) ਜੋਗੀ ਮੈਡਾ ਮਾਹੀ। ਮੈਂ ਬੇਵਾਹੀ ਦਾ ਹੈ ਵਾਹੀ[11]।
ਰੋਜ਼ ਅਜ਼ਲ ਤੋਂ ਉਸ ਦੀ ਆਹੀ। ਜੈਂ ਦਿੱਲੜੀ ਨੂੰ ਮਲਿਆ ਹੈ।
ਢੋਲਣ ਡਿਤੀ ਬਾਂਹ ਸਿਰਾਂਦੀ[12]। ਸੱਸ ਨਨਾਣ ਥਈ ਦਰਮਾਂਦੀ।
ਖੇੜੀਂ ਭੇੜੀਂ ਹਸਰਤ ਆਂਦੀ। ਕੋਈ ਗਲਿਆ ਤੇ ਕੋਈ ਜਲਿਆ ਹੈ।
ਮਾਹੀ ਕੀਤੇ ਝੋਕੀਂ ਦੇਰੇ। ਥਏ ਹਨ ਮੇਰੇ ਭਾਗ ਭਲੇਰੇ।
ਹੱਥ ਗਾਨੇ ਸਰ ਸੋਂਹਦੇ ਸਿਹਰੇ। ਬਾਗ਼ ਖ਼ੁਸ਼ੀ ਦਾ ਫਲਿਆ ਹੈ।
ਥੀਵਸੈ ਸੂਲ ਕਨੂੰ ਜੀਵਾਂਦਾ[13]। ਗੁਜ਼ਰਿਆ ਵੇਲ੍ਹਾ ਵਕਤ ਡੁੱਖਾਂ ਦਾ।
ਯਾਰ ਫ਼ਰੀਦ ਮਿਲਿਉਮ ਦਿਲ ਭਾਂਦਾ। ਬਖ਼ਤ ਅਸਾਂ ਵਲ ਢਲਿਆ[14] ਹੈ।

---

1. ਮਤਵਾਲੀ। 2. ਵਤਨ। 3. ਹੱਜ ਵਿਚ ਇਕ ਰੀਤ। 4. ਉਹ ਬਾਣੀ ਜਿਹੜੀ ਹੱਜ ਕਰਨ ਸਮੇਂ ਵਾਰ-ਵਾਰ ਪੜ੍ਹੀ ਜਾਂਦੀ ਹੈ। 5. ਚੀਰ, ਮਾਂਗ। 6. ਹੋਸ਼, ਖ਼ਬਰ। 7. ਰੁੱਕਾ ਲੈ ਕੇ ਜਾਣ ਵਾਲਾ ਆਦਮੀ। 8. ਸਰਕੰਡੇ। 9. ਲਾਲ ਹੋ ਗਏ (ਬਹਾਰ ਵਿਚ ਇਹਨਾਂ ਦੇ ਸਿਰੇ ਲਾਲ ਹੋ ਜਾਂਦੇ ਹਨ)। 10. ਸੁਰਖ਼ੀ, ਲਾਲੀ। 11. ਤਕੀਆ, ਸਿਰਹਾਣਾ। 12. ਪਿਆਰੇ ਦੀ ਬਾਂਹ 'ਤੇ ਸਿਰ ਰੱਖ ਕੇ। 13. ਫ਼ਾਰਗ, ਖ਼ਾਲੀ। 14. ਮਾਇਲ ਹੋਇਆ।

## 163

ਅੱਲ ਫਾਲ ਫ਼ਰਾਕ ਡਸੇਂਦੀ ਹੈ। ਮਤਾ ਯਾਰ ਕਨੂੰ ਨਿਖੜੇਂਦੀ ਹੈ।
ਸਖਤੀਆਂ ਵਧੀਆਂ ਸੁਖ ਥਏ ਥੋਲੇ। ਰੰਜੋ ਅਲਮ ਗ਼ਮ ਸੋਜ਼ ਸਮੋਲੇ[1]।
ਚਰਖਾ ਡੁੱਖੜੀ ਰੂੰ ਰੂੰ ਬੋਲੇ। ਤੰਦ ਡਿੰਗੀ ਵਲ ਪੈਂਦੀ ਹੈ।
ਸੇਧਾਂ[2] ਕੱਜੜੀਆਂ[3] ਮੇਂਦੀਆਂ ਫਿੱਕੜੀਆਂ। ਕਜਲੇ ਉਜੜੇ ਸੁਰਖ਼ੀਆਂ ਬਿਖੜੀਆਂ।
ਯਾਸਾਂ[4] ਮਿਲੀਆਂ ਆਸਾਂ ਨਿੱਖੜੀਆਂ। ਲੂੰ ਲੂੰ ਵੈਣ ਵਲੇਂਦੀ[5] ਹੈ।
ਤੂਲ ਨਿਹਾਲੀਆਂ ਦਾਰ[6] ਡਿੱਸੀਜਨ। ਹਾਰ ਫੁਲਾਂ ਦੇ ਖ਼ਾਰ ਡਿਸੀਜਨ।
ਸਿਹਨ ਹਵੇਲੀਆਂ ਬਾਰ[7] ਡਿੱਸੀਜਨ। ਸਬ ਸ਼ੈ ਮੁੰਝੇ[8] ਵਧੇਂਦੀ ਹੈ।
ਭਾਗ ਗਿਆ, ਬਦ ਬਖ਼ਤੀ ਜਾਗੀ। ਬਾਂਹ ਚੁੜੇਲੀ ਥੀਵਮ ਡੁਹਾਗੀ।
ਜੈਂਦੀਂ ਡੇਖਾਂ ਸਾਵਲ ਸਾਗੀ[9]। ਜਿੰਦੜੀ ਮਰ ਮਰ ਵੈਂਦੀ ਹੈ।
ਟੁੱਟੇ ਕੰਗਣ, ਕੜੀਆਂ, ਨੇਵਰ। ਟੁੱਕੜੇ ਬੈਨੇ, ਬੋਲੇ, ਬੈਂਸਰ।
ਕਟਮਾਲੇ ਥਏ ਨਾਂਗ ਬਰਾਬਰ। ਚੁਹੰਬ ਕਲੀ ਚਕ ਪੈਂਦੀ ਹੈ।
ਨਜ਼ਰ ਨ ਆਵੇ ਰਾਂਝਨ ਮਾਹੀ। ਕੀਤੁਸ ਬੇਕਸ ਤੇ ਬੇਵਾਹੀ[10]।
ਮੂੰਝ[11] ਮੁੰਝਾਰੀ[12] ਗਲ ਦੀ ਫਾਹੀ। ਸਬਰ ਆਰਾਮ ਵੰਜੇਂਦੀ ਹੈ।
ਦਰਦ ਕਨੂੰ ਮੂੰਹ ਸਾਵਾ ਪੀਲਾ। ਚੋਲਾ[13] ਕਾਲਾ ਬੋਛਣ[14] ਨੀਲਾ।
ਤੋਂ ਬਿਨ ਸਾਡਾ ਕੋਝਾ ਹੀਲਾ। ਹਰ ਕਈ ਸਖ਼ਤ ਅਲੇਂਦੀ ਹੈ।
ਸੌਣ ਸ਼ਗੂਨ ਸਭੇ ਥਏ ਪੁੱਠੜੇ। ਵਸਲ ਵਸਾਲ ਦੇ ਸਾਂਗੇ ਤਰੁੱਟੜੇ।
ਨੈਨ(ਣ) ਨ ਭਾਏ ਰੋ ਰੋ ਹੁੱਟੜੇ। ਦਿੱਲੜੀ ਕੇਸ ਕਰੇਂਦੀ ਹੈ।
ਚੇਤਰ ਬਹਾਰ ਖ਼ਿਜ਼ਾਂ ਡਿੱਸੀਜੇ। ਝੋਕ ਸਭੋ ਵੀਰਾਨ ਡਿੱਸੀਜੇ।
ਨ ਕੋਈ ਇਲਮ ਨ ਬਾ[15]। ਰੋਹੀ ਡੈਣ ਡਰੇਂਦੀ ਹੈ।
ਯਾਰ ਫ਼ਰੀਦ ਨ ਖੜਾ ਮੁਕਲਾਇਆ। ਬਾਰ[16] ਬਾਰ ਹਿਰਜ ਸਿਰ ਆਇਆ।
ਸਿਕ ਸਾੜਿਆ ਤੇ ਤਾਂਘਾਂ ਤਾਇਆ। ਕਿਸਮਤ ਰੋਧੇ ਡੇਂਦੀ[17] ਹੈ।

## 164

ਅੱਜ ਕਲ ਅੱਖ ਫੁਰਕਾਂਦੀ ਹੈ। ਕਈ ਖ਼ਬਰ ਵਸਾਲ ਦੀ ਆਂਦੀ ਹੈ।
ਵਕਤ ਮਿਲਣ ਦੀ ਮੌਸਮ ਆਈ। ਲਜ਼ਤ ਰੋਜ਼ ਬਰੋਜ਼ ਸਵਾਈ।

---

1. ਇਕ ਥਾਂ, ਇਕੱਠੇ। 2. ਮਾਂਗ। 3. ਮੈਲੀ। 4. ਨਾ-ਉਮੀਦੀਆਂ। 5. ਬੋਲਦੀ। 6. ਫ਼ਾਂਸੀ। 7. ਜੰਗਲ। 8. ਘਬਰਾਹਟ। 9. ਹੂ-ਬ-ਹੂ। 10. ਬੇਆਸਰਾ। 11. ਘਬਰਾਹਟ। 12. ਦੁੱਖ, ਰੰਜ। 13. ਕਮੀਜ਼। 14. ਚੁੰਨੀ। 15. ਤਰੀਕਾ। 16. ਬੋਝ। 17. ਦੁੱਖ ਵਿਚ ਪਾਉਂਦੀ।

ਖੁਸ਼ੀਆਂ ਕਰਦੀ ਮਾਂ ਪਿਉ ਜਾਈ। ਕਿਆ ਬਰਦੀ ਕਿਆ ਬਾਂਦੀ ਹੈ।
ਦਰਦੋਂ ਅਲਮ ਬਰਬਾਦ ਥਿਉਸੇ। ਜੰਗਲ ਬੇਲਾ ਸ਼ਾਦ ਥਿਉਸੇ।
ਵੀਰਾਨਾ ਆਬਾਦ ਥਿਉਸੇ। ਫਰਹਤ ਮੂਲ ਨ ਜਾਂਦੀ ਹੈ।
ਹਰ ਵੇਲੇ ਹਰ ਆਨ[1] ਹੈ ਸ਼ਾਦੀ। ਡੇਵਨ ਲੋਕ ਮੁਬਾਰਕਬਾਦੀ।
ਹਰ ਆਜ਼ਾਰੋਂ ਥਈ ਆਜ਼ਾਦੀ। ਸੂਲ ਕਨੂੰ ਦਿਲ ਵਾਂਦੀ ਹੈ।
ਰਾਂਝਨ ਜੋਗੀ ਆਇਮ ਵੇੜ੍ਹੇ। ਸੜਦੇ ਮਰਦੇ ਖੇੜੇ ਭੇੜੇ।
ਹੁਣ ਵਤ ਸਾਨੂੰ ਕੌਨ ਨਖੇੜੇ। ਪਲ ਪਲ ਬਾਂਹ ਸਿਰਾਂਦੀ ਹੈ।
ਥਇਆ ਫ਼ਰੀਦ ਸੁਹਾਗ ਸਵਾਇਆ। ਮੌਲਾ ਝੋਕ ਨੂੰ ਆਨ ਵਸਾਇਆ।
ਰਾਂਝਣ ਮੈਡਾ ਮੈਂ ਘਰ ਆਇਆ। ਜੈਂ ਕਾਰਣ ਦਿਲ ਮਾਂਦੀ ਹੈ।

## 165

ਅੱਜ ਮਾਂਘ ਮਹੀਨੇ ਦੀ ਨਾਵੀਂ ਵੇ। ਵਲ ਆਵੀਂ ਆ ਗਲ ਲਾਂਵੀਂ ਵੇ।
ਰੁੱਤ ਰੰਗੀਲੀ ਤੇ ਸਾਇਤ ਸੋਹਣੀ। ਮੌਸਮ ਗੁਲ ਫੁਲ ਦੀ ਮਨਮੋਹਣੀ।
ਮੁਦ ਮਸਤਾਨੀ ਡੁੱਖੜੀਂ ਕੋਹਣੀ। ਸਾਂਵਲ ਸਿਹਨ ਸੁਹਾਵੀਂ ਵੇ।
ਸੱਈਆਂ ਨਾਜ਼ ਨਵਾਜ਼ ਕਰੇਂਦੀਆਂ। ਕੱਜਲਾ ਸੁਰਖ਼ੀ ਮਾਂਗ ਬਣੇਂਦੀਆਂ।
ਚੇਤਰ ਸੁਹੇਂਦੀਆਂ ਵਰ ਗਲ ਲੇਂਦੀਆਂ। ਮੈਂ ਘਰ ਵੀ ਪੌਂ ਪਾਵੀਂ ਵੇ।
ਮੁੱਠੜੀ ਰੂਪ ਅਨੂਪ[2] ਵਸਾਰੇ। ਡੁੱਖੜੀ ਰੋਂਦੀਂ ਉਮਰ ਗੁਜ਼ਾਰੇ।
ਸੋਹਣਾ ਡੇ ਕਰ ਕੂੜੇ ਲਾਰੇ। ਆਂਦੀ ਨਾ ਮੁੜ ਜਾਵੀਂ ਵੇ।
ਖੇੜੇ ਭੇੜੇ ਰਖਿਨ ਬਖੇੜੇ। ਸੱਸ ਨਨਾਣਾਂ ਲਾਂਵਮ ਝੇੜੇ।
ਚਾਕ ਮਹੀਂ ਦਾ ਆ ਵੜ ਵੇੜ੍ਹੇ। ਤੱਤੜੀ ਨੂੰ ਨ ਤਾਵੀਂ ਵੇ।
ਸੱਈਆਂ ਜੁਗਤਾਂ[3] ਨੋਕਾਂ ਕਰਦੀਆਂ। ਮਿਹਣੇ ਹਾਪ ਕਰੇਂਦੀਆਂ ਬਰਦੀਆਂ[4]।
ਮਿਲ ਮਾਹੀ ਹੁਣ ਭੱਟ (ਭੱਠ) ਘਤ ਸਰਦੀਆਂ[5]। ਨਾ ਧੂਤੀਂ[6] ਲਾਜ ਲਜਾਵੀਂ ਵੇ[7]।
ਤੌਂ ਬਿਨ ਮੇਰਾ ਹੋਰ ਨ ਕੋਈ। ਤਾਨੇ ਮਾਰਿਮ ਖ਼ਲਕ ਸਭੋਈ।
ਰੋਜ਼ ਅਜ਼ਲ ਦੀ ਤੇਰੀ ਹੋਈ। ਲਗੜੀ ਤੋੜ ਨਿਭਾਵੀਂ ਵੇ।
ਸਾਲੂ ਭਿੰਨੜਾ[8] ਅੱਖੀਆਂ ਨੀਰੇ। ਚੋਲੀ ਚੁੰਨੜੀ ਲੀਰ ਕਤੀਰੇ।
ਲੂੰ ਲੂੰ ਸੀੜ੍ਹਾਂ ਲੱਖ ਲੱਖ ਚੀਰੇ। ਅੱਲੜੇ ਜ਼ਖ਼ਮ ਮਟਾਂਵੀਂ ਵੇ।

---

1. ਘੜੀ। 2. ਬਨਾਵ-ਸ਼ਿੰਗਾਰ। 3. ਮਖ਼ੌਲ, ਨੋਕਾਂ-ਝੋਕਾਂ। 4. ਨੌਕਰਾਣੀਆਂ। 5. ਬੇਰੁਖ਼ੀ।
6. ਚੁਗਲਖ਼ੋਰ ਗੁਆਂਢੀ। 7 ਲਾਜ ਨਾ ਰੱਖਣਾ। 8. ਗਿੱਲਾ, ਭਿੱਜਾ ਹੋਇਆ।

ਨੇਂਹ ਫ਼ਰੀਦ ਫ਼ਕਰ ਦੀ ਮੂੜੀ। ਬਾਝ ਬਿਰਹੋਂ ਦੇ ਕੁਲ ਗਲ ਕੂੜੀ।
ਮਰਦੀ ਜੀਂਦੀਂ ਨੀਵੀਂ[1] ਪੂਰੀ। ਦਿਲ ਨੂੰ ਦਾਗ਼ ਨ ਲਾਵੀਂ ਵੇ।

## 166

ਅੱਜ ਮਾਂਘ ਮਹੀਨੇ ਦੀ[2] ਯਾਰੀ ਵੇ। ਕਿਉਂ ਬੈਠੀਂ ਯਾਰ ਵਸਾਰੀ ਵੇ।
ਆਈ ਮੌਸਮ ਚੇਤਰ ਬਹਾਰਾਂ। ਸੰਗੀਆਂ ਸੁਰਤੀਆਂ[3] ਮਿਲੀਆਂ ਯਾਰਾਂ।
ਜੋਬਨ ਲਹਿਰੀਂ ਤਾਰ ਮਤਾਰਾਂ। ਹਿਕ ਮੈਂ ਮੁਫ਼ਤ ਅਜ਼ਾਰੀ ਵੇ।
ਸਈਆਂ ਧਾਂਵਿਨ ਗਾਵਣ ਗਾਂਵਿਨ। ਸਹਿਜੇ ਹਾਰ ਸ਼ਿੰਗਾਰ ਸੁਹਾਵਿਨ।
ਮਾਂਗ ਬਣਾਵਿਨ ਧੜੀਆਂ[4] ਗੁੰਧਾਂਵਿਨ। ਮੈਂ ਸਿਰ ਛੁੱਖੜੇ ਬਾਰੀ ਵੇ।
ਸੁਰਖ਼ੀ ਕੱਜਲਾ ਮੈਂਦੀ ਸੋਂਹਦੀ। ਹਰ ਹਿਕ ਅਪਨੇ ਢੋਲ ਨੂੰ ਮੋਂਹਦੀ।
ਮੈਂ ਮੁੱਠੜੀ ਗ਼ਮ ਲੁੱਟੜੀ ਲੋਂਹਦੀ[5]। ਕਰਦੀ ਲੱਖ ਲੱਖ ਜ਼ਾਰੀ ਵੇ।
ਜੇਵਰ ਪਾਵਿ ਬੀੜੇ[6] ਲਾਵਿਨ। ਕੰਥ ਰਿਝਾਵਿਨ ਸੇਝ ਸੁਹਾਵਿਨ।
ਬਾਂਹ ਸਿਰਾਂਦੀ ਵਰ ਗਲ ਲਾਵਿਨ। ਮੈਂ ਹਿੱਕ ਸੂਲਾਂ ਮਾਰੀ ਵੇ।
ਰੁੱਤ ਸੋਹਣੀ ਤੇ ਵਕਤ ਸੁਖੇਲੇ। ਅੰਗਨ ਸਹੇਲੇ[7] ਘਰ ਅਲਬੇਲੇ[8]।
ਮੈਕੂੰ ਵੀ ਰੱਬ ਰਾਂਝਨ ਮੇਲੇ। ਕਿਸਮਤ ਡੇਵਮ ਵਾਰੀ ਵੇ।
ਗੁਲ ਫੁਲ ਧਜਰਾਂ[9] ਜੋੜ ਡਖਾਵਿਮ। ਬੁਲਬੁਲ ਭੌਰੇ ਖ਼ੁਸ਼ੀਆਂ ਪਾਵਿਮ।
ਵਲ ਵਲ ਹਸਰਤ ਮਾੜੇ ਆਵਿਮ[10]। ਪਲ ਪਲ ਚੁਭਿਮ ਕਟਾਰੀ ਵੇ।
ਉੱਜੜੇ ਸਿਹਰੇ ਹਾਰ ਕੁਮਾਣੇ[11]। ਨਾਜ਼ ਨਵਾਜ਼ ਦੇ ਟੋਲ ਵਹਾਣੇ।
ਗੁਜ਼ਰੇ ਸਾਰੇ ਮਾਣੇ ਤਰਾਣੇ। ਲੱਗੜੀ ਸ਼ਹਿਰ ਖ਼੍ਵਾਰੀ ਵੇ।
ਰਾਤੀਂ ਨਿੰਦਰ ਨ ਡੇਂਹ ਕੁਰਾਰੇ। ਹਰ ਹਰ ਵੇਲੇ ਦਾਰ ਮਦਾਰੇ।
ਤੋਲ ਨਿਹਾਲੀ ਡਿੱਸਦੀ ਦਾਰੇ। ਤਤੜੀ ਓੜਕ ਹਾਰੀ ਵੇ।
ਬਾਂਹ ਚੁੜੇਲੀ ਸਿੱਕ ਸਿੱਕ ਹੁੱਟੜੀ। ਗਲ ਨ ਲਾਵੇ ਡੇਂਦਾ ਪੁੱਠੜੀ[12]।
ਪੀਤ ਕੁਲਲੜੀ[13] ਰੀਤ ਅਪੁੱਠੜੀ। ਡਿੱਠੜੀ ਯਾਰ ਦੀ ਯਾਰੀ ਵੇ।
ਮਾਹੀ ਮਿੱਠੜਾ ਗਲ ਨਾਂ ਲਾਵਿਮ। ਗਾਨੇ ਗਹਿਣੇ ਖਾਵਣ ਆਵਮ।
ਬਾਸ[14] ਗੁਲਾਂਦੀ ਸਾਹ ਮੁੰਝਾਵਮ[15]। ਸਾੜੇ ਬਾਦ ਬਹਾਰੀ ਵੇ।

---

1. ਨਿਭਾਣਾ। 2. ਗਿਆਰ੍ਹਵੀਂ ਤਾਰੀਖ਼। 3. ਸਹੇਲੀਆਂ। 4. ਸਿਰ ਦੇ ਵਾਲ ਗੁੰਦਾਉਂਦੀਆਂ ਹਨ। 5. ਤਰਸ ਰਹੀ ਹਾਂ। 6. ਜੋੜੇ ਬੀੜੇ ਸਜਾਉਣਾ। 7. ਸੁਹਣੇ ਨਜ਼ਾਰੇ। 8. ਦਿਲ ਲੁਭਾਉਣ ਵਾਲੇ। 9. ਸੱਜ-ਧੱਜ। 10. ਜਲਨ ਆਉਂਦੀ ਹੈ। 11. ਕੁਮਲਾ ਗਏ। 12. ਵਾਪਸ ਚਲਾ ਜਾਂਦਾ ਹੈ। 13. ਅਵੱਲਾ। 14. ਖ਼ੁਸ਼ਬੂ। 15. ਸਾਹ ਸੁਕਾਉਂਦੀ, ਪ੍ਰੇਸ਼ਾਨ ਕਰਦੀ ਹੈ।।

ਦਰਦ ਅੰਦੋਹ ਤੇ ਰੋਮ ਕਸ਼ਾਲੇ[1]। ਸੋਜ਼ ਪੱਜਾਲੇ ਅੱਖੀਆਂ ਨਾਲੇ।
ਸ਼ਾਲਾ ਯਾਰ ਫ਼ਰੀਦ ਸੰਭਾਲੇ। ਟਾਲਿਮ ਮੂੰਝ ਮੁੰਝਾਰੀ ਵੇ।

## 167

ਆ ਚੁਣੋਂ ਰਲ ਯਾਰ। ਪੀਲੂੰ ਪੱਕੀਆਂ ਨੀ ਵੇ।
ਕਈ ਬਗੜੀਆਂ[2], ਕਈ ਸਾਵੀਆਂ ਪੀਲੀਆਂ।
ਕਈ ਭੂਰੀਆਂ ਕਈ ਫਿਕੜੀਆਂ ਨੀਲੀਆਂ।
ਕਈ ਊਦੀਆਂ ਗੁਲਨਾਰ। ਕਟੋਈਆਂ ਰੱਤੀਆਂ ਨੀ ਵੇ।
ਬਾਰ ਥਈ[3] ਹੈ ਰਸ਼ਕ ਇਰਮ[4] ਦੀ। ਸੁੱਕ ਸੜ ਗਈ ਜੜ੍ਹ ਡੁੱਖ ਤੇ ਗ਼ਮ ਦੀ।
ਹਰ ਜਾ ਬਾਗ਼ ਬਹਾਰ। ਸਾਖਾਂ[5] ਚੱਖੀਆਂ ਨੀ ਵੇ।
ਪੀਲੂੰ ਡੇਲ੍ਹਿਆਂ ਦੀਆਂ ਗੁਲਜ਼ਾਰਾਂ। ਕਹੀਂ ਗੁਲ ਟੋਰੀਆਂ[6] ਕਹੀ ਸਰ ਖਾਰੀਆਂ।
ਕਈ ਲਾ ਬੈਠੀਆਂ ਬਾਰ। ਭਰ ਭਰ ਪੱਛੀਆਂ ਨੀ ਵੇ।
ਜਾਲ ਜਲੋਟੀਂ[7] ਥਈ ਆਬਾਦ। ਪਲ ਪਲ ਖ਼ੁਸ਼ੀਆਂ ਦਮ ਦਮ ਸ਼ਾਦੀ।
ਲੋਕੀ ਸਹੰਸ[8] ਹਜ਼ਾਰ। ਕੁਲ ਨੇ ਪੱਖੀਆਂ ਨੀ ਵੇ।
ਹੂਰਾਂ ਪਰੀਆਂ ਟੋਲੇ ਟੋਲੇ। ਹੁਸਨ ਦੀਆਂ ਹੀਲਾਂ[9] ਬਿਰਹੋਂ ਦੇ ਝੋਲੇ।
ਰਾਤੀਂ ਠੰਡੀਆਂ ਠਾਰ। ਗੋਇਲੀ ਤੱਤੀਆਂ ਨੀ ਵੇ।
ਰਖਦੇ ਨਾਜ਼ ਹੁਸਨ ਪਰਵਰ ਵੇ। ਅਥਰੂ ਤੇਗ਼ ਤੇ ਤੀਰ ਨਜ਼ਰ ਦੇ।
ਤੇਜ਼ ਤਿੱਖੇ ਹਥਿਆਰ। ਦਿਲੀਆਂ ਫਟੀਆਂ ਨੀ ਵੇ।
ਕਈ ਡੇਵਨ ਅੱਨ ਨਾਲ ਬਰਾਬਰ। ਕਈ ਘਿਨ ਆਵਨ ਡੇਢੇ ਕਰ ਕਰ।
ਕਈ ਵੇਚਨ ਬਾਜ਼ਾਰ। ਤੁਲੀਆਂ ਤੱਕੀਆਂ[10] ਨੀ ਵੇ।
ਕਈ ਧੁੱਪ ਵਿਚ ਵੀ ਚੁਣਦੀਆਂ ਰਹਿੰਦੀਆਂ। ਕਈ ਘਿਨ ਛਾਨ ਛੰਵੇਰੇ ਬਹਿੰਦੀਆਂ।
ਕਈ ਚੁਣ ਚੁਣ ਪਈਆਂ ਹਾਰ। ਹੁੱਟੀਆਂ ਥੱਕੀਆਂ ਨੀ ਵੇ।
ਏਡੋਂ[11] ਇਸ਼ਵੇ ਗਮਜ਼ੇ ਨਖ਼ਰੇ। ਓਡੂੰ[12] ਯਾਰ ਖਰਾਇਤੀ ਬਕਰੇ।
ਕੁਸੱਣ ਕਾਣ[13] ਤਿਆਰ। ਰਾਂਦਾਂ[14] ਰੱਸੀਆਂ[15] ਨੀ ਵੇ।
ਪੀਲੂੰ ਚੁਣਦੀਂ ਬੋਛਣ[16] ਲੀਰਾਂ। ਚੋਲਾ ਵੀ ਥੀਆ ਲੀਰ ਕਤੀਰਾਂ।

---

1. ਮੁਸ਼ਕਲਾਂ। 2. ਚਿੱਟੀਆਂ। 3. ਜੰਗਲ। 4. ਸਵਰਗ, ਬਹਿਸ਼ਤ। 5. ਫ਼ਲ, ਮੇਵਾ। 6. ਛੋਟੀਆਂ ਟੋਕਰੀਆਂ। 7 ਪੀਲੂਆਂ ਦੇ ਦਰੱਖ਼ਤ। 8. ਸੈਂਕੜੇ। 9. ਠੰਡੀ ਹਵਾ। 10. ਤੁਲੀਆਂ ਹੋਈਆਂ। 11. ਇਸ ਪਾਸੇ, ਏਧਰੋਂ। 12. ਉਸ ਪਾਸੇ, ਓਧਰੋਂ। 13. ਜ਼ਬ੍ਹਾ ਹੋਣ ਲਈ, ਮਰਨ ਲਈ। 14. ਖੇਡਾਂ। 15. ਰਚੀਆਂ। 16. ਭੋਸ਼ਣ।

ਗਿਲੜੇ ਕਰਨ ਪਚਾਂਰ[1]। ਸੰਗੀਆਂ ਸਕੀਆਂ ਨੀ ਵੇ।
ਆਈਆਂ ਪੀਲੂੰ ਚੁਣਨ ਦੇ ਸਾਂਗੇ[2]। ਓੜਕ ਥਈਆਂ ਫ਼ਰੀਦਣ ਵਾਂਗੇ।
ਛੋੜ ਆਰਾਮ ਕਰਾਰ। ਹਕੀਆਂ ਬਕੀਆਂ ਨੀ ਵੇ।

## 168

ਅੱਜ ਵੇੜਾ ਪਿਆ ਭਾਂਦਾ ਹੈ। ਕੋਈ ਵਸਲ ਸਨੇਹੜਾ ਆਂਦਾ ਹੈ।
ਮਿਲ ਮਿਲ ਆਏ ਬਾਦਰ ਕਾਰੇ। ਬਿਜਲੀ ਚਮਕੇ ਮੀਂਹ ਫੰਗਾਰੇ[3]।
ਰਾਜ ਗਾਜ ਕਰੇ ਧਦਕਾਰੇ[4]। ਝੋਕ ਸਹਾਗ ਸੁਹਾਦਾ ਹੈ।
ਟੋਭੇ ਉਛਲਨ, ਮਾਲ ਨ ਮਾਵੇ। ਰਾਤੀਂ ਯਾਰ ਅਸਾਂ ਗਲ ਲਾਵੇ।
ਹਰ ਕਈ ਫ਼ਰਹਤ ਨਾਲ ਨਿਭਾਵੇ। ਹਿਕ ਭੁੱਖ ਭੁੱਖ ਪਿਆ ਖਾਂਦਾ ਹੈ।
ਕੋਇਲ ਕੂਕੇ ਮੋਰ ਚੰਘਾੜੇ। ਅਗਨ ਪਪੀਹੇ ਕਰਨ ਬੁਲਾਰੇ।
ਹਰ ਹਰ ਵਹਸ਼ੀ ਕਰ ਲਲਕਾਰੇ। ਗੀਤ ਖ਼ੁਸ਼ੀ ਦੇ ਗਾਂਦਾ ਹੈ।
ਦਸ਼ਤ ਬੀਆਬਾਨ ਡਿੱਸਨ ਬਹਾਰਾਂ। ਬੂਟੇ ਬੂਟੇ ਸਹੰਸ ਤਵਾਰਾਂ[5]।
ਰਾਹਤ ਹੋਈ ਹੈ ਤਾਰ ਮਤਾਰਾਂ[6]। ਚੋਲੇ ਅੱਗ ਨ ਮਾਂਦਾ[7] ਹੈ।
ਚੁਣਕੇ[8] ਕਰਦੇ ਚਿਣਕ ਸਹੇਲੀ। ਵੇਲੇ ਆਨ ਸੰਭਾਲਿਅਮ ਬੇਲੀ।
ਸੇਧ ਫ਼ਰੀਦ ਰੱਖਾਂ ਕਿਉਂ ਮੇਲੀ। ਨਾਜ਼ ਨਵਾਜ਼ ਸਭਾਂਦਾ[9] ਹੈ।

## 169

ਅਝੋਂ ਮਾਰੂ[10] ਮਿਲਿਓ। ਦਿਲ ਨਾਂ ਮਾਂਦੀ ਥੀ।
ਸੂਹੇ ਸੱਜ ਕੂੰ ਸਾੜ ਤੇ। ਵੰਜ ਮਿੱਤਰਾਂ ਦੀ ਥੀ।
ਬਾਂਦੀ ਕਰਦੀ ਯਾਰ ਦੀ। ਬਰਦੀ ਬਾਂਦੀ[11] ਥੀ।
ਗੈਰੋਂ ਉਲਫ਼ਤ[12] ਯਾਰ ਦੇ। ਦਿੱਲੜੀ ਵਾਂਦੀ[13] ਥੀ।
ਨੇਂਹ ਨਭੇਦੀ ਮਰ ਗਿਓਮ। ਪੁੱਨਲ ਕਾਂਧੀ[14] ਥੀ।
ਤਾਂਘ[15] ਫ਼ਰੀਦ ਨੂੰ ਆਖਦੀ। ਬਰ ਡੋਂ ਪਾਂਧੀ[16] ਥੀ।

---

1. ਨੁਕਤਾਚੀਨੀ। 2. ਖ਼ਾਤਰ, ਵਾਸਤੇ। 3. ਫਵਾਰ ਲੱਗੀ ਹੋਈ। 4. ਜ਼ੋਰ ਦੀ ਕੁਰੱਖਤ ਆਵਾਜ਼। 5. ਦੂਰ ਦੀ ਸੁਹਾਵਣੀ ਆਵਾਜ਼। 6. ਨੱਕੋ-ਨੱਕ ਭਰੇ ਹੋਏ। 7. ਸਮਾਉਂਦਾ। 8. ਉਹ ਟੱਲੀ ਜਿਹੜੀ ਡੰਗਰਾਂ ਦੇ ਗਲ ਵਿਚ ਪਾਈ ਜਾਂਦੀ ਹੈ। 9. ਸੋਭਦਾ। 10. ਖ਼ੂਨੀ ਮਾਸ਼ੂਕ, ਜ਼ਾਲਮ ਮਾਸ਼ੂਕ। 11. ਨੌਕਰਾਣੀਆਂ। 12. ਪਿਆਰ। 13. ਆਜ਼ਾਦ। 14. ਮੋਢਾ ਦੇਣ ਵਾਲਾ। 15. ਉਡੀਕ। 16. ਰਾਹੀ।

## 170

ਅਲਫ਼[1] ਹਿਕੋ ਹਮ ਬਸ ਵੇ ਮੀਆਂ ਜੀ।
ਹੋਰ ਕਹਾਣੀ ਮੂਲ ਨ ਭਾਣੀ। ਅਲਫ਼ ਗਿਉਮਦਿਲ ਖਸ ਵੇ ਮੀਆਂ ਜੀ।
ਬੇ ਤੇ[3] ਦੀ ਬਈ ਕਲ[2] ਨ ਕਾਈ। ਅਲਫ਼ ਕੀਤਮ ਬੇ ਵੱਸ ਵੇ ਮੀਆਂ ਜੀ।
ਠੱਪ ਰਖ ਫਿਕਾ ਅਸੂਲ[4] ਦੇ ਮਸਲੇ। ਬਿਰਹੋਂ ਬਾਬ ਦਾ ਡੱਸ ਵੇ ਮੀਆਂ ਜੀ।
ਜੇ ਕਰ ਲਗੜੋ ਚਾਟ ਬਿਰਹੋਂ ਦੀ। ਜਾਇਆ ਕੂੰ ਡੇਸੀਂ ਡੱਸ ਵੇ ਮੀਆਂ ਜੀ।
ਜੇ ਨ ਸਬਕ ਬਿਰਹੋਂ ਦਾ ਡਿੱਤੜੇ। ਅੱਜ ਕਲ ਵੈਸਾਂ ਨੱਸ ਵੇ ਮੀਆਂ ਜੀ।
ਬਿਰਹੋਂ ਸਿਖੀ ਤੇ ਬਿਰਹੋਂ ਸਿਖਾਈਂ। ਹਈ ਸ਼ਾਬਸ ਸ਼ਾਬਸ ਵੇ ਮੀਆਂ ਜੀ।
ਜੀਂਦੀ ਮੋਈ ਹਿੱਕ ਯਾਰ ਦੇ ਰਹਿਸੂੰ। ਵਿੱਸਰੀ ਹੋਰ ਹਵਸ[5] ਵੇ ਮੀਆਂ ਜੀ।
ਮੰਤਰ ਪਰੀਤ ਦਾ ਫੂਕ ਸੁਕਾਰੀ[6]। ਲਿੰਗੜੀ[7] ਹਮ ਆਲਸ ਵੇ ਮੀਆਂ ਜੀ।
ਉਲਫ਼ਤ ਜ਼ਰਦੀ ਘਰਦੀ ਵਰਦੀ। ਨਾਂ ਰਹਿ ਗਈ ਹਿੱਕ ਖਸ[8] ਵੇ ਮੀਆਂ ਜੀ।
ਰਾਂਝਨ ਮੈਂਡਾ ਮੈਂ ਰਾਂਝਨ ਦੀ। ਖੇੜਿਆਂ ਦੇ ਮੂੰਹ ਭੱਸ ਵੇ ਮੀਆਂ ਜੀ।
ਸੱਟ ਘਰ ਬਾਰ ਤੇ ਬਾਰ ਵਸੇਸਾਂ। ਬਦਲੀਂ ਕੀਤੀ ਲੱਸ[9] ਵੇ ਮੀਆਂ ਜੀ।
ਗਿਲਮ ਅਮਲ ਭੁਲ ਵੈਸੀ ਜੇਕਰ। ਇਸ਼ਕ ਪਿਉਕਨ ਰਸ ਵੇ ਮੀਆਂ ਜੀ।
ਓੜਕ ਇਸ਼ਕ ਅੰਦਰ ਜਿੰਦ ਡੇਸੂ। ਨਾ ਸਮਝੀਂ ਖਿਲ ਹੱਸ ਵੇ ਮੀਆਂ ਜੀ।
ਨੇਂਹ ਕਡੋਕੜਾਂ[10] ਪਿਉਸੇ ਪੁਖੜੇ[11]। ਨਾ ਹਈ ਕਲਮ ਤੇ ਮੱਸ[12] ਵੇ ਮੀਆਂ ਜੀ।
ਨਾ ਅੱਜ ਕਲ ਦੀ ਯਾਰ ਦੇ ਵਲ ਦੀ। ਰੋਜ਼ ਅਜ਼ਲ ਦੀ ਹੱਸ[13] ਵੇ ਮੀਆਂ ਜੀ।
ਇਸ਼ਕੋਂ ਮੂਲ ਫ਼ਰੀਦ ਨ ਫਿਰਸੂੰ। ਰੋਜ਼ ਨਵੀਂ ਹਿਮ ਚੱਸ[14] ਵੇ ਮੀਆਂ ਜੀ।

## 171

ਅੱਲਾ ਮੇਲੇ ਵਲ ਸੰਗ ਯਾਰਾ। ਬਰਦੀ ਤੌਂ ਦਿਲਬਰ ਦੀ।
ਨਾਜ਼ ਨਜ਼ਾਕਤ ਹੁਸਨ ਮਲਾਹਤ[15]। ਕਿਆ ਚਾਲੀਂ ਕਿਆ ਢੰਗ ਯਾਰਾ।
ਸੋਹਣੀ ਤਰਹ ਨਜ਼ਰ ਦੀ।
ਇਸ਼ਵੇਂ[16] ਗਮਜ਼ੇ[17] ਕਰਨ ਲੜਾਈ। ਚਸ਼ਮਾਂ[18] ਕਰਦੀਆਂ ਜੰਗ ਯਾਰਾ।

---

1. ਅਲਫ਼, ਪਰਮਾਤਮਾ। 2. ਖ਼ਬਰ। 3. ਫ਼ਾਰਸੀ ਲਿੱਪੀ ਦਾ ਦੂਜਾ ਤੇ ਤੀਜਾ ਅੱਖਰ। 4. ਉਹ ਇਲਮ ਜਿਸ ਰਾਹੀਂ ਮੁਸਲਮਾਨਾਂ ਦੀ ਸ਼ਰੀਅਤ ਦੇ ਅਰਥ ਪਤਾ ਚੱਲਦੇ ਹਨ। 5. ਖ਼ਾਹਿਸ਼। 6. ਫੂਕਾਂ ਮਾਰੇ। 7. ਸਰੀਰ ਵਿਚ। 8. ਤਿਨਕਾ। 9. ਬਹੁਤ ਸਾਰੇ ਕਾਲੇ ਬੱਦਲਾਂ ਨਾਲ ਹਨੇਰਾ ਛਾ ਜਾਣਾ। 10. ਪੁਰਾਣਾ, ਚਿਰੋਕਣਾ। 11. ਕਿਸ਼ਤ। 12. ਸਿਆਹੀ। 13. ਪੁਰਾਣਾ। 14. ਆਦਤ, ਲਿੱਜ਼ਤ, ਮਜ਼ਾ। 15. ਮਸਤੀ ਵਿਚ। 16. ਸੈਨਤਾਂ। 17. ਇਸ਼ਾਰੇ। 18. ਅੱਖਾਂ।

ਡਾਵੇ ਜ਼ੁਲਮ ਕਹਿਰ ਦੀ।
ਹਰ ਹਰ ਕਾਕਲ ਨਾਂਗ ਵਰਾਧਾ[1]। ਜ਼ੁਲਫ਼ ਮਰੇਂਦੀ ਡੰਗ ਯਾਰਾ।
ਲੜਦੀ ਮੂਲ ਨ ਲੜਦੀ[2]।
ਕਾਮਤ[3] ਯਾਰ ਕਿਆਮਤ ਸਾਰੀ। ਸਹੰਸ ਫ਼ਰੇਬ ਫ਼ਰੰਗ[4] ਯਾਰਾ।
ਕਰਦੀ ਜੋ ਜੋ ਸਰਦੀ[5]।
ਤੀਰ ਨਿਗਾਹ ਦਾ ਰਗ ਰਗ ਰਚਿਆ। ਸਾਰਾ ਬਦਨ ਚੋਰੰਗ[6] ਯਾਰਾ।
ਲਗੜੀ ਨੋਕ ਹੁਨਰ ਦੀ।
ਇਸ਼ਕ ਫ਼ਰੀਦ ਰੁਲਾਇਮ ਬਰੋਚ। ਹੱਡ ਹੱਡ ਤੇ ਅੰਗ ਅੰਗ ਯਾਰਾ।
ਨਿਖੜਿਅਮ ਕੂੰਜ ਵਲੂਰ[7] ਦੀ।

## 172

ਅਲਯੌਮ ਬਸਰ ਹਦੀਦ ਵੇ। ਹਰ ਵਕਤ ਯਾਰ ਤੇ ਦੀਦ ਵੇ।
ਖੋਲ੍ਹੀ ਇਸ਼ਕ ਕਲਬ ਕਲੀਦ[8] ਵੇ। ਥਏ ਗੁੱਝੜੇ ਰਾਜ਼ ਪਦੀਦ[9] ਵੇ।
ਡੇਂਹ ਰਾਤ ਸਾਡੜੀ ਈਦ ਵੇ। ਥਇਆ ਬੁਅਦ ਸਗਤ ਬਈਦ[10] ਵੇ।
ਗੈਰੋਂ ਹੈ ਕਤਾ ਬੁਰੀਦ[11] ਵੇ। ਹੁਟ ਖੁਟ ਗਈ[12] ਤਕਲੀਦ[13] ਵੇ।
ਦਿਲ ਮਿਲ ਘਟੀ ਤੌਹੀਦ[14] ਵੇ। ਹੈ ਹਾਲ ਰੋਜ਼ ਮਜ਼ੀਦ ਵੇ।
ਹਰ ਲਹਿਜ਼ਾ ਸ਼ੌਕ ਸ਼ਦੀਦ[15] ਵੇ। ਹਰ ਆਨ[16] ਜ਼ੌਕ ਜਦੀਦ[17] ਵੇ।
ਅਮਾਗ ਨਫ਼ਸ਼[18] ਅਨੀਦ[19] ਵੇ। ਕਰ ਸੁਲਹ ਥਿਉਮ ਮੁਰੀਦ[20] ਵੇ।
ਵੋਹ ਜਜ਼ਦ[21] ਦੀ ਤਾਈਦ[22] ਵੇ। ਵੋਹ ਫ਼ਕਰ[23] ਦੀ ਤਮਹੀਦ[24] ਵੇ।
ਥੀ ਮਹਵ[25] ਗੁਫ਼ਰ ਸ਼ਨੀਦ[26] ਵੇ। ਗਏ ਵਿੱਸਰ ਵਾਅਦ ਵਈਦ[27] ਵੇ।
ਰਹਿੰਦੀ[28] ਨਹੀਂ ਤਸ਼ਦੀਦ[29] ਵੇ। ਕਾਵੜ[30] ਅਤੇ ਤਹਦੀਦ[31] ਵੇ।
ਏਹੋ ਅਦਨੂੰ ਅਬਦ[32] ਫ਼ਰੀਦ ਵੇ। ਅਜ਼ਲੋਂ ਹੈ ਦੀਦ[33] ਖ਼ਰੀਦ ਵੇ।

---

1. ਮਸਤੀ ਵਿਚ 2. ਹਿਚਕਿਚਾਉਂਦੀ। 3. ਕੱਦ। 4. ਫ਼ਰੰਗੀ ਦੇ ਫ਼ਰੇਬ। 5. ਜਿਥੋਂ ਤਕ ਹੋ ਸਕੇ। 6. ਜ਼ਖ਼ਮੀ। 7. ਟੋਲਾ। 8. ਦਿਲ ਦੀ ਚਾਬੀ। 9. ਜ਼ਾਹਰ। 10. ਦੂਰ। 11. ਅਲਹਿਦਗੀ। 12. ਘਟ ਗਈ। 13. ਪੈਰਵੀ ਕਰਨਾ। 14. ਇਕ ਪਰਮਾਤਮਾ ਦਾ ਭਰੋਸਾ। 15. ਸਖ਼ਤ। 16. ਵਕਤ। 17. ਨਵਾਂ। 18. ਬਦਕਾਰੀ ਵੱਲ ਧਿਆਨ ਰਹਿਣਾ। 19. ਦੁਸ਼ਮਣ। 20. ਚੇਲਾ। 21. ਮਨ ਦੀ ਇਕ ਅਵਸਥਾ। 22. ਸਹਾਇਤਾ। 23. ਲੋਕ-ਪ੍ਰਲੋਕ ਦੇ ਫ਼ਿਕਰ ਤੋਂ ਰਹਿਤ। 24. ਸ਼ੁਰੂ। 25. ਮਸਰੂਫ਼। 26. ਗੱਲਬਾਤ ਸੁਣਨਾ। 27. ਤੰਗ ਕਰਨ ਦੀ ਧਮਕੀ। 28. ਸੋਂਹਦੀ, ਸੋਭਾ ਦੇਂਦੀ। 29 ਸਖ਼ਤੀ। 30. ਗੁੱਸਾ। 31. ਧਮਕੀ। 32. ਦਾਸ, ਬੰਦਿਆਂ ਵਿਚੋਂ ਸਭ ਤੋਂ ਮਾੜਾ (ਛੋਟਾ)। 33. ਦੀਦਾਰ।

## 173

ਉਥ ਦਰਦ ਮੰਦਾ ਦੇ ਦੇਰੇ। ਜਥ ਕਰੜ[1] ਕੰਡਾ[1] ਬੋਈ[1] ਢੇਰੇ।
ਏਹ ਉਚੇ ਟਿੱਬੜੇ ਆਲੀ। ਏ ਸੋਹਣੀ ਕੱਕੜੀ[2] ਵਾਲੀ[3]।
ਹਿਨ ਮੁਸ਼ਤਾਕਾਂ ਦੇ ਵਾਲੀ। ਬਿਆ[4] ਕੌਨ ਕਦਮ ਇਥ ਫੇਰੇ।
ਖਪ[5] ਖ਼ਾਰਾਂ[6] ਤੇ ਲਈ[7] ਲਾਨੜੀ[6]। ਸਣ[8] ਫੋਗ[1] ਬਹੂ ਮਨ ਭਾਨੜੀ।
ਥਲ ਟਿਬੇ ਡਹਰ ਟਕਾਨੜੀਂ। ਹਰ ਭਿਟ ਭਿਟ[9] ਨਾਲ ਬਸੇਰੇ।
ਮਡ[10] ਝੋਕਾਂ ਤੇ ਤੜ ਤਾਡੇ[11]। ਰਸ ਛੁੱਟੜੇ ਖੇਲਾ[12] ਖੱਡੇ।
ਵਾਹ ਤਕੀਆ ਗਾਹ ਅਸਾਡੇ। ਹੁਣ ਹੋਵੇ ਕੌਨ ਨਖੇੜੇ।
ਟਿਪ ਟੋਭੇ ਬਾਹੀਂ[13] ਸੋਂਹਦੇ। ਵਿਚ ਚਿਟਕੇ ਦਿਲ ਨੂੰ ਮੋਂਹਦੇ।
ਜੀ ਹਰ ਵੇਲੇ ਪਿਆ ਲੋਂਹਦੇ। ਹੈ ਹਰ ਦਮ ਹੋਵਨ ਨੇੜੇ।
ਝੜ ਗਾਜਾਂ ਬਿਜਲੀਆਂ ਬਾਦਲ। ਕਿਆ ਚਿੱਟੜੇ ਗੋਰੇ ਸਾਂਵਲ।
ਸਿੱਕ[14] ਸਾਵਲ ਕਰੇ ਉਬਾਹਲ[15]। ਲੱਡ[16] ਹੋਤ ਵਸਿਮ ਆ ਵੇੜੇ।
ਵਲ ਕੱਕੜੀਆਂ ਰੇਭੜ[17] ਕਚਰੀਆਂ[18]। ਕਈ ਸਬਜ਼ ਮਤੀਰੇ ਖਖੜੀਆਂ।
ਕਈ ਗਦਰੀਆਂ[19] ਪੀਲੀਆਂ ਕੱਕੜੀਆਂ। ਸ਼ਰੋਹੀ ਸੋਂਹਦੇ ਸਿਹਰੇ।
ਖਸ਼ ਕਤਰਣ[20] ਇਤਰੋਂ ਭਿੰਨੜੀ। ਗਜ਼ਲਾਈ[21] ਸਾਵੀ ਸਨੜੀ।
ਖਾ ਸਾਗ ਪੋਸੀ[22] ਦੀ ਫੁਨੜੀ[23]। ਨਿਭ ਵੈਂਦੇ ਵਕਤ ਸੁਖੇਰੇ।
ਦਿਲ ਹਰ ਵੇਲੇ ਪਈ ਤਾਂਘੇ। ਵੰਜ਼ ਡੇਖਾਂ ਮਾਲ ਦੇ ਲਾਂਘੇ।
ਗਈਆਂ ਬੱਕਰੀਆਂ ਭੇਡਾਂ ਚਾਂਘੇ[24]। ਲੰਘ ਪੌਂਦਮ ਕਦਮ ਅਗੇਰੇ।
ਮੁੰਜ ਵਾਹ ਅਸਾਡੀਆਂ ਝੋਕਾਂ। ਸਣ ਕਮਲੇ ਕਰਦੇ ਟੋਕਾਂ।
ਕੁਝ ਖ਼ਬਰ ਨਹੀਂ ਇਹਨਾਂ ਲੋਕਾਂ। ਦਿਲ ਪੁਠੜੇ ਸਖ਼ਤ ਅਵੈੜੇ।
ਬਠ ਸ਼ਹਿਰ ਬਜ਼ਾਰ ਇਮਾਰਤ। ਬੇਵਾਹੀ ਬਿਰਹੋਂ ਬਸ਼ਾਰਤ[25]।
ਪਰ ਬੇਸ਼ਕ ਇਸ਼ਕ ਇਸ਼ਾਰਤ। ਛੱਡ ਝਗੜੇ ਕੂੜੇ ਝੇੜੇ।
ਥੀਆ ਰੋਹੀ ਮੇਂਘ ਮਲ੍ਹਾਰਾਂ। ਕੁਲ ਗੁਲ ਗੁਲਜ਼ਾਰ ਬਹਾਰਾਂ।

---

1. ਰੇਗਿਸਤਾਨ ਦੇ ਦਰੱਖ਼ਤਾਂ ਦੇ ਨਾਂ। 2. ਰੰਗ। 3. ਰੇਤ। 4. ਦੂਸਰਾ। 5. ਰੇਗਿਸਤਾਨ ਦਾ ਘਾਹ। 6. ਸੱਜੀ। 7. ਝਾਉਂਦਾ ਬੂਟਾ। 8. ਸਾਥ। 9. ਰੇਤ ਦੇ ਟਿੱਲੇ। 10. ਝੋਕ। 11. ਰਹਿਣ ਦੀ ਥਾਂ। 12. ਨਾਲੇ। 13. ਆਸੇ-ਪਾਸੇ। 14. ਇੰਤਜ਼ਾਰ। 15. ਜਲਦੀ। 16. ਕੂਚ ਕਰ ਕੇ। 17. ਰੇਗਿਸਤਾਨੀ ਖ਼ਰਬੂਜ਼ਾ। 18. ਚਿੱਬੜ। 19. ਕਈ ਰੰਗ ਮਿਲੇ ਹੋਏ। 20. ਰੇਗਿਸਤਾਨ ਦਾ ਘਾਹ। 21. ਰੇਗਿਸਤਾਨ ਵਿਚ। 22. ਇਕ ਰੇਗਿਸਤਾਨੀ ਬੂਟਾ ਜਿਸ ਦੇ ਫੁੱਲਾਂ ਨੂੰ ਸੁਕਾ ਕੇ ਸਾਗ ਵਾਂਗ ਪਕਾਇਆ ਜਾਂਦਾ ਹੈ। 23. ਤਾਰਾ ਮੀਰਾ ਆਦਿ। 24. ਇੱਜੜ। 25. ਖ਼ੁਸ਼ਖ਼ਬਰੀ।

ਵਿਚ ਸੋਂਹਦੀਆਂ ਘੰਡ[1] ਤਵਾਰਾਂ[2]। ਹਰ ਟੋਭੇ ਛਾਂਗਾ ਛੇੜੇ[3]।
ਸੌ ਕਰਰੇ ਕੰਡੜੇ ਕਾਠੀਆਂ। ਲੱਖ ਡੂੰਗਰ ਔਖੀਆਂ ਘਾਟੀਆਂ।
ਸਬ ਡੰਗੜੇ ਵੱਟੜੇ[4] ਚਾਟੀਆਂ[5]। ਜਥ ਥੀਵਮ ਫ਼ਰੀਦ ਵਹੀਰੇ[6]।

## 174

ਏ ਇਸ਼ਕ ਨਹੀਂ ਸਰ ਰੋਹ ਹੈ[7]। ਡੁੱਖੀਂ ਸੂਲੀਂ ਦਾ ਅੰਬੋਹ[8] ਹੈ।
ਨਾ ਤੂਲ੍ਹ[9] ਟਾਂਗ[9] ਸੰਦਾਰੀ[9]। ਮੈਂ ਮਨ ਤਾਰੀ ਤੇ ਨੈਂ ਬਾਰੀ।
ਮੀਂਹ ਬੂਰੀ[10] ਰਾਤ ਅੰਧਾਰੀ। ਬਿਆ ਖ਼ਾਸ ਮਹੀਨਾ ਪੋ ਹੈ।
ਥੀ ਯਾਰ ਰਖੇ ਹਮ ਰਾਜ਼ੀ। ਹੈ ਕੂੜੀ ਹੀਲਾ ਸਾਜ਼ੀ।
ਹੈ ਪੇਚ ਅਤੇ ਠੱਗ ਬਾਜ਼ੀ। ਏ ਲੁਤਫ਼ ਨਹੀਂ ਕੋਈ ਦਰੋ ਹੈ।
ਪਈਆਂ ਖੋਜ਼ ਪੁੱਨਲ ਦੀਆਂ ਖ਼ਬਰਾਂ। ਕਈਆਂ ਰੋਗ ਅੰਦਰ ਦੀਆਂ ਡਮਰਾਂ[11]।
ਜੱਡਾਂ ਆਸ਼ਕਾਂ ਬੱਧੀਆਂ ਕਮਰਾਂ। ਥਈ ਦਿਲੀ ਢਾਈ ਕੋ ਹੈ।
ਰੋ ਰਿੰਗ ਰਿੰਗ[12] ਕਹਿਮ ਕਰੇਹਲ[13]। ਬੱਠ ਡੁੱਖ ਸੁਖ ਰੱਜ ਬੁਖ ਦੀ ਗੱਲ।
ਦਮ ਜੈਂਦੀ ਤੋੜੀ ਗੇਹਲ। ਜਥ ਜੋਹ ਜਤਨ[14] ਦੀ ਤਹੋਂ[15] ਹੈ।
ਨਾ ਯਾਰ ਫ਼ਰੀਦ ਮਿਲਿਉ ਸੇ। ਨਾ ਦਰਦੀਂ ਵਾਂਦ ਡਿੱਤੋ ਸੇ।
ਪੰਧ ਕਰ ਕਰ ਹੁਟ ਪਿਉ ਸੇ। ਸੰਧ ਸੰਧ[16] ਦੀ ਨਿਖਤੀ ਮੋਹੈ।

## 175

ਆਏ ਮਸਤ ਡਿਹਾੜੇ ਸਾਵਣ ਦੇ। ਵੋਹ ਸਾਵਣ ਤੇ ਮਾਨ ਭਾਵਣ ਦੇ।
ਬਦਲੇ ਪੂਰਬ ਮਾੜ[17] ਡਖਨ ਦੇ। ਕੱਜਲੇ ਭੂਰੇ ਸੌ ਸੌ ਵਣ[18] ਦੇ।
ਚਾਰੇ ਤਰਫੋਂ ਜ਼ੋਰ ਪਵਣ ਦੇ। ਸਾਰੇ ਜੋੜ ਵਸਾਵਣ ਦੇ।
ਚਕਵੀਆਂ[19] ਚਕਵੇ[19] ਅਗ਼ਨ[19] ਪਪੀਹੇ[19]। ਕੋਇਲ[19] ਮੋਰ[19] ਚਰੋਂਣੇ[19] ਚੀਹੇ।
ਸਹੰਸ ਚਕੋਰ[19] ਚੰਡੂਰ[19] ਬਬੀਹੇ[19]। ਸ਼ਾਗਲ[20] ਗੀਤ ਸ਼ਨਾਵਣ ਦੇ।

---

1. ਡੰਗਰਾਂ ਦੇ ਗੱਲ ਟੱਲੀਆਂ। 2. ਆਵਾਜ਼। 3. ਗਵਾਲੇ। 4. ਢਿੱਲੇ। 5. ਪੱਥਰ ਦੇ ਟੁਕੜੇ। 6. ਪੈਰਾਂ ਵਿਚ ਚੁਭਦਾ। 7. ਪਹਾੜ। 8. ਬਹੁਤ ਢੇਰ। 9. ਦਰਿਆ ਵਿਚ ਤਾਰੀ ਲਾਉਣ ਲਈ ਮਦਦ ਦੇਣ ਵਾਲੀਆਂ ਵਸਤਾਂ, ਤੁਲਾ, ਸਰਕੰਡਿਆਂ ਦਾ ਬਣਾਇਆ ਪਲੰਦਾ, ਸੰਦਾਰੀ ਮਸ਼ਕ। 10. ਬਾਹਰ ਮੀਂਹ ਵੱਸ ਰਿਹਾ ਹੋਵੇ। 11. ਸੁਨ। 12. ਵਾਰ ਵਾਰ। 13. ਪੁਨੂੰ ਦੇ ਊਠ ਦਾ ਨਾਂ। 14. ਚਾਰਾ-ਜੋਈ। 15. ਟਿਕਾਣਾ। 16. ਅੰਗ-ਅੰਗ। 17. ਮਾਰਵਾੜ। 18. ਸ਼ਕਲ ਵੰਨਗੀ। 19. ਪਰਿੰਦਿਆਂ ਦੇ ਨਾਂ। 20. ਰੁਝੇ ਹੋਏ।

ਡੇਹਾਂ ਪੀਂਘਾਂ ਸਾਵੀਆਂ ਪੀਲੀਆਂ। ਰਾਤੀਂ ਖਣਮੀਆਂ[1] ਖ਼ਮਣ[2] ਰੰਗੀਲੀਆਂ।
ਗੱਜ[3] ਗੱਜ ਗਾਜਾ ਗੱਜਨ ਰਸੀਲੀਆਂ। ਵਕਤ ਸ਼ਿੰਗਾਰ ਸੁਹਾਵਣ ਦੇ।
ਰੋਹੀ ਰਾਵੇਂ[4] ਥੀਆ ਗੁਲਜ਼ਾਰਾਂ। ਥਲ ਚਤਰਾਂਗ[5] ਵੀ ਬਾਗ਼ ਬਹਾਰਾਂ।
ਘੰਡ[6] ਤਵਾਰਾਂ ਬਾਰਸ਼ ਬਾਰਾਂ। ਚਰਚੇ ਧਾਵਣ ਗਾਵਣ ਦੇ।
ਚਾਂਦਨੀ ਰਾਤ ਮਲ੍ਹਾਰੀ ਡੌਂਹ ਹੈ। ਠੰਡੜੀਆਂ ਹੀਲਾਂ[7] ਰਿਮ ਝਿਮ ਮੀਂਹ ਹੈ।
ਸੋਹਣੀ ਮੌਸਮ ਲੱਗੜਾ ਨੇਂਹ ਹੈ। ਗਏ ਵੇਲੇ ਗ਼ਮ ਖਾਵਣ ਦੇ।
ਮੁਦ[8] ਮਸਤਾਨੀ ਤੇ ਖ਼ੁਸ਼ ਦਿਨੜੇ। ਸਾਲੂੰ ਸੂਹੇ ਕੇਸਰ ਭਿੰਨੜੇ।
ਸਹਜੋਂ ਮੀਂਹ ਬਰਸਾਤੋਂ ਸਿਨੜੇ[9]। ਝੜਗੇ[10] ਲਾਂਘੇ[11] ਲਾਵਣ[12] ਦੇ।
ਵਿੰਹ[13] ਫ਼ਰੀਦ ਆਬਾਦ ਥਿਉਸੇ। ਮਾਲ ਮਵੈਸ਼ੀ ਸ਼ਾਦ ਥਿਉਸੇ।
ਦਿਲ ਦਰਦੋਂ ਆਜ਼ਾਦ ਥਿਉਸੇ। ਚੋਲੇ ਅੰਗ ਨਾ ਮਾਂਵਣ ਦੇ[14]।

## 176

ਇਹ ਨਾਜ਼ ਅਦਾ ਸਾਂਵਲੜੇਦੇ। ਹਿਨ ਬਾਇਸ[15] ਇਸ਼ਕ ਅਵੱਲੜੇਦੇ।
ਗਏ ਵੇਲੇ ਭਾਗ ਸਵਲੜੇਦੇ। ਆਏ ਦਰਦ ਕਲੱਲੜੇਦੇ।
ਡਿੱਤੇ ਪੇਸ਼ ਫ਼ਰਾਕ ਪੁੰਨਲੜੇਦੇ। ਡੁੱਖੇ ਪੈਂਡੇ ਮਾਰੂ ਥੱਲੜੇਦੇ[16]।
ਗਏ ਗੁਜ਼ਰ ਡਿਹਾੜੇ[17] ਰਲੜੇਦੇ। ਤਰਸਲੜੇ[18] ਐਸ ਸੁਖਲੜੇਦੇ।
ਹੁਣ ਪਰਭਤ ਰੋਹ ਜ਼ਬਲੜੇਦੇ। ਸੁਖਪਾਲ ਥਏ ਦਿਲ ਜੱਲੜੇਦੇ।
ਜੁੜ[19] ਕੀਤੀ ਬਿਰਹੋਂ ਛੌਲ[20] ਮੁਠੀ। ਗਿਆ ਦਾ ਹਾਰ ਸ਼ਿੰਕਾਰ ਦਾ ਤੋਲ[21] ਉਠੀ।
ਲਗੀ ਫਕੜੀ[22] ਹੂ ਹੂ ਦੋਲ[23] ਰੁੱਠੀ। ਵਾਹ ਭਲੜੇ ਭਾਗਾਂ[24] ਭੱਲੜੇਦੇ।
ਸਬ ਮਿਸ਼ਰੀ ਖੰਡ ਨਬਾਤ ਭੁਲੇਮ। ਐਜ਼ਾਜ[25] ਮਸੀਹ ਦੀ ਬਾਤ ਭੁਲੇਮ।

---

1. ਬਿਜਲੀਆਂ। 2. ਬਿਜਲੀਆਂ ਦੀ ਚਮਕ। 3. ਬੱਦਲਾਂ ਦੀ ਗਰਜ। 4. ਦਰਿਆ ਦੇ ਨੇੜੇ ਰੇਗਿਸਤਾਨ ਵਿਚ ਰੇਤ। 5. ਰੇਗਿਸਤਾਨ ਦੇ ਟਿੱਲਿਆਂ ਦੇ ਦਰਮਿਆਨ ਥਾਂ। 6. ਡੰਗਰਾਂ ਦੇ ਗਲ ਪਾਈ ਹੋਈ ਟੱਲੀ। 7. ਹਵਾ ਦੇ ਝੋਂਕੇ। 8. ਨਸ਼ੀਲਾ ਮੌਸਮ। 9. ਗਿੱਲੇ। 10. ਹਿੱਲ ਰਹੇ। 11. ਲਹਿੰਗੇ। 12. ਲਹਿੰਗੇ ਦਾ ਉਹ ਹਿੱਸਾ ਜੋ ਲਮਕਦਾ ਰਹਿੰਦਾ ਹੈ ਤੇ ਹਵਾ ਨਾਲ ਹਿੱਲਦਾ ਹੈ। 13. ਝੋਕ, ਡੰਗਰਾਂ ਦੇ ਰਹਿਣ ਦੀ ਥਾਂ। 14. ਖ਼ੁਸ਼ੀ ਨਾਲ ਫੁੱਲ ਜਾਣਾ। 15. ਕਾਰਨ। 16. ਰੇਗਿਸਤਾਨ। 17. ਪਿਆਰੇ ਦਾ ਮੇਲ। 18. ਤਸੱਲੀਆਂ। 19. ਚੰਗਾ ਕੀਤਾ। 20. ਤੂਫ਼ਾਨ। 21. ਵਜ਼ਨ। 22. ਬਦਨਾਮੀ। 23. ਢੋਲ। 24. ਵਾਗਾਂ ਵਾਲਾ, ਪਿਆਰਾ। 25. ਹਜ਼ਰਤ ਈਸਾ ਮਸੀਹ ਦੀਆਂ ਕਰਾਮਾਤਾਂ (ਮੁਰਦਿਆਂ ਨੂੰ ਜ਼ਿੰਦਾ ਕਰਨਾ)।

ਮੈਂ[1] ਕੰਸਰ[2] ਆਬ ਹਯਾਤ[3] ਭੁਲੇਮ। ਸੁਣ ਸ਼ੇਖ਼ ਸੁਖਨ ਗਵੱਲੜੇਦੇ[4]।
ਲਗਾ ਨੇਂਹ ਨਿਆਰੜੀ ਪੀੜ ਅਸਾਂ। ਦਿਲ ਚੁਭੜੇ ਬਰਛੇ ਤੀਰ ਅਸਾਂ।
ਸੌ ਸੌ ਨਸ਼ਤਰ ਲੱਖ ਲਖ ਸੀੜ ਅਸਾਂ। ਨਿਭ ਵਕਤ ਚਕੇ ਦਰਮਲੜੇਦੇ[5]।
ਲਗੀ ਨੋਕ ਨਜ਼ਰ ਗਿਆ ਹੋਸ਼ ਹੁਨਰ। ਰਹੋ ਦਰਦ ਅੰਦਰ ਸਦਾ ਸੂਲ ਜਿਗਰ।
ਡੋੜੇ[6] ਜ਼ੁਲਮ ਕਹਿਰ ਢਾਂ ਮੂੰਹ ਦੇ ਭਰ। ਡੁੱਖੇ ਰੋਹ ਡੂੰਗਰ ਰਾਹ ਵੱਲੜੇਦੇ[7]।
ਸੱਟ ਨਹਮਲ ਮਲਮਲ ਰੰਗ ਮਹਲ। ਗਏ ਸਾਂਗ[8] ਬਦਲ ਕੋਈ ਲਹਿਮ ਨ ਕਲ[9]।
ਰਿੱਛ ਰਾਖਸ਼ ਘਲ ਮਮੀਂ ਡੈਣੀ ਦਲ। ਆਏ ਪੇਸ਼ ਸੰਭਲ ਸਰ ਕਲੜੇਦੇ।
ਵਲ[10] ਵਲ[11] ਪਿਆ ਜ਼ੁਲਫ਼ ਪੁੱਨਲ ਦਾ ਗਲ। ਪਏ ਸੋਜ਼ ਓਛਲ ਪਏ ਰੋਗ ਓਟਲ।
ਗਏ ਸੁਖੜੇ ਢਲ ਗਈਆਂ ਖ਼ੁਸ਼ੀਆਂ ਜਲ। ਦਿਲ ਚਲੜੇ ਨੇਸ਼[12] ਅੱਜਲੜੇਦੇ[13]।
ਕੁਲ ਕਾਰੈਂ ਇਸ਼ਕ ਫ਼ਰੀਦ ਕੀਤਾ। ਘਰ ਬਾਰੋ ਬਿਰਹੋਂ ਬਈਦ[14] ਕੀਤਾ।
ਹਰ ਪਲ ਪਲ ਸ਼ੌਕ ਜਦੀਦ[15] ਕੀਤਾ। ਮੂੰਹ ਨੂਰ ਭਰੇ ਨਿਰਮੱਲੜੇਦੇ।

## 177

ਥੱਠ ਮਘਿਆਣਾ ਰਾਜ ਬਬਾਣਾ। ਵਾਹ ਭਾਣੇ[16] ਮਨ ਭਾਣੇ ਅਸਾਡੇ।
ਸਤਰ[17] ਧੁਈਂ ਕਾਨ੍ਹ ਕਹੇਲੇ[18]। ਬੇਸ਼ਕ ਮਾਣੇ ਤਰਾਣੇ ਅਸਾਡੇ।
ਸੁਣੋਂ ਸਹੇਲੀਆਂ ਸੇਗੀਆਂ ਸਈਆਂ। ਬਿਰਹੋਂ ਡਿੱਤੀਆਂ ਡੁੱਕਤੀਂ ਹਤ ਬਈਆਂ[19]।
ਚੋਲਾ ਬੋਛਣ ਧਈਆਂ ਧਈਆਂ[20]। ਖ਼ੂਨ ਜਿਗਰ ਥਏ ਖਾਣੇ ਅਸਾਡੇ।
ਹਾਰ ਹੰਜੂੰ ਦਾ ਗਲ ਵਿਚ ਪਾਵਾਂ। ਸੂਲਾਂ ਦੀ ਨਿੱਤ ਸੇਝ ਸੁਹਾਵਾਂ।
ਮਾਂ ਪਿਉ ਭਾਵਾਂ[21] ਮੂਲ ਨਾ ਭਾਵਾਂ। ਵੈਰੀ ਦੋਸਤ ਪੁਰਾਣੇ ਅਸਾਡੇ।
ਜ਼ੁਅਫ਼[22] ਬਦਨ ਵਿਚ ਸੁਰਤ[23] ਨ ਤਨ ਵਿਚ।
ਭਾ ਜਿਗਰ ਵਿਚ ਦੂਦ ਦਹਨ[24] ਵਿਚ।
ਦਿੱਲੜੀ ਗ਼ਰਕ ਅੰਦੋਹ[25] ਮਿਹਨ ਵਿਚ। ਰੋ ਰੋ ਨੈਣ ਕਮਾਣੇ[26] ਅਸਾਡੇ।
ਛੱਡ ਗਿਆ ਕੇਚ ਸ਼ਹਿਰ ਦਾ ਵਾਲੀ[27]। ਥਲ ਮਾਰੂ ਦੀ ਕੱਕੜੀ[28] ਵਾਲੀ।

---

1. ਸਵਰਗ ਵਿਚਲੀ ਨਦੀ ਕੋਸਰ ਦੀ ਸ਼ਰਾਬ ਜਿਹੜੀ ਮਰਨ ਪਿੱਛੋਂ ਮੋਮਨਾਂ ਨੂੰ ਮਿਲੇਗੀ। 2. ਬਹਿਸ਼ਤ ਦੀ ਨਹਿਰ। 3. ਜ਼ਲਮਾਤ (ਅਰਬ ਵਿਚ ਇਕ ਚਸ਼ਮਾ ਹੈ ਜਿਸ ਦਾ ਪਾਣੀ ਪੀਣ ਨਾਲ ਮੌਤ ਨਹੀਂ ਆਉਂਦੀ। 4. ਜੋਗੀ, ਜੋਗਣ। 5. ਦਹਿਲੀਜ਼ ਮੱਲਣ ਵਾਲਾ ਪ੍ਰੇਮੀ। 6. ਦੂਣਾ। 7. ਪੇਚਦਾਰ ਰਸਤੇ। 8. ਹਾਲਤ। 9. ਖ਼ਬਰ। 10. ਦੋਬਾਰਾ, ਫਿਰ। 11. ਪੇਚ, ਸ਼ਿਕਨ, ਫੇਰ। 12. ਤੀਰ। 13. ਮੌਤ। 14. ਦੂਰ। 15. ਨਵਾਂ। 16. ਡੰਗਰਾਂ ਦਾ ਰਹਿਣ ਵਾਲਾ ਥਾਂ। 17. ਝੌਂਪੜੀਆਂ। 18. ਸਰਕੰਡੇ ਤੇ ਘਾਹ। 19. ਬਾਜ਼ੂ। 20. ਟੁਕੜੇ ਟੁਕੜੇ। 21. ਭਰਾਵਾਂ। 22. ਕਮਜ਼ੋਰੀ। 23. ਤਾਕਤ। 24. ਮੂੰਹ 'ਚ ਧੂੰਆਂ। 25. ਰੰਝ। 26. ਕੁਮਲਾਏ। 27. ਪਿਆਰਾ। 28. ਭੂਰੇ ਰੰਗ ਦੀ ਰੇਤ।

ਕੱਕੜੇ ਕੰਡਰੇ ਤੂਲ[1] ਨਿਹਾਲੀ[2]। ਡਿੱਲ੍ਹ[3] ਸਿਲ੍ਹ ਪੱਥਰ ਵਹਾਣੇ[4] ਅਸਾਡੇ।
ਪੀਂਘ ਪਿੱਪਲ ਮਲਕਾਣੇ[5] ਭੁੱਲ ਗਏ। ਗਾਨੇ ਗਹਿਣੇ ਸਿਹਰੇ ਫੁਲ ਗਏ।
ਘਰ ਦਰ ਜਾਹ ਟਿਕਾਣੇ ਰੁਲ ਗਏ। ਪਿੜ ਪਏ ਯਾਰ ਅਯਾਣੇ ਅਸਾਡੇ।
ਮੁਫ਼ਤ ਫ਼ਰੀਦ ਨਿਦਾਮਤ[6] ਚਾਇਮ। ਸਮਝ ਸੰਭਲ ਕਰ ਨੇਂਹ ਨ ਲਾਇਮ।
ਸਾਰੀ ਪਤ ਪਰਤੀਤ ਵੰਜਾਇਮ। ਥਿੜ ਗਏ ਅਕਲ ਸਿਆਣੇ ਅਸਾਡੇ।

## 178

ਬਿਰਹੋਂ ਪਿਉ ਸੇ ਪਖ਼ੜੇ[7]। ਬੇਕਲ ਧੰਦੜੇ ਚੁਕੜੇ[8]।
ਪੀਤ ਪਰਮ ਦੀ ਚਾਸ਼ਨੀ[9] ਚਖੜੇਮ। ਵਿਸਰੇ ਭੁੱਖੜੇ ਪੁਖੜੇ[10]।
ਇਸ਼ਕ ਦੀ ਬਾਤ ਨ ਸਮਝਨ ਅਸਲੋਂ। ਏ ਮੁਲਵਾਣੇ ਰੁਖੜੇ।
ਅਦਨਬੀ[11] ਰੱਬੀ ਜਬ ਹੋਇਆ। ਸ਼ਰਾ ਮਸਾਇਲ ਮੁੱਕੜੇ।
'ਹਮਾ ਓਸਤ' ਦਾ ਸਬਕ ਘਿਦੋਸੇ। ਫ਼ਾਸ਼ ਥਏ ਗੁੱਝ ਲੁੱਕੜੇ।
ਹੀਂ ਰਾਹੋਂ ਨ ਫਿਰਸਾਂ ਤੋੜੀਂ। ਸਰ ਥੀਸਮ ਸੌ ਟੁਕੜੇ।
ਮਹਜ ਫ਼ਰੀਦ ਨਹੀਂ ਕਈ ਹਾਜਤ। ਹਿਉਂ ਹਿੱਕ ਨੇਂਹ ਦੇ ਬੁਖੜੇ।

## 179

ਬਿਨ ਯਾਰ ਮਿੱਠਲ ਮੈਂ ਵੈਸਾਂ ਮਰ। ਜੈ ਬਾਝੋਂ ਹਿਕ ਪਲ ਕੋ ਨੇ ਸਰੇ।
ਛੱਡ ਹੋਤ ਇਕੱਲੜੀ ਕੇਜ਼ ਗਿਆ। ਸੌ ਪੀੜ ਉੱਠੀ ਲੱਖ ਪੂਰ[12] ਪਿਆ।
ਪਿੱਟੀ[13] ਪਿੱਟ ਪਿੱਟ ਹੁੱਟੜੀ ਸ਼ਾਮ ਸਹਰ[14]। ਪੱਟੀ[15] ਪੀਤ ਦੇ ਡਿੱਸਦੇ ਪੰਥ ਪਰੇ।
ਮਿੱਠਾ ਮਾਰੂ ਮੁਹਿਬ ਮਲ੍ਹੇਰ[16] ਵੱਸੇ। ਰੱਤ ਰੋਵਾਂ ਸਾਰਾ ਲੋਕ ਹੱਸੇ।
ਥੀਸਾਂ ਬਰ[17] ਡੋਰਾਹੀ ਸਟ ਘਰਦਰ। ਤੋੜੇ ਯਾਰ ਕਬੂਲ ਕਰੇ ਨ ਕਰੇ।
ਕੁੱਠੀ ਨਾਜ਼ ਨਿਗਾਹ ਅੱਵੈੜੇ ਦੀ। ਮੁੱਠੀ ਲਜ਼ਤ ਇਸ਼ਕ ਬਖੇੜੇ ਦੀ।
ਮੋਈ ਜੀਂਦੀ ਤਾਂ ਦਮੇ ਰੋਜ਼ੇ ਹਸ਼ਰ[18]। ਅਲਾ ਦਿਲ ਤੋਂ ਮੂਲ ਨਹੀਂ ਵਿੱਸਰੇ।
ਵਾਹ ਦਿਲਬਰ ਤੈਂਡਰੀ ਯਾਰੀ ਹੈ। ਲਗੀ ਫਕੜੀ[19] ਸ਼ਹਿਰ ਖ਼੍ਵਾਰੀ ਹੈ।
ਦਿਲ ਸੜਦੀ ਜਲਦੇ ਜਾਨ ਜਿਗਰ। ਸਰ ਟੋਟੇ ਪੁਰਜ਼ੇ ਸਹੰਸ ਜ਼ਰੇ।
ਸ਼ਾਲਾ ਥੀਵਮ ਵਸਲ ਦਾ ਸਾਗ[20] ਕਡੀ[21]। ਮਿਟੇ ਲੁਟੜੀ ਦਿਲ ਦੀ ਤਾਂਗ ਕਡੀਂ।
ਟਲੇ ਸਖ਼ਤ ਪਹਿਰ ਕਰੇ ਬਖ਼ਤ ਵਹਰ[22]। ਸੋਹਣਾ ਸਿਹਨ ਸੁਜੀਦੇ ਪੈਰ ਧਰੇ।

---

1. ਰਜ਼ਾਈ। 2. ਬਿਸਤਰੇ ਦਾ ਗਦੇਲਾ। 3. ਢਿੱਲੇ। 4. ਸਿਰਹਾਣੇ। 5. ਸ਼ਹਿਰ ਦਾ ਨਾਂ। 6. ਸ਼ਰਮਿੰਦਗੀ। 7. ਕਿਸਮਤ। 8. ਭੁੱਲ ਗਏ। 9. ਮਜ਼ਾ। 10. ਦੁਖਕਰਤ। 11. ਮੈਂਬਰ ਹਾਂ। 12. ਦੁੱਖ। 13. ਬਦਅਸੀਸ। 14. ਸਵੇਰ। 15. ਪਿੰਡ। 16. ਜਗ੍ਹਾ ਦਾ ਨਾਂ। 17. ਜੰਗਲ। 18. ਕਿਆਮਤ ਦਾ ਦਿਨ। 19. ਬਦਨਾਮੀ। 20. ਸਾਥ, ਮੌਕਾ। 21. ਕਦੀ। 22. ਸਹਾਇਤਾ।

ਆ ਆਂਗਨ ਫ਼ਰੀਦ ਦੇ ਯਾਰ ਮਿੱਠਲ। ਸਾਰੀ ਉਮਰ ਗਈ ਜ਼ੁਖ ਜੁਖਦੀ ਢਲ।
ਕਰ ਲੁਤਫ਼ ਮਿਹਰ ਬੱਠ ਜ਼ੁਲਮ ਕਹਿਰ। ਦਿਲ ਡੁੱਖੜੀ ਠੰਡੜੇ ਸਾਹ ਭਰੇ।

## 180

ਭਾਣ[1] ਵਸਾਇਆ ਯਾਰ ਚਹੀਂਦੇ। ਬੇਟ ਸੁਹਾਇਆ ਮਾਣ ਮਹੀਂਦੇ।
ਅਸਲੋਂ ਮੂਲ ਨ ਵੇਸਾਂ ਰੋਹੀ। ਕਾਨ ਕਹੇਲੇ[2] ਦਿੱਲੜੀ ਮੋਹੀ।
ਰਾਝਨ(ਣ) ਦੀਸਰ ਚੀਸਾਂ ਡੋਹੀ[3]। ਤਨ ਮਨ ਮਿਲਕ[4] ਤਹੀਂਦੇ।
ਗਾਈਂ ਵੇਚ ਤੇ ਮੱਝੀਆਂ ਲੇਸਾਂ। ਨੈਂ ਚੰਦਨ[5] ਤੇ ਝੋਕ ਬਣੇਸਾਂ।
ਬੇਲਾ[6] ਬੇਲੀ[7] ਨਾਲ ਸੁਹੇਸਾਂ। ਜੇੜ੍ਹਾ ਚਾਕ ਸਡੀਂਦੇ।
ਮਾਂਗ ਢਾਲੇ ਪਾਵਾਂ ਫਾਲਾਂ। ਸਾਰੀ ਉਮਰ ਤੈਡੇ ਸੰਗ ਜਾਲਾਂ।
ਰੰਗਪੁਰ ਸਾੜਾਂ ਸਾੜ ਪਜਾਲਾਂ[8]। ਬੱਠ ਖੇੜੇ ਮੋਏ ਜੀਂਦੇ।
ਜਾਂ ਜਾਂ ਕਨੜੀ[9] ਰਿੰਗ ਸੁਣੇਦੀ। ਜਿੰਦੜੀ ਸਦਕੇ ਘੋਲੇ ਥਏਂਦੀ।
ਪਾਹ[10] ਹੰਬਾਹ[11] ਤੇ ਧੂੜ ਮਹੀਂਦੀ। ਡਿੱਸਦਾ ਨੂਰ ਅੱਖੀ ਦੇ।
ਹਰ ਦਮ ਯਾਰ ਦੇ ਨਾਮ ਸਡੀਵਾਂ। ਸ਼ਾਲਾ ਨ ਬੇਵਾਹੀ[12] ਥੀਂਵਾਂ।
ਬਾਝ ਤੈਡੀ ਦੇ ਬਾਝ ਨ ਜੀਵਾਂ। ਬਿਆ ਕੋਈ ਕੌਨ ਕਹੀਦੇ।
ਹੀਰ ਸਲੇਟੀ ਚੂਚਕ ਬੇਟੀ। ਨਾਜ਼ ਪਨਨੀ ਮੁਸ਼ਕ ਲਪੇਟੀ।
ਆ ਤਕਦੀਰੋਂ ਚਾਕ ਚਕੇਟੀ। ਹੁਣ ਡੇਖੋ ਕਿਆ ਥੀਦੇ।
ਚਾਕੀ ਅਲੜੇ[13] ਚਾਕ ਚਕਾਏ[14]। ਵਿਸਰਿਆ ਮਾਂ ਪਿਉ ਮਾਪਿਓਂ ਜਾਏ।
ਮਾਮੇ ਚਾਚੇ ਤੇ ਹਮਸਾਏ। ਆਣ ਸੂਹੀਂ[15] ਨਜਰੀਂਦੇ।
ਪਾਰ ਝਨਾਹੋਂ ਰਾਂਝਨ ਆਇਆ। ਝੰਗ ਸਿਆਲੀਂ ਫੇਰਾ ਪਾਇਆ।
ਹੀਰੇ ਨੂੰ ਮੁੜ ਜਾਦੂ ਲਾਇਆ। ਕਿਵੇਂ ਛੁਪ ਛਪੀਂਦੇ।
ਘਟੜੇ ਵਕੜੇ[16] ਟੋਭੇ[17] ਤਾਡੇ। ਸਭ ਵਸ ਗਏ ਨੇੜੇ ਤਾਡੇ।
ਆਵਸ ਸਾਵਲ ਕੋਲੇ ਸਾਡੇ। ਬੱਠ ਘਤ ਦਰੋਹ ਦਿਲੀਂਦੇ।
ਮੌਸਮ ਮਸਤ ਡਿਹਾੜੇ ਭਲੜੇ। ਡਾਗਾਂ[18] ਮਿਲੜੇ[19] ਸਾਵੇ ਤਲੜੇ[20]।
ਭਾਗ ਸੁਹਾਗ ਫ਼ਰੀਦ ਸਵੱਲੜੇ। ਅੱਖੀਆਂ ਨਾਲ ਡਿਸੀਂਦੇ।

---

1. ਵੀਰਾਨ ਜਗ੍ਹਾ। 2. ਘਾਹ ਆਦਿ। 3. ਧਾਰ ਕੱਢਣੀ, ਦੁੱਧ ਚੋਣਾ। 4. ਮਲਕੀਅਤ। 5. ਇਕ ਨਹਿਰ ਦਾ ਨਾਂ। 6. ਜੰਗਲ। 7. ਸਾਥੀ। 8. ਸਾੜ ਕੇ ਸਵਾਹ ਕਰਨਾ। 9. ਮੱਝਾਂ ਦੀ ਉਹ ਆਵਾਜ਼ ਜਦ ਉਹ ਆਪਣੇ ਕੱਟੇ ਕੱਟੀ ਨੂੰ ਬੁਲਾਉਂਦੀ ਹੈ। 10. ਸੁੱਕਾ ਗੋਹਾ। 11. ਗਿੱਲਾ ਗੋਹਾ। 12. ਬਗ਼ੈਰ ਸਹਾਇਤਾ ਦੇ। 13. ਜ਼ਖ਼ਮ। 14. ਜ਼ਖ਼ਮ ਵਿਚ ਪਾਕ ਦਾ ਵਗਣਾ। 15. ਨਾਵਾਕਫ਼। 16. ਟੋਏ। 17. ਜ਼ਮੀਨ ਦਾ ਟੁਕੜਾ। 18. ਡਾਚੀਆਂ। 19. ਡਾਚੀਆਂ ਨੂੰ ਮਿਲੇ। 20. ਇਕ ਪ੍ਰਕਾਰ ਦਾ ਘਾਹ।

## 181

ਬੇ ਸੂਰਤ ਸੂਰਤ ਓਹ੍ਹੇ। ਕਰ ਨਾਜ਼ ਅਦਾ ਘੁੰਡ ਖੋਲ੍ਹੇ।
ਹਰ ਹਰ ਜਾ ਵਿਚ ਰਾਂਝਣ ਮਾਹੀ। ਆਇਆ ਨਾਲ ਸਫ਼ਾਤ ਕਮਾਹੀ।
ਹਰ ਸੁਰ ਅਨਹਦ ਮੁਰਲੀ ਵਾਹੀ। ਰਮਜ਼ ਹਕਾਇਕ ਚੋਲੇ।
'ਵ ਫੀ ਅਨਫਸਿਕਮ' ਭੇਤ ਬਤਾਵੇ। 'ਨਹੁਨ ਅਕਰਬ' ਬੀਨ ਬਜਾਵੇ।
'ਲੌਂਦ ਲੈਸਮ' ਗੀਤ ਸੁਣਾਵੇ। ਲਫ਼ਜ਼ ਅਨਲਹਕ ਬੋਲੇ।
ਜੋ ਕੋਈ ਦਿਲ ਡੂੰ ਧਿਆਨ ਰਖੇਸੀ। ਸਾਰੇ ਗੁੱਝੜੇ ਰਾਜ਼ ਨੂੰ ਪੇਸੀ।
ਅਸਨੀਨੀਤ ਕੁਲ ਉੱਠ ਵੇਸੀ। ਭੱਜ ਪੌਸਨ ਸਭ ਭੋਲੇ[1]।
ਹਿੱਕ ਜਾ ਹਨ ਅਹਿਕਾਮ[2] ਸ਼ਰੀਅਤ[3]। ਹਿੱਕ ਜਾ ਹਨ ਇਸਰਾਰ[4] ਤਰੀਕਤ[5]।
ਥੀਵੇ ਕਿਆ ਦਰਿਆਫ਼ਤ ਹਕੀਕਤ[6]। ਕੌਨ ਏ ਫੋਲੇ ਫੋਲੇ[7]।
ਨਾ ਰੁਲ ਝੁੱਖੜੀ ਰੋਹ ਜਬਲ ਵਿਚ। ਨਾਥੀ ਔਖੀ ਮਾਰੂ ਥਲ ਵਿਚ।
ਪਹਿਲੂ[8] ਦੋਸ਼[9] ਕਿਨਾਰ ਬਗਲ ਵਿਚ। ਯਾਰ ਪੁੱਨਲ ਹੈ ਕੋਲੇ।
ਫ਼ਖ਼ਰ[10] ਜਹਾਂ ਹਿੱਕ ਰੀਤ ਸਿਖਾਈ। ਅਸਲੋਂ ਹਾਜਤ ਰਹੀ ਨ ਕਾਈ।
ਦਿਲ ਜੁੜ ਜੁੜ ਧੂਮ ਧਾਮ ਮਚਾਈ। ਥਏ ਗੁਨ ਗਿਆਨ ਸਮੋਲੇ।
ਰੰਗ ਪੁਰ ਦੇ ਹਿਨ ਪੰਥ ਨਿਆਰੇ। ਹਿੱਕ ਨੂੰ ਬੋੜੇ ਹਿੱਕ ਨੂੰ ਤਾਰੇ।
ਹਿੱਕ ਪਿਆ ਜਿੱਤੇ ਹਿੱਕ ਪਿਆ ਹਾਰੇ। ਤੁਲਦੇ ਮਾਸੇ ਤੋਲੇ।
ਫ਼ਾਸ਼[11] ਫ਼ਰੀਦ ਏ ਵਾਅਜ਼ ਸੁਣਾ ਤੂੰ। ਆਲਮ ਜਾਹਲ ਸ਼ਾਹਗਦਾ ਕੂੰ।
ਜੇ ਕੋਈ ਚਾਹੇ ਫ਼ਕਰ ਫ਼ਨਾ ਕੂੰ। ਅਪਨੇ ਆਪ ਕੂੰ ਗੋਲੇ[12]।

## 182

ਪਟੀ[13] ਪੀਤ ਦੇ ਪੰਥ[14] ਪਰੇਰੇ। ਬੁਰੇ ਬਿਰਹੋਂ ਦੇ ਬਾਰ ਬਰੇਰੇ[15]।
ਜਾਣੇ ਮੂਲ ਨ ਜਾਣੇ। ਭਾਣੇ ਯਾਰ ਦੇ ਮਨ ਨੂੰ ਭਾਣੇ[16]।
ਗਾਨੇ ਗਹਿਣੇ ਮੇਵੇ ਖਾਣੇ। ਵਿੱਸਰੇ ਤੋਲ[17] ਵਹਾਣੇ[18]।
ਰਾਜ ਬਬਾਣੇ ਹੁਸਨ ਦੇ ਮਾਣੇ। ਗੁਜ਼ਰੇ ਭਾਗ ਭਲੇਰੇ।

---

1. ਭਰਮ, ਸ਼ੱਕ। 2. ਹੁਕਮ। 3. ਸ਼ਰ੍ਹਾ ਅਨੁਸਾਰ। 4. ਜ਼ਿੰਦ, ਜ਼ੋਰ। 5. ਤਰੀਕੇ ਅਨੁਸਾਰ, ਧਾਰਮਿਕ ਰਸਮਾਂ ਅਨੁਸਾਰ। 6. ਅਸਲੀਅਤ ਨੂੰ ਪਾ ਲੈਣਾ। 7. ਭੇਦਾਂ ਨੂੰ ਫੋਲਣਾ, ਜ਼ਾਹਰ ਕਰਨਾ। 8. ਪਾਸਾ। 9. ਕੰਧਾਂ। 10. ਮੁਰਸ਼ਦ ਦਾ ਨਾਂ ਜੋ ਕਵੀ ਦੇ ਭਰਾ ਵੀ ਹਨ। 11. ਜ਼ਾਹਰਾ ਤੌਰ 'ਤੇ, ਐਲਾਨੀਆ। 12. ਤਲਾਸ਼ ਕਰੇ। 13. ਰਸਤਾ। 14. ਫ਼ਾਸਲਾ। 15. ਭਾਰੀ। 16. ਪਸੰਦ ਆਏ। 17. ਰਜ਼ਾਈ। 18. ਸਿਰਹਾਣਾ।

ਟੋਲ[1] ਖ਼ੁਸ਼ੀ ਦੇ ਰੋਲ ਡਿੱਤੇ। ਵੋਹ ਸੂਲਾਂ ਲਾਈ ਕਾਨੀ[2]।
ਢੋਲ ਨ ਨੀਤਮ ਕੋਲ ਮੁੱਠੀ। ਗਿਆ ਜੋਬਨ ਜੋਸ਼ ਜਵਾਨੀ।
ਹਾਰ ਸਿੰਗਾਰ ਨ ਖੜ ਮੁਕਲਾਇਆ[3]। ਤਰੁੱਟੜੇ ਭੁਲੋਂ ਸਿਹਰੇ।
ਬਾਦਲ ਕਾਲੇ ਪੂਰਬ ਵਾਲੇ। ਨਾਲੇ ਬਾਦ[4] ਸ਼ਮਾਲੇ।
ਬਾਰਸ਼ ਨਾਲੇ ਵਕਤ ਸੁਖਾਲੇ। ਮੌਸਮ ਰੂਪ ਡਖਾਲੇ।
ਸੋਜ਼ ਉਗਾਲੇ[5] ਪੌਨ ਉਬਾਲੇ[5]। ਯਾਰ ਨਹੀਂ ਹੈ ਵੇੜ੍ਹੇ।
ਚੇਤਰ ਬਹਾਰਾਂ ਖੇਤਰ[6] ਹਜ਼ਾਰਾਂ। ਟੋਭੇ ਤਾਰ ਮਤਾਰਾਂ[7]।
ਗੁਲ ਗੁਲਫ਼ਾਰਾਂ ਲੱਖ ਲਲ੍ਹਕਾਰਾਂ। ਕਨੜੀ ਪਵਨ ਤਵਾਰਾਂ[8]।
ਝੌਪੜ ਸਾੜਾਂ ਝੋਕ ਉਜਾੜਾਂ। ਦੋਸਤ ਨ ਵੱਸਦਾ ਨੇੜੇ।
ਤਾਂਘਾਂ ਯਾਰ ਦੀਆਂ ਸਾਗਾਂ[9]। ਕੱਨੜੀਂ ਬਿਰਹੋਂ ਸੁਣਾਈਆਂ ਬਾਂਗਾਂ।
ਕੱਜੜੇ ਵਾਲ ਤੇ ਉੱਜੜੀਆਂ ਮਾਘਾਂ। ਲਿਖਦੀ ਹਿਜਰ ਦੇ ਕਾਂਗਾਂ।
ਕਰਦੀ ਚਾਂਗਾਂ ਸੁਝਨ ਨ ਤਾਂਗਾਂ[10]। ਸੁਖ ਦੇ ਬੁਡ ਗਏ ਬੇੜੇ।
ਰਾਹ ਜਬਲ ਦੇ ਮਾਰੂ ਥਲ ਦੇ। ਸਾਂਗ ਕਸਾਂਗ[11] ਅਜ਼ਲ ਦੇ।
ਆਵਨ ਯਾਦ ਪੁੱਨਲ ਦੇ ਰਲੜੇ। ਪੂਰ ਪਵਨ[12] ਪਲ ਪਲ ਦੇ।
ਡੁੱਖੜੇ ਵਲਵਲ ਪੁੱਖੜੇ[13] ਢਲਦੇ। ਦਰਦ ਅੰਦੋਹ ਘਨੇੜੇ।
ਵੇਸ ਵਟੇਸਾਂ ਦੇਸ ਛੁੜੇਸਾਂ। ਜੋਗਨ ਥੀਂ ਰੁਜ਼ਰੇਸਾਂ।
ਖ਼ਾਕ ਰਮੇਸਾਂ ਧੂਨੜੀ ਲੇਸਾਂ। ਨਾਜ਼ਕ ਨੇਂਹ ਨਿਭੇਸਾਂ।
ਸ਼ਰਮ ਲੋੜ੍ਹੇਸਾਂ ਭਰਮ ਪੁੜੇਸਾਂ। ਕੀਜੋ ਖਿਲਸਨ ਖੇੜੇ।
ਨੋਕ ਗ਼ਮਾਂ ਦੀ ਚੋਕ[14] ਡੁੱਖਾਂ ਦੀ। ਦਮ ਦਮ ਦਿਲ ਦਰਮਾਂਦੀ[15]।
ਰਾਤ ਡੇਹਾਂ ਤੜਫਾਂਦੀ। ਕੁੱਠੜੀ ਮਿਹਣੀ ਸਿੱਠੜੀਂ ਖਾਂਦੀ।
ਸੇਝ ਨ ਭਾਂਦੀ ਪਈ ਕੁਰਲਾਂਦੀ। ਮੁੱਠੜੀ ਇਸ਼ਕ ਅਵੈੜੇ।
ਦਿੱਲੜੀ ਹਰਮਲ[16] ਅੱਖੀਆਂ ਪਲਪਲ। ਪੈਰੀਂ ਛਲ ਛਲ ਛਾਲੇ।
ਨਰਮਲ[17] ਦਰਦ ਅੰਦਰ ਦੇ ਦਰਮਲ[18]। ਡਿੱਤੜੇ ਰੋਗ ਕਸਾਲੇ[19]।
ਜਲਬਲ ਤੇ ਹੱਥ ਮਲਮਲ ਕੂਕਾਂ। ਜ਼ਖ਼ਮ ਪਏ ਵਿਚ ਜ਼ੇਰੇ[20]।
ਲਾਲੀ[21] ਲਿਵੇ ਤੇ ਕਾਂਗਾਂ ਬੋਲੇ। ਥੀਵਾਂ ਓਲੇ ਘੋਲੇ[22]।

---

1. ਟੋਲਾ। 2. ਤੀਰ। 3. ਜਾਂਦੀ ਵਾਰੀ ਵਿਦਾ ਵੀ ਨਾ ਕੀਤੀ। 4. ਉੱਤਰੀ ਹਵਾ। 5. ਜੋਸ਼ ਦੇਣਾ। 6. ਖੇਤ। 7. ਮਤੀਰਾ। 8. ਖ਼ੁਸ਼ ਆਵਾਜ਼। 9. ਬਰਛੀ। 10 ਕਾਮਯਾਬੀ ਦਾ ਜ਼ਰੀਆ। 11. ਭੈੜਾ। 12. ਗ਼ਮ। 13. ਕਿਸਮਤ। 14. ਚੋਭ। 15. ਥੱਕੀ ਹੋਈ। 16. ਧੂੰਆਂ (ਹਰਮਲ, ਬੱਚਿਆਂ ਨੂੰ ਬੁਰੀ ਨਜ਼ਰ ਤੋਂ ਬਚਾਉਣ ਲਈ ਉਹਨਾਂ ਤੋਂ ਵਾਰ ਕੇ ਸੁੱਟਿਆ ਜਾਂਦਾ ਹੈ)। 17. ਰੇਸ਼ਮ। 18. ਦਵਾ ਦਾਰੂ। 19. ਮੁਸੀਬਤਾਂ। 20. ਕਲੇਜੇ। 21. ਇਕ ਪਰਿੰਦਾ। 22. ਕੁਰਬਾਨ।

ਮੁਰਗ ਮਮੋਲੇ ਕਰਨ ਚਬੋਲੇ[1]। ਨਾਡੇ ਰਾਵਲ ਰੋਲੇ।
ਸਾਰੇ ਸੌਣ ਸ਼ਗੂਨ ਸ਼ਮੋਲੇ[2]। ਦਰ ਵੇੜ੍ਹੇ ਬੱਠ ਝੇੜੇ।
ਕਿਆ ਦੂਰੀ ਮਹਜੂਰੀ ਓੜਕ। ਵੰਜਣਾਂ ਝੋਕ ਜ਼ਰੂਰੀ।
ਪੂਰੀ ਨੇਸਾਂ ਸਿੱਕ ਸਾਵਲ ਦੀ। ਹਮ ਈਮਾਨ ਦੀ ਮੋੜੀ।
ਪੂਰੇ ਝੋਰੈ ਖ਼ਾਕ ਪੱਟੀ ਦੀ। ਕਰਸਮ ਕੇਚ ਕੇਚ ਵਹੇੜੇ[3]।
ਅੱਗ ਲਾਈ ਭੜਕਾਈ ਰੰਗਤ। ਚਸ਼ਮਾਂ ਚੋਲ ਚਲਾਈ।
ਦੀਦਾਂ ਕਰਨ ਲੜਾਈ। ਰਮਜ਼ਾਂ ਜੜ ਕਰ ਚਾਟ ਚਖਾਈ।
ਬੇਵਾਹੀ ਦੇ ਨਾਲ ਅਜਾਂਈ। ਗ਼ਮਜ਼ੇ ਰਖਨ ਬਖੇੜੇ।
ਅੱਲਾ ਰਾਸੀ[4] ਮਾਨਾ ਮਾਸੀ। ਸ਼ਹਿਰ ਭੰਭੋਰ ਦੀ ਵਾਸੀ।
ਤਰਹ ਉੱਦਾਸੀ ਸਖ਼ਤ ਪਿਆਸੀ। ਬਦਨ ਭਭੂਤ ਸਨਾਸੀ।
ਖੋਸਾ ਫਾਸੀ ਥੀ ਬੇ ਆਸੀ। ਪਲਪਲ ਮੌਤ ਕਹੇੜੇ[5]।
ਜੰਗਲ ਬੇਲੇ ਸੀਹ ਮਰੇਲੇ! ਡੋੜੇ ਡੁੱਖ ਡੁਹੇਲੇ[6]।
ਕਪੜੇ ਮੈਲ ਕੁਚੈਲੇ। ਨਿਭ ਗਏ ਹੱਸਣ ਖਿਲਣ ਦੇ ਵੇਲ੍ਹੇ।
ਵੇਲ੍ਹੇ ਮੇਲੇ ਕਰ ਅਲਬੇਲੇ। ਆਵਸ ਹੋਤ ਉਰੇਰੇ।
ਪੰਥ ਅੜਾਗੇ ਦਿੱਲੜੀ ਤਾਂਘੇ। ਔਖੇ ਵਸਲ ਦੇ ਸਾਂਘੇ।
ਮਿਲਣ ਮਰਾਂਗੇ ਕੋੜੇ ਲਾਂਘੇ। ਚੋਲਾ ਬੋਛਨ ਘਾਂਗੇ[7]।
ਜੋਹ ਜਤਨ ਦੇ ਡਿੱਸਮ ਨ ਚਾਰੇ। ਨ ਖਾਰੇ[8] ਨ ਛੇੜੇ।
ਤੀਰ ਜਿਗਰ ਵਿਚ ਪੀੜ ਅੰਦਰ ਵਿਚ। ਨੀਰਾ ਨੀਰ ਵਹੀਰਾਂ।
ਪੀਰ ਮਨਾਵਾਂ ਧੀਰ ਨਪਾਵਾਂ। ਦਿਲ ਦਿਲਗੀਰ ਲਵੀਰਾਂ।
ਮਾਰੂ ਛੋੜ ਮਲ੍ਹੇਰ ਸਿਧਾਇਆ। ਪਏ ਤਕਦੀਰ ਨਖੇੜੇ।
ਸਟੀਆਂ ਮਟੀਆਂ ਭਟੀਆਂ[9] ਕੱਟੀਆਂ। ਵਟੀਆਂ[10] ਪਟੀਆਂ[10] ਪਤੀਆਂ[11]।
ਘਟੀਆਂ ਖ਼ੁਸ਼ੀਆਂ ਪਾੜੂੰ ਪਟੀਆਂ[12]। ਹਟੀਆਂ ਸੁਖ ਦੀਆਂ ਰਤੀਆਂ।
ਮੁੱਠੀਆਂ ਤੇਗ਼ ਬਿਰਹੋਂ ਦੀਆਂ ਕੁੱਠੀਆਂ। ਲੋਟੀਆਂ ਨਾਜ਼ ਨਵੇਰਾਂ[13]।
ਦਰਦ ਜਦੀਦ ਮਜੀਦ ਹਮੇਸ਼ਾਂ। ਰੀਤ ਪਰੀਤ ਸਵਾਈ।
ਪੀਤ ਪਰਮ ਦੇ ਗੀਤ ਸਿਖਾਇਮ। ਨੀਤ ਅਸਾਂ ਸਰ ਚਾਈ।
ਈਦ ਫ਼ਰੀਦ ਬਈਦ ਸੁਣਿਉਸੇ। ਗ਼ਮ ਕੀਤੇ ਦਿਲ ਦੇਰੇ।

1. ਕਲੋਲਾਂ। 2. ਇਕੱਠੇ। 3. ਤਾਹਨੇ 4. ਅੱਲ੍ਹਾ ਦੇ ਸਹਾਰੇ। 5. ਸੱਦਾ ਦੇਂਦੀ ਹੈ। 6. ਤਕਲੀਫ਼ਾਂ। 7. ਪਾਟੇ ਹੋਏ। 8. ਰਸਤਾ, ਰਾਹ। 9. ਪਹਾੜ ਵਿਚ ਦੀ, ਵਾਟਾਂ। 10. ਰਾਹ। 11. ਜ਼ਮੀਨ। 12. ਬੇਬੁਨਿਆਦ। 13. ਨਵੀਂ ਉਮਰ ਦਾ ਮਾਸ਼ੂਕ।

## 183

ਪਰਦੇਸੀ ਯਾਰਾ ਵਾ ਪੂਰਬ ਦੀ ਘੁਲੇ।
ਸਾਵਨ ਮੀਂਹ ਬਰਸਾਤ ਦੀ ਵਾਰੀ। ਫੋਰਾ ਫੁਲੀ ਖਿਪ[1] ਫੁਲੇ।
ਗਾਜਾਂ ਗਜਕਨ ਬਿਜਲੀਆਂ ਲਿਸ਼ਕਨ। ਛੌਂਕੋਂ ਦਿੱਲੜੀ ਚੁਲੇ।
ਧਾਮਣ ਕਤਰਣ[1] ਸਣ੍ਹ[1] ਤੇ ਸਹਿਜੋਂ। ਚਤਰ ਸੁਹਾਗ ਦਾ ਝੁਲੇ।
ਜੇ ਤੈਂ ਪਾਣੀ ਪਲ੍ਹੜਨ[2] ਖੁਟਸੀ। ਕੌਨ ਭਲਾ ਸਿੰਧ ਜੁਲੇ।
ਰੋਜ਼ ਬਰੋਜ਼ ਫ਼ਰੀਦ ਹੈ ਲੱਜ਼ਤ। ਤਬਾ ਡੇਹੋਂ ਡੇਂਹ[3] ਖੁਲੇ।

## 184

ਪੁਰ ਵਹਸ਼ਤ[4] ਸੁੰਜੜੀ ਰੋਹੀ। ਏ ਦਿਲ ਦੀਵਾਨੀ ਮੋਹੀ।
ਵਾਹ ਯਾਰ ਪੁੱਨਲ ਮਨ ਭਾਂਦਾ। ਵਾ ਦਾਰੂੰ ਦਰਦ ਦਿਲਾਂ ਦਾ।
ਹਾਂ ਬਰਦਾ ਤੈਡੜੇ ਨਾਂ ਦਾ। ਚੁੰਮ ਚਾਤਮ ਤੈਡੜੀ ਡੋਹੀ[5]।
ਵੰਜ ਆਖੀਂ ਕਾਸਦ[6] ਭੱਲੜਾ। ਹੈ ਸਾਵਣ ਸਖ਼ਤ ਅਵੱਲੜਾ।
ਮਿਲ ਯਾਰ ਥਲਾਂ ਵਿਚ ਕੱਲ੍ਹੜਾ। ਹਈ ਕਸਮ ਖ਼ੁਦਾ ਦੀ ਦਰੋਹੀ।
ਥੀ ਰਾਹੀ ਬਰ ਡੂੰ[7] ਜੁਲਸਾਂ। ਵਲ ਰਾਹੋਂ ਮੂਲ ਨ ਵਲਸਾਂ।
ਵੰਜ ਸਾਥ ਪਰੀਂ ਦੇ ਰਲਸਾਂ। ਵਿਚ ਰੋਹੀ ਕਰਸੂੰ ਬੋਹੀ[8]।
ਬੱਠ ਤੂੰ ਬਨ ਚੇਤਰ ਬਹਾਰਾਂ। ਸਿਰ ਸੂਲ ਆਵਿਨ ਕਰ ਵਾਰਾਂ[9]।
ਦਿਲ ਡੁੱਖੜੇ ਦਰਦ ਹਜ਼ਾਰਾਂ। ਅੰਦੋਹ ਕਰਨ ਅੰਬੋਹੀ[10]।
ਕਿਆ ਜ਼ੇਵਰ ਹਾਰ ਚੰਬੇਲੀ। ਕਿਆ ਫਲੋਂ ਸੇਝ ਸਹੇਲੀ।
ਬੀਆ ਇਸ਼ਕ ਫ਼ਰੀਦ ਆ ਬੇਲੀ। ਸਭ ਭੁੱਲ ਗਏ ਏਹੀ ਓਹੀ।

## 185

ਪਲ ਪਲ ਸੂਲ ਸਵਾਇਆ ਹੈ। ਜੀ ਮੁਫ਼ਤ ਡੁੱਖਾਂ ਵਿਚ ਆਇਆ ਹੈ।
ਦੂਰ ਗਿਆ ਮਨਜ਼ੂਰ ਦਿਲੀਂ ਦਾ। ਤਨ ਮਨ ਧਨ ਹੈ ਮਾਲ ਜਹੀਂ ਦਾ[11]।
ਸ਼ਾਲਾ ਢੋਲਣ ਮਿਲਮ ਚਹੀਂਦਾ[12]। ਦਰਦਾਂ ਸਖ਼ਤ ਸਤਾਇਆ ਹੈ।

---

1. ਰੇਗਿਸਤਾਨ ਦੇ ਪੌਦੇ। 2. ਬਾਰਸ਼ ਦਾ ਪਾਣੀ ਜਿਹੜਾ ਰੇਗਿਸਤਾਨ ਦੇ ਟੋਇਆਂ ਵਿਚ ਜਮ੍ਹਾ ਹੋ ਜਾਂਦਾ ਹੈ। 3. ਦਿਨ-ਬ-ਦਿਨ। 4. ਡਰ, ਭਿਆਨਕ। 5. ਮਲਾਮਤ (ਪਿਆਰ ਦਾ ਬੋਝ)। 6. ਸੁਨੇਹਾ ਲੈ ਕੇ ਜਾਣ ਵਾਲਾ। 7. ਦੋਸਤ। 8. ਵਕਤ ਗੁਜ਼ਾਰਨਾ। 9. ਹਮਲਾ, ਵਾਰ 10. ਢੇਰ, ਬਹੁਲਤਾ। 11. ਜਿਸ ਦਾ। 12. ਇੱਛਤ, ਦਿਲਬਰ, ਪਿਆਰਾ।

ਦਸ਼ਤ[1] ਬੀਆਬਾਂ ਜਾਲ[2] ਅਸਾਡੀ। ਸੋਜ਼ ਅੰਦੋਹ ਦੀ ਚਾਲ ਅਸਾਡੀ।
ਮਾਤਮ ਹਾਲ ਤੇ ਕਾਲ ਅਸਾਡੀ। ਇਸ਼ਕ ਬਹੂੰ ਭੁੱਖ ਲਾਇਆ ਹੈ।
ਚਾਕ ਕੀਤੇ ਦਿਲ ਚਾਕ ਮਹੀਦੇ। ਕੌਨ ਕਲੱਲੜੇ ਜ਼ਖ਼ਮ ਕੂੰ ਸੀਂਦੇ।
ਮਰਹਮ ਵਸਲ ਵਸਲ ਤਹੀਦੇ। ਖੇੜਾ ਕੂੜਾ ਜਾਇਆ ਹੈ।
ਰਾਂਝਨ ਜੋਗੀ ਮੈਂ ਜੁਗਿਆਨੀ। ਬੇ ਜ਼ਰ ਉਸ ਦੇ ਰਾਹ ਵਕਾਣੀ।
ਮੁੱਠੜੀ ਮਾਰੀ ਫਿਰਾਂ ਨਮਾਣੀ। ਨਾਮ ਨਿਸ਼ਾਨ ਗੰਵਾਇਆ ਹੈ।
ਬਿਰਹੋਂ ਅਲੰਬੀ[3] ਜੂੜ ਕਰ ਲਾਈ। ਸੜਦੀ ਬਲਦੀਂ ਫਿਰਾਂ ਲੁਕਾਈ[4]।
ਲੋਕ ਕਿਆ ਜਾਣੇ ਪੀੜ ਪਰਾਈ। ਜੋ ਲਿਖਿਆ ਸੋ ਪਾਇਆ ਹੈ।
ਛੱਡ ਗਿਆ ਰਾਂਝਨ ਸਿਰ ਦਾ ਵਾਲੀ। ਕੀਤਸ ਹਾਲ ਕਨੂੰ ਬੇਹਾਲੀ।
ਸਾੜਾਂ ਸੇਝ ਤੇ ਤੋਲ ਨਿਹਾਲੀ। ਸਭ ਕੁਝ ਹਿਜਰ ਭੁਲਾਇਆ ਹੈ।
ਦਿਲ ਨੂੰ ਲੁੱਟਿਆ ਇਸ਼ਕ ਮਰੇਲੇ[5]। ਫਿਰਦੀ ਸ਼ਹਿਰ ਤੇ ਜੰਗਲ ਬੇਲੇ।
ਮਤਾਂ ਫ਼ਰੀਦ ਕਰੇ ਰੱਬ ਮੇਲੇ। ਤਾਂਘ ਆਰਾਮ ਵੰਜਾਇਆ ਹੈ।

## 186

ਪੁਰਾਣੀ ਪੀੜ ਪਈ ਗਲ ਦੀ। ਨਾ ਗਲਦੀ ਦਾਲ ਦਰਮਲ[6] ਦੀ।
ਸਦਾ ਜਲਦੀ ਤੇ ਹੱਤ ਮਲਦੀ। ਅਜ਼ਲ ਦੀ ਤਾਂਗ ਪਲਪਲ ਦੀ।
ਵਤਾ ਰੋਲਦੀ ਪੱਟੀ[7] ਥਲ ਦੀ। ਨ ਟਲਦੀ ਸਿਰ ਬਰੋਚਲ ਦੀ।
ਸੜੇਂਦੀ ਸੇਝ ਬਖ਼ਮਲ[8] ਦੀ। ਤਲੇਂਦੀ ਤੂਲ ਨਰਮਲ[9] ਦੀ।
ਸੁੰਜੀ ਨੂੰ ਸਾਂਗ ਸਾਵਲ ਦੀ। ਅਜ਼ਲ ਦੀ ਹੈ ਨ ਅੱਜਕਲ ਦੀ।
ਡੁੱਖਾਂ ਡੁੱਖੜੇ ਡਿੱਤੇ ਡਾਢੇ। ਹਡਾਂ ਦਾ ਮਾਸ ਗ਼ਮ ਖਾਧੇ।
ਹਮੇਸ਼ਾ ਦਰਦ ਹਿਨ ਵਾਧੇ। ਪੁੱਨਲ ਵਲਦੀਂ[10] ਕਰੀਂ ਜਲਦੀ।
ਅਵੈੜਾ ਇਸ਼ਕ ਪਿਆ ਝੋਲੀ। ਲਵੀਰਾਂ[11] ਹੈ ਚੁੰਨੀ ਚੋਲੀ।
ਨ ਜਮਦੀਂ ਵਕਤ ਮਾਂ ਘੋਲੀ। ਡਿੱਤੀ ਗੋਲੀ ਹਲਾਹਲ[12] ਦੀ।
ਸਜਨ ਰੁਠੜਾ ਤੇ ਮੁਖ ਮੁੱਠੜਾ। ਖ਼ੁਸ਼ੀ ਦਾ ਸਾਂਗ ਸਭ ਤਰੁੱਟੜਾ।
ਨਾ ਡੁੱਖ ਖੁੱਟੜਾ ਨਾ ਜੀ ਛੁੱਟੜਾ। ਅਪੁਠੜੀ ਮੂੰਝ ਵਲ[13] ਵਲ ਦੀ[13]।
ਸੜੇਂਦਾ ਸੋਜ਼ ਛਾਤੀ ਹੈ। ਮਰੇਂਦਾ ਰੋਗ ਕਾਤੀ[14] ਹੈ।

---

1. ਇਲਾਜ, ਜੰਗਲ। 2. ਗੁਜ਼ਾਰਾ। 3. ਅੱਗ ਦੀਆਂ ਲਪਟਾਂ। 4. ਛਪਾਣਾ। 5. ਮਾਰਨ ਵਾਲਾ, ਡਾਕੂ। 6. ਦਵਾ ਦਾਰੂ। 7. ਮੈਦਾਨ। 8. ਮਖ਼ਮਲ। 9. ਨਿਮਰ। 10. ਵਾਪਸੀ। 11. ਟੋਟੇ ਟੋਟੇ। 12. ਜ਼ਹਿਰ। 13. ਫਿਰ। 14. ਛੁਰੀ।

ਨ ਪੈਂਦਾਂ ਯਾਰ ਝਾਤੀ ਹੈ। ਕਰਾਂ ਕਿਆ ਕੁਝ ਨਹੀਂ ਚਲਦੀ।
ਛੁੱਖੀ ਦਾ ਦਰਦ ਦੇਰੀ ਹੈ। ਮੁੱਠੀ ਦੀ ਮਾਂ ਅਵੈੜੀ ਹੈ।
ਤੱਤੀ ਦਾ ਵੀਰ ਵੈਰੀ ਹੈ। ਸਿਰੋਂ ਸਖ਼ਤੀ ਨਹੀਂ ਢਲਦੀ।
ਫ਼ਰੀਦ ਆਇਆ ਨ ਮਾਹੀ ਹੈ। ਡਿੱਤੀ ਸੂਲਾਂ ਨ ਸਾਹੀ ਹੈ।
ਜਿਗਰ ਵਿਚ ਜਰਹ[1] ਜਾਹੀ[2] ਹੈ। ਲੱਗੀ ਜੜ੍ਹਨ ਨੋਕ ਰਾਵਲ ਦੀ।

## 187

ਪੂਰਬ ਲਿਲਹਾਵੇ ਤੇ ਪਤਾਲੋਂ ਪਾਣੀ ਆਵੇ।
ਪੀਘਾਂ[3] ਵਨੜੋ ਵਨੱੜਦੀਆਂ। ਮਛਲੈ[4] ਪੀਲੇ[4] ਗੂੜ੍ਹੇ[4] ਸਾਵੇ[4]।
ਬਦਲੇ ਦਰਦੋਂ ਰੋਵਨ। ਬਿਜਲੀ ਅੱਖ ਮਾਰੇ ਮੁਸਕਾਵੇ।
ਰੋਹੀ ਰੰਗ ਰੰਗੀਲੀ। ਚੱਕ[5] ਖਿਪ[5] ਹਾਰ ਹਮੇਲਾਂ ਪਾਵੇ।
ਬੂਟੇ ਬੂਟੇ ਘੁੰਡ ਸੁਹਾਗੋਂ। ਗੀਤ ਪਰਮ ਦੇ ਗਾਵੇ।
ਕੇਸਰ ਭਿੰਨੜੀ ਚੋਲੀ ਚੁੰਨੜੀ। ਵਲ ਵਲ ਮੀਂਹ ਪੁਸਾਵੇ[6]।
ਪੂਰਬ ਮਾੜ[7] ਦਖਨ ਦੇ ਬਾਦਲ। ਕੋਈ ਆਵੇ ਕੋਈ ਜਾਵੇ।
ਸਾਵਨ ਮੇਂਘ ਮਲ੍ਹਾਰਾਂ। ਸਹਿਜੋਂ ਥਲੜੀਂ ਮਾਲ ਨ ਮਾਵੇ।
ਪੀਸੂੰ ਪਾਣੀ ਧਾਰੋ ਧਾਰੀ। ਡੇਸੂੰ ਝੋਕ ਤਰਾਵੇ।
ਵੁੱਠੜੇ ਪਾਲੇ ਥਏ ਖ਼ੁਸ਼ਹਾਲੇ। ਮਾਲ ਮਵੈਸ਼ੀ ਗਾਵੇ।
ਸਭ ਕਈ ਪਾਕਰ ਚੂੜੇ ਕੀੜੇ। ਬਹ ਮਟੀਆ ਘਬ ਕਾਵੇ।
ਸੋਹਣੀ ਕੋੱਝੀ ਗਹਿਣੇ ਗੱਠੜੇ। ਪਾਵੇ ਪਾ ਠੁਮਕਾਵੇ।
ਸੇਂਧ ਮਾਂਘਾਂ ਤਿਲ਼ਕ ਤਲੋਲੇ। ਕੱਜਲ ਮੁਸਾਗ ਸੁਹਾਵੇ।
ਰਸ਼ਕ ਖ਼ੁਈਦ[8] ਡਿੱਸੇ ਸਿਣ੍ਹ[9] ਧਾਮਣ[10]। ਥਏ ਚੌਗੁੱਠ ਪਲਾਵੇ[11]।
ਨਨਦ[12] ਨ ਮਾਵਨ ਖੀਰ ਗਈਏ। ਪੁਰ ਥਏ ਝਾਬ[13] ਡੁਹਾਵੇ[14]।
ਕੂੰਜਾਂ ਕਰਕਨ ਮੋਰ ਚੰਘਾਰੇ। ਕੋਇਲ ਕੂਕ ਸੁਨਾਵੇ।
ਆਵਨ ਰਲੜੇ[15] ਯਾਦ ਸਜਨ ਦੇ। ਜ਼ੁਲਮੀਂ ਬਿਰਹੋਂ ਸਤਾਵੇ।
ਸੋਹਣੀ ਮੌਸਮ ਸੋਹਣੀਆਂ ਮੁੱਦਤਾਂ। ਸੋਹਣਾਂ ਆਨ ਮਲ੍ਹਾਵੇ[16]।
ਬਾਕੀ ਉੱਮਰ ਫ਼ਰੀਦ ਦੀ ਸ਼ਾਲਾ। ਸਾਂਵਲ ਸਾਂਗ ਵਹਾਵੇ।

---

1. ਜ਼ਖ਼ਮ। 2. ਨਿਸ਼ਾਨੇ 'ਤੇ। 3. ਬਾਰਸ਼ ਮਗਰੋਂ ਅਸਮਾਨ 'ਤੇ ਸਤਰੰਗੀ ਪੀਂਘ। 4. ਰੰਗਾਂ ਦੇ ਨਾਂ। 5. ਰੇਗਿਸਤਾਨੀ ਬੂਟੀਆਂ ਦੇ ਨਾਂ। 6. ਮੀਂਹ ਗਿੱਲਾ ਕਰ ਦਿੰਦਾ ਹੈ। 7. ਮਾਰਵਾੜ। 8. ਸਾਵੀ ਕਣਕ। 9. ਮਟਕੀ। 10. ਦੁੱਧ। 11. ਟੋਬੇ। 12. ਦੁੱਧ। 13. ਦੁੱਧ ਚੋਣ ਵਾਲਾ ਬਰਤਨ। 14. ਚਾਟੀ। 15. ਮਿਲਾਪ। 16. ਮਿਲ ਕੇ ਗੁਜ਼ਾਰੇ।

## 188

ਤਾਂਘ ਪੁੱਨਲ ਵਲ ਡੈਂਦੀ ਹੈ। ਸਾਨੂੰ ਹਿੱਕ ਪਲ ਰਹਿਣ ਨ ਡੇਂਦੀ ਹੈ।
ਇਸ਼ਕ ਉਜਾੜੀ ਝੋਕ ਅਮਨ ਦੀ। ਪਾੜੇ ਬੇਖ ਪਟੀਸ ਹੱਡ ਤਨ ਦੀ।
ਹਿੱਕ ਸਿਕ ਰਹਿ ਗਈ ਯਾਰ ਸਜਨ ਦੀ। ਜੋ ਸਭ ਬਾਰ ਸਹੇਂਦੀ ਹੈ।
ਮੁੰਝ ਮੁੰਝਾਰੀ ਦਰਦ ਵਿਛੋੜਾ। ਲਿਖਿਆ ਬਾਬ[1] ਤੱਤੀ ਦੇ ਡੋੜਾ[2]।
ਏ ਗ਼ਮ ਮੂਲ ਨ ਥੀਵਮ ਥੋੜਾ। ਜਿੰਦ ਜੁਖ ਜੁਖ ਮੁਕਲੇਂਦੀ ਹੈ।
ਤੇਗ ਤਮਾਂਚਾ ਬਾਂਕ ਕਟਾਰੀ। ਖੰਜਰ ਪਲਕਾਂ ਤੀਰ ਸ਼ਿਕਾਰੀ।
ਫਟ ਕੀਤੇ ਤਨ ਮਨ ਵਿਚ ਕਾਰੀ। ਪੀੜ ਕਰਾਰ ਵਜੇਂਦੀ ਹੈ।
ਦਰਦ ਅੰਦੋਹ ਹਜ਼ਾਰਾਂ ਦਿਲ ਨੂੰ। ਡੁੱਖ ਡੇਵਨ ਲੱਖ ਮਾਰਾਂ ਦਿਲ ਨੂੰ।
ਸੂਲਾਂ ਦੀਆਂ ਤਲਵਾਰਾਂ ਦਿਲ ਨੂੰ। ਹਸਰਤ ਬਰਛੀ ਲੈਂਦੀ ਹੈ।
ਮੂੰਹ ਨ ਲੈਂਦੇ ਸਕੇ ਭਾਈ। ਮੇਹਣੀਂ ਡੇਵੇ ਮਾ ਪਿਉ ਜਾਈ।
ਖ਼ੇਸ਼ ਕਬੀਲੇ ਕਰਨ ਲੜਾਈ। ਸੱਸ ਨਨਾਣ ਮਰੇਂਦੀ ਹੈ।
ਸ਼ੌਕ ਫ਼ਰੀਦ ਸ਼ਊਰ ਲੁੜ੍ਹਾਇਮ। ਹਾਲ ਵੰਜਾਇਮ ਕਾਲ ਗੰਵਾਇਮ।
ਧੂੜੀ ਪਾਇਮ ਖ਼ਾਕ ਰਮਾਇਮ। ਦਿਲ ਸਭ ਕੋਸ਼[3] ਕਰੇਂਦੀ ਹੈ।

## 189

ਤੱਤਾ ਇਸ਼ਕ ਬਹੂੰ ਗੁਜ਼ਰਿਉ ਸੇ। ਏਹੋ ਕਹਿਰ ਨ ਪੇਸ਼ ਅਯੋ ਸੇ।
ਭਾਹ ਬਿਰਹੋਂ ਦੀ ਸਾੜ ਪਜਾਲਿਆ। ਹੱਡ ਤਨ ਕੀਤਸ ਕੇਰੀ।
ਯਾਰ ਲੱਧੋ ਸੇ ਜਾਨੀ ਵੈਰੀ। ਲਿਖਿਆ ਵਾਹ ਮਿਲਿਓ ਸੇ।
ਜਾਨ ਜਿਗਰ ਤਨ ਪਾਰੇ ਪਾਰੇ। ਸੀਨਾ ਮਹਿਜ਼ ਲਵੀਰਾਂ।
ਲੂੰ ਲੂੰ ਰਗ ਰਗ ਵਿਚ ਸੌ ਪੀੜਾਂ। ਹਿਜਰ ਬਰਾਤ[4] ਢਿਉ ਸੇ।
ਹੰਜੜੂੰ ਹਾਰਾਂ[5] ਵਾਟ ਨਿਹਾਰਾਂ। ਬੈਠੀ ਕਾਂਗ ਉਡਾਰਾਂ।
ਜਾਨ ਜਿਗਰ ਹੈ ਜੈਂਦਾ ਦੇਰਾ। ਤਨਹਾ ਛੋੜ ਗਿਉ ਸੇ।
ਪੀਤ ਪੁਰਾਣੀ ਮਨ ਨੂੰ ਭਾਣੀ। ਲਜ਼ਤ ਬਹੁਤ ਡਖਾਲੀ।
ਮਿਸਲ[6] ਸਮੰਦਰ[7] ਆਤਸ਼[8] ਅੰਦਰ। ਸੌ ਸੌ ਐਸ਼ ਲਧਿਉ ਸੇ।

---

1. ਵਾਸਤੇ। 2. ਦੂਣਾ। 3. ਅਣਭਾਉਂਦੇ 4. ਤੋਹਫ਼ਾ, ਸੁਗਾਤ। 5. ਹਾਰ ਪਰੋਣਾ। 6. ਵਾਂਙ। 7. ਅੱਗ ਦਾ ਕੀੜਾ, ਬਹੁਤ ਜ਼ਿਆਦਾ ਤੇ ਬਹੁਤ ਦੇਰ ਤਕ ਅੱਗ ਬਲਣ ਨਾਲ ਉਸ ਵਿਚ ਕੀੜਾ ਪੈਦਾਂ ਹੋ ਜਾਂਦਾ ਹੈ। ਉਹ ਅੱਗ ਵਿਚ ਹੀ ਖ਼ੁਸ਼ ਰਹਿੰਦਾ ਹੈ ਕਿਉਂਕਿ ਉਸ ਦਾ ਜੀਵਨ ਅੱਗ ਕਾਰਨ ਹੀ ਹੁੰਦਾ ਹੈ। 8. ਅੱਗ।

ਸੜਗਿਮ ਜਲਗਿਮ ਮਰਗਿਮ ਗਲਗਿਮ। ਯਾਰ ਫ਼ਰੀਦ ਨ ਆਇਆ।
ਸਿਕਦੀ ਤਪਦੀ ਮਰਦੀ ਖੱਪਦੀਂ। ਨਾਜ਼ਕ ਨੇਹ ਨਿਭਿਉ ਸੇ।

## 190

ਤੱਤੇ ਨੇਂਹ ਤੱਤੜੀ ਦੇ ਉੱਤੇ। ਹੈਰਾਨ ਸਾਰਾ ਲੋਕ ਹੈ।
ਏ ਦਿਲ ਨਹੀਂ ਕਚੜੀ ਘਦੀ। ਮਾਹੀ ਵਜਾਈ ਠੋਕ[1] ਹੈ।
ਚਟ ਥਈ ਜੋਬਨ ਦੀ ਤਾਰਵੇ। ਗਏ ਕੰਮ, ਭੁੱਲੇ ਕੁਲ ਕਾਰ ਵੇ।
ਤੌਂ ਬਿਨ ਤੱਤੀ ਦਾ ਯਾਰ ਵੇ। ਜੀਵਣ ਨ ਜੀਵਣ ਭੋਗ ਹੈ।
ਓ ਅਪਣੀ ਜਾ ਤੇ ਖ਼ੁਸ਼ ਵਸਨ। ਇਥ ਨੈਨ ਥੀ ਬੇ ਵੱਸ ਵਸਨ।
ਕਿਉਂ ਲੋਕ ਨ ਮੈਂ ਤੇ ਹਸਨ। ਮੁੱਠੜੀ ਕੂੰ ਚਾਤਾ ਬੋਕ[2] ਹੈ।
ਰੋ ਪਿੱਟ ਅਸਾਡੀ ਕਾਰ ਹੈ। ਡੁੱਖ ਸੂਲ ਗਾਹਣਾਂ[3] ਹਾਰ ਹੈ।
ਬਰ[4] ਬਾਰ[5] ਚਿਟ ਘਰ ਬਾਰ ਹੈ। ਮਾਰੂ ਥਲਾਂ ਵਿਚ ਝੋਕ ਹੈ।
ਥੀਆਂ ਬਖ਼ਤ ਮੈਂ ਤੇ ਤੰਗ ਹੈ। ਸੁਖ ਦੀ ਹਮੇਸ਼ਾਂ ਜੰਗ ਹੈ।
ਬਿਖੜਾ ਮੁਸਾਗ[6] ਦਾ ਰੰਗ ਹੈ। ਉੱਜੜੀ ਸੁਹਾਗ ਦੀ ਨੋਕ ਹੈ।
ਬੁਛੜਾ[7] ਫ਼ਰੀਦ ਦਾ ਹਾਲ ਹੈ। ਸਾਂਵਲ ਨ ਨੀਤਮ[8] ਨਾਲ ਹੈ।
ਨਜ਼ਰਮ ਵਸਾਲ ਮੁਹਾਲ ਹੈ। ਡੁੱਖ ਦੀ ਨਵੀਂ ਨਿੱਤ ਚੂਕ[9] ਹੈ।

## 191

ਤੌਂ ਬਿਨ ਹਜਰਤ ਯਾਰ! ਹਰ ਦਮ ਫਿਰਾਂ ਹੈਰਾਨੀ।
ਮਾਹੀ ਬਾਝੋਂ ਸੂਲ ਘਨੇੜੇ। ਜੀਵਣ ਹੈ ਬੇਕਾਰ।
ਜਾਣਮ ਦਿਲ ਦਾ ਜਾਨੀ।
ਦਿਲਬਰ ਜੇਹਾਂ ਹੋਰ ਨ ਕੋਈ। ਖ਼ੂਬੀ ਦਾ ਸਰਦਾਰ।
ਸੂਰਤ ਵਿਚ ਲਾਸਾਨੀ[10]।
ਪੁੱਨਲ ਛੱਡ ਕੇ ਕੇਚ ਸਿਧਾਇਆ। ਕੀਤਸ ਜ਼ਾਰ ਨਜ਼ਾਰ।
ਰੋ ਰੋ ਥੀਉਮ ਦੀਵਾਨੀ।
ਇਸ਼ਕ ਅਵੈੜਾ ਪੇਸ਼ ਪਿਉ ਸੇ। ਦਿਲ ਨੂੰ ਦਾਰ ਮਦਾਰ।
ਤਨ ਮਨ ਸੌ ਸੌ ਕਾਨੀ[11]।

---

1. ਪਰਖ ਕੇ। 2. ਸਖ਼ਤੀ, ਬਦਕਿਸਮਤੀ। 3. ਗਹਿਣਾ। 4. ਜੰਗਲ। 5. ਸੁੰਨਸਾਨ। 6. ਮੁਸਾਕ, ਦੰਦਾਸਾ। 7. ਜਰਬ, ਖਸਤਾ। 8. ਲੈ ਗਿਆ। 9. ਚੋਟ। 10. ਜਿਸ ਦੇ ਮੁਕਾਬਲੇ ਦਾ ਹੋਰ ਕੋਈ ਨਾ ਹੋਵੇ, ਬੇ-ਨਜ਼ੀਰ। 11. ਤੀਰ, ਜ਼ਖ਼ਮ।

ਦਰਦ ਫ਼ਰੀਦ ਹੈ ਚੀਜ਼ ਮਹਾਂਗੀ। ਥੀਂਦੇ ਵਣਜ ਵਪਾਰ।
ਜਿੰਦੜੀ ਕਰ ਕੁਰਬਾਨੀ।

## 192

ਤੌਂ ਬਿਨ ਮੌਤ ਭਲੀ ਵੈਂਦਮ ਸ਼ਾਲਾ[1] ਮਿਰੀ।
ਟਿਕਸਾਂ ਹਿੱਕ ਨ ਜ਼ਰੀ ਜੀਸਾਂ ਪਲ ਨ ਘੜੀ।
ਪੂਰਬ ਤਰਫ਼ ਢੋਂ ਮੇਂਘ ਮਲ੍ਹਾਰ ਡਿੱਠਮ।
ਬਿਜਲੀ ਲਸਕ[2] ਡਿੱਤੀ ਗਜ ਗਜ ਗਾਜ ਸੁਨਿਮ।
ਰਹਿਸਾਂ ਅਬ ਨ ਅੜੀ ਵੈਸਾਂ ਵਤਨ ਵਰੀ[3]।
ਕੱਨੜੀਂ ਵੋੜ[4] ਪਿਉਮ ਰੋਹੀ ਵੁੱਠੜੀ ਦੀ।
ਢੋਲਾ ਕਲ ਨ ਲਧੋ ਭੁੱਖੜੀ ਕੁੱਠੜੀ ਦੀ।
ਫਾੜਿਮ ਚੋਲੀ ਚੁੰਨੀ ਰੋ ਰੋ ਥੀਵਮ ਚਰੀ[5]।
ਅਪਣੇ ਦੇਸ ਵੰਜਾਂ ਦਿਲ ਨੂੰ ਤਾਂਘ ਥਈ।
ਡੇਖਾਂ ਤਾੜੇ[6] ਟੋਭੇ ਲਾਣੇ[7] ਖ਼ਾਰ ਬੋਈ[7]।
ਬਰਡੋਂ ਰਾਹੀ ਥੀਵਾਂ ਸਾੜੀਂ ਸੂਲ ਸੜੀ।
ਓਂਗਾਂ[8] ਪੋਂਗ ਉਠਨ ਬਦਲੀ ਕੀਤੀ ਲਸ।
ਘਿਨ ਘਿਨ ਨਾਮ ਤੈਂਡਾ ਰੋਂਦੀ ਥਈ ਬੇਵਸ।
ਸਾਵਲ ਤੈਨੂੰ ਮਿਲਾਂ ਯਾ ਸਰ ਪੌਵਮ[9] ਮਰੀ।
ਸੁਰਖ਼ੀ ਮਹਿੰਦੀ ਮੁੱਠੀ ਕੱਜਲਾ ਧਾਰ ਗਿਉਮ।
ਨਾਜ਼ ਨਵਾਜ਼ ਭੁਲਿਆ ਹਾਰ ਸ਼ਿੰਗਾਰ ਗਿਉਮ।
ਬੈਂਸਰ ਬੋਲ ਭੰਨਾ ਉੱਜੜੀ ਮਾਂਘ ਧੜੀ।
ਖੇਡਨ ਕੋਡਣ ਗਿਆ ਸੁਖਦਾ ਟੋਲ[10] ਗਿਉਮ।
ਡੁੱਖੜੇ ਪੁਖੜੇ[11] ਪਏ ਖ਼ੁਸ਼ੀਆਂ ਗਿਇਮ।
ਜੁੜ ਕਰ ਰਾਵਲ ਜੋਗੀ ਲਾਈ ਪਰਮ ਜੜੀ[12]।
ਖਿਮਦੀ ਖਮਨ[13] ਫ਼ਰੀਦ ਝੋਕਾਂ ਯਾਦ ਪੌਵਨ।

---

1. ਰੱਬ ਕਰੇ। 2. ਚਮਕ, ਲਿਸ਼ਕ। 3. ਵਾਪਸ। 4. ਆਵਾਜ਼। 5. ਪਾਗ਼ਲ। 6. ਝੌਂਪੜੀ। 7. ਰੇਗਿਸਤਾਨ ਦੇ ਪੌਦੇ। 8. ਗਰਜ ਦੀ ਆਵਾਜ਼। 9. ਮੈਨੂੰ ਮੌਤ ਆਵੇ। 10. ਸਾਥ। 11. ਹਿੱਸੇ। 12. ਪਿਆਰ ਦੀ ਚੰਗਿਆੜੀ, ਪ੍ਰੇਮ ਦੀ ਬੂਟੀ। 13. ਬਿਜਲੀ ਚਮਕਣਾ।

ਅੱਖੀਆਂ ਨੀਰ ਹੰਜੂੰ ਕਰ ਬਰਸਾਤ ਵਸਨ।
ਲੱਖ ਲੱਖ ਧਾਂ ਉਠਮ ਜਾਂ ਜਾਂ ਭਿੱਸਮ ਝੜੀ।

## 193

ਤੌਂ ਬਿਨ ਮਹੀਂ ਦਾ ਚਾਕ ਵੇ। ਦਿੱਲੜੀ ਗ਼ਮਾਂ ਦੀ ਝੋਕ ਵੇ।
ਜੋ ਜੋ ਖ਼ੁਸ਼ੀ ਸਰ ਸਬਜ਼ ਥਈ। ਸਰ ਸਰ[1] ਡੁੱਖਾਂ ਤੋਂ ਸੋਕ ਹੈ।
ਗਈ ਰੀਤ ਭਤ ਭਿਤ ਘਤ[2] ਮੁੰਢੋਂ। ਆਸਲੀ ਨ ਟਿਕਸਾਂ ਅਥ ਮੁੰਢੋਂ।
ਸਾੜੇ ਨ ਸਹਿਸਾਂ ਨਿਤ ਮੁੰਢੋਂ। ਐ ਗਾਲ ਰੋਕ ਦੀ ਰੋਕ[3] ਹੈ।
ਰਲ ਮਿਲ ਤੱਤੀ ਨੂੰ ਤੈਂਦੀਆਂ। ਰੱਖ ਵੈਰ ਵੈਣ ਅਲੇਂਦੀਆਂ।
ਹਿਕੱੜੀਆਂ ਓਲਾ ਨਭੇ ਡੇਂਦੀਆਂ। ਹਿਕੱੜੀਆਂ ਦੀ ਨੋਕ ਤੇ ਟੋਕ ਹੈ।
ਰੋ ਰੋ ਅੱਖੀਂ ਵਿਚ ਪਈਆਂ ਚਰਾਂ[4]। ਕਲ ਮਰਦੀ ਸ਼ਾਲਾ ਅੱਜ ਮਰਾਂ।
ਯਾਂ ਵੰਜ ਬੋੜਾਂ ਯਾ ਭੋਈ ਵੜਾਂ। ਗਿਆ ਤਾਰ ਤਰੋੜ ਸੰਜੋਕ[5] ਹੈ।
ਡੁੱਖ ਸੂਲ ਹਾਰ ਹੰਡੇਪੜੇ। ਆਏ ਸਰ ਤੇ ਸਖ਼ਤ ਰੰਡੇਪੜੇ।
ਬਦ ਬਖ਼ਤ ਜੋਫ[6] ਬੁਢੇਪੜੇ। ਕਿਆ ਮਿਲਿਆ ਥੋਕ ਕੂੰ ਥੋਕ[7] ਹੈ।
ਕਿਸਮਤ ਫ਼ਰੀਦ ਦੀ ਥਈ ਪੁੱਠੀ। ਗਿਆ ਰੋਲ ਸਾਂਵਲ ਡੇ ਪੁੱਠੀ[8]।
ਚਟੜੇ ਪੱਧਰ[9] ਤੇ ਮੈਂ ਲੁੱਟੀ। ਖ਼ੁਸ਼ ਵਸਦਾ ਸਾਰਾ ਲੋਕ ਹੈ।

## 194

ਤੇਰਾ ਨੇਂਹ ਨਭੱਸਾਂ ਜ਼ੋਰੇ। ਸਾਨੂੰ ਹਟਕੇ ਕੌਨ ਤੇ ਹੋੜੇ।
ਜਾਨ ਜਲੇਸਾਂ ਸੀਸ ਸੜੇਸਾਂ। ਸਹਿਜੋਂ ਸੋਜ਼ ਸਹੇਸਾਂ।
ਸਾਰਾ ਸ਼ਰਮ ਲੋੜ੍ਹੇਸਾਂ[10]। ਸਾਰੀ ਆਰ ਵਜਾਰ[11] ਉਠੇਸਾਂ।
ਤਨ ਮਨ ਧਨ ਸਭ ਮਿਲਕ ਸਜੰਦੇ। ਤੂਣੇ[12] ਕੀਜੋ ਕਿਰਮ ਵਿਛੋੜੇ[13]।
ਇਸ਼ਕ ਉਜਾੜਿਮ ਸੂਲਾਂ ਸਾੜਿਮ। ਦਰਦਾਂ ਲਾਏ ਦੇਰੇ।
ਰੋਗ ਕਰੂਪ ਕਸ਼ਾਲੇ[14] ਹਰ ਦਮ। ਗਾਨੇ ਗਹਿਣੇ ਸਿਹਰੇ।
ਰਾਜ ਬਬਾਣੇ ਤੋਲ ਵਹਾਣੇ। ਵਿੱਸਰੇ ਜੋਰੇ ਤੋਰੇ[15]।
ਪੇਕੇ ਟੋਕਾਂ ਕਰਮ ਸੁਰੀਜੇ[16]। ਮਾਰਮ ਜਗਾਤਾਂ[17] ਨੋਕਾਂ।

---

1. ਠੰਡੀ ਹਵਾ। 2. ਲੈਣ ਦੇਣਾ। 3. ਨਕਦ। 4. ਚੀਰ, ਜ਼ਖ਼ਮ। 5. ਸੰਜੋਗ। 6. ਕਮਜ਼ੋਰੀ। 7. ਬਰਾਬਰ ਦੇ। 8. ਪਿੱਠ ਦਿਖਾ ਕੇ। 9. ਸਾਫ਼ ਮੈਦਾਨ। 10. ਲਾਹ ਸੁੱਟਾਂਗੀ। 11. ਸ਼ਰਮ ਹਯਾ, ਤਾਨ੍ਹੇ। 12. ਭਾਵੇਂ। 13. ਜੁਦਾਈ, ਫ਼ਿਰਾਕ ਦੇ ਜਾਵੇ। 14. ਦੁੱਖ ਤਕਲੀਫ਼। 15. ਹਕੂਮਤ। 16. ਸਹੁਰੇ। 17. ਇਸ਼ਾਰਿਆਂ ਵਿਚ ਤਾਹਨੇ-ਮਿਹਣੇ ਮਾਰਨੇ।

ਮੁੱਠੜੀ ਦਿੱਲੜੀ ਲੁੱਟੜੀ ਦਾ। ਹੈ ਕਿਬਲਾ ਯਾਰ ਦੀਆਂ ਝੋਕਾਂ।
ਮਾਂ ਪਿਉ ਖ਼ੇਸ਼ ਕਬੀਲਾ ਮਿਲ ਮਿਲ। ਡੇਂਦੇ ਧਿਕੜੇ ਧੋੜੇ।
ਚਸ਼ਮਾਂ ਜਾਦੂ ਜੋੜ ਜਗਾਏ। ਹੋਸ਼ ਕਰਾਰ ਭੁਲਾਇਆ।
ਡੁਖੜੇ ਪੁਖੜੇ ਆਏ ਗ਼ਮ ਹਮ। ਦਮ ਦਮ ਨਾਲ ਸਵਾਇਆ।
ਗਮਜ਼ੇ ਖ਼ੂਬ ਧਮੋੜੇ ਡੇਵਨ। ਰਮਜ਼ਾਂ ਘੱਤਦੀਆਂ ਘੋੜੇ[1]।
ਯਾਰ ਫ਼ਰੀਦ ਨ ਵਿਸਰਮ ਹਰਗਿਜ਼। ਰੋ ਰੋ ਧਾਈਂ ਕਰਸਾਂ।
ਜੀਂਦੀ ਮਰਦੀਂ ਔਖੀਂ ਸੌਖੀਂ। ਸਾਹ ਮੁਹੱਬਤ ਭਰਸਾਂ।
ਦੋਹਰੀ ਸਿਦਕੀ ਸਾਂਗ ਜਿਗਰ ਵਿਚ। ਜੇ ਡੁਖ ਡੇਵਮ ਡੋੜੇ।

## 195

ਤੇਰੇ ਬਿਨਾਂ ਸਾਂਵਲ ਬਹੂੰ। ਦਿੱਲੜੀ ਅਲੱਗ ਬੇ ਆਸ ਹੈ।
ਜਿੰਦੜੀ ਜਲੇ ਸੀਨਾ ਸੜੇ। ਸਰ ਚੂਰ ਹੈ ਤਨ ਨਾਸ ਹੈ।
ਜੀੜਾ ਗ਼ਮਾਂ ਦੇ ਵਾਤ ਹੈ। ਹੇਆਤ ਹੈ ਹੇਆਤ ਹੈ।
ਹਿਕ ਡੁੱਖ ਤੱਤੀ ਦੇ ਸਾਥ ਹੈ। ਸੁਖ ਦੀ ਨ ਬੋ ਨ ਬਾਸ ਹੈ।
ਜੈ ਡੇਂਹ ਪੁੱਨਲ ਗਿਆ ਕੇਚ ਵਲ। ਸੱਟ ਸੇਝ ਖਟ ਰੰਗੀਨ ਮਹਲ।
ਝਾਗਾਂ ਜਬਲ ਘਾਟੀਆਂ ਤੇ ਥਲ। ਹਿੱਕ ਮੂੰਝ[2] ਹੈ ਪਈ ਪਿਆਸ ਹੈ।
ਵਿੱਸਰੇ ਨਿਹਾਲੀ[3] ਤੂਲ ਸਬ। ਪੌਂਪਾ[4] ਤੇ ਬੇਂਸਰ[4] ਬੋਲ[4] ਸਬ।
ਹੁਣ ਸੋਜ਼ ਹੈ ਯਾ ਸੂਲ ਸਬ। ਯਾ ਦਰਦ ਹੈ ਯਾ ਯਾਸ ਹੈ।
ਕੇਡੇ[5] ਫ਼ਰੀਦ ਅੱਜ ਭੱਜ ਨਸੂੰ। ਜਿਥ ਰਿੱਛ ਤੇ ਬਾਂਦਰ ਦੀ ਵਸੋਂ।
ਡੈਣੀਂ ਮਮੀਂ ਰਾਖਸ ਬਹੂੰ। ਸੌ ਗੌਲ[6] ਲੱਖ ਨਸਨਾਸ[7] ਹੈ।

## 196

ਟੋਭ[8] ਬਣਵਾ ਡੇ ਪਕਾ ਤੜ[9] ਤਾੜ ਤੇ। ਸਿੰਧੜੋਂ[10] ਦੂਰ ਉਤਾਰ[11] ਤੇ।
ਸੁਬਹ ਸਹੂਰੀਂ[12] ਘੁਬਕਨ[13] ਮੱਟੀਆਂ[14]। ਝੋਪੜ[15] ਦੇ ਅਗਵਾੜ[16] ਤੇ।
ਰੋਹੀ ਰਾਵੇ ਰੋਹੀਂ ਧੂੰਮਾਂ। ਹੂਕ[17] ਪੌਵੇ ਵੰਜ ਮਾੜ[18] ਤੇ।

---

1. ਰੰਜ, ਜ਼ੁਲਮ ਕਰਨਾ। 2. ਮਲਾਲ, ਰੰਜਸ਼। 3. ਤਲਾਈ। 4. ਗਹਿਣਿਆਂ ਦੇ ਨਾਂ। 5. ਕਿਸ ਪਾਸੇ। 6. ਉਹ ਚੀਜ਼ ਜਿਸ ਨਾਲ ਕਿਸੇ ਨੂੰ ਡਰਾਇਆ ਜਾਵੇ। 7. ਇਕ ਡਰਾਉਣਾ ਬਾਂਦਰ। 8. ਟੋਭਾ। 9. ਘਾਟ, ਤੱਟ। 10. ਸਿੰਧ ਦਰਿਆ ਤੋਂ। 11. ਸਿੰਧ ਦੇ ਤਲਵੇਂ ਪਾਸੇ ਦਾ ਰੇਗਿਸਤਾਨ। 12. ਸਰਗੀ ਵੇਲਾ। 13. ਚਾਟੀਆਂ ਰਿੜਕਣ ਦੀ ਆਵਾਜ਼। 14. ਚਾਟੀਆਂ। 15. ਕੁੱਲੀ। 16. ਅਗਲਾ ਵੇਹੜਾ। 17. ਉੱਚੀ ਆਵਾਜ਼। 18. ਮਾਰਵਾੜ।

ਉੱਚੜੇ ਟਿੱਬੜੇ ਸੁਖ ਸਾਘਰ ਦੇ। ਚੜ੍ਹਨਾ ਪੌਵਮ ਪਹਾੜ ਤੇ।
ਚੌ ਤਰਫੋਂ ਵੈਹ ਪਾਣੀ ਆਵੇ। ਸੋਹਣੇ ਸਾਫ਼ ਝਕਾੜ[1] ਤੇ।
ਪਾਕ ਢਰ ਵਿਚ ਟੋਭਾ ਮਾਰੂੰ। ਨਾਂ ਝਤ[2] ਝਾੜ ਕਜਾੜ[3] ਤੇ।
ਰੋਹੀ ਵਾਸ[4] ਸਭੇ ਲਡਾਵਸਨ[5]। ਅਪਣੀਆਂ ਝੋਕਾਂ ਸ਼ਾੜ ਤੇ।
ਫਲੌਢੇ ਤੇ ਮਿਨੱਤ ਲੇਸੰ। ਥੋਰਾ ਚੜ੍ਹੇਸੂੰ ਦੀਨੇ ਲਾੜ ਤੇ।
ਆਨ ਫ਼ਰੀਦ ਸੋ ਹੈਸਾਂ ਚੰਵਰ[6]। ਸ਼ਹਿਰ ਬਜ਼ਾਰ ਉਜਾੜ ਤੇ।

## 197

ਟੋਭਾ ਖਟਾ ਡੇ ਸੋਹਣੀ ਜਾ ਤਾੜੇ[7]। ਓਝਾ[8] ਨ ਹੋਵੇ ਸਾਰੀ ਮਾੜ ਤੇ।
ਟੋਭੇ ਬਾਝੋਂ ਮੂਲ ਨ ਰਹਿਸਾਂ[9]। ਨਾ ਗਠ ਤੇ ਨਾ ਪਾੜ ਤੇ।
ਡੇਹਾਂ ਪੀਸੂੰ ਲੱਸੀਆਂ ਗਾਉਈਆਂ। ਰਾਤੀਂ ਖੀਰ ਕੂੰ ਕਾੜ੍ਹ ਤੇ।
ਤੌਂ ਬਿਨ ਸਾਂਵਲ ਅੱਗ ਅੜੇਂਸਾਂ। ਚੋਲਾ ਬੋਛਣ ਪਾੜ ਤੇ।
ਜੇ ਨ ਔਸੀਂ ਤੌਂ ਵੱਲ ਝੋਕਾਂ। ਲਡਸੂੰ ਝੋਪੜ ਸਾੜ ਤੇ।
ਝੋਪੜ ਜੋੜ ਬਣੇਸੂੰ ਖਿਪ[10] ਦੇ। ਥਲ ਦੇ ਸਾਫ਼ ਪਸਾੜੇ[11] ਤੇ।
ਗਾਈਂ ਸਹੰਸ ਸਵਾਈਆਂ ਮੋਹਣੀਆਂ। ਡੋਭਨ[12] ਆਨ ਉਕਾੜ[13] ਤੇ।
ਟੋਭਾ ਬਣਵੇਸੂੰ ਦਿਲ ਦੇ ਸਾਂਗੇ। ਮਿੱਨਤ ਚੜੇਸੂੰ ਲਾਲੋ ਲਾੜ ਤੇ।
ਆਵਮ ਰਾਹਤ ਚੋੜੀ ਚੋੜੀ। ਲਾਣੇ ਫੋਗ ਦੇ ਵਾਰ ਤੇ।
ਫਰਹ ਫ਼ਰੀਦ ਨੂੰ ਰੋਜ਼ ਸਵਾਈ। ਸੁੰਜਬਰ ਸਖ਼ਤ ਉਜਾੜ ਤੇ।

## 198

ਟੋਭਾ ਖਟਾਡੇ ਮੁਲਕ ਮਲ੍ਹੇਰ[14] ਤੇ। ਪੱਥਰ ਪਹਾੜ ਕੂੰ ਚੀਰ ਤੇ।
ਮੁਲਕ ਮਲ੍ਹੇਰ ਦੀ ਨਾਜ਼ੋ ਚਾਲੀ। ਪੂਈ[15] ਲਾਣੀ[15] ਦਾ ਰੁਤਬਾ ਆਲੀ।
ਟੋਕਾਂ ਕਰਦੀ ਧੂੜੀ ਵਾਲੀ[16]। ਕੇਸਰ ਮੁਸ਼ਕ ਅੰਬੀਰ ਤੇ।
ਮੰਝੀਆਂ ਰਿੰਗਸਨ[17] ਗਾਈ ਢਿਕਸਨ[18]। ਭੇਡਾਂ ਬੱਕਰੀਆਂ ਚਾਰੇ[19] ਟਿਕਸਨ।
ਅੱਖੀਆਂ ਅੜਸਨ ਦਿੱਲੜੀਆਂ ਬਿਕਸਨ[20]। ਧਰਤੀ ਦੀ ਤਾਸੀਰ ਤੇ।

---

1. ਨੀਵੀਂ ਜਗ੍ਹਾ। 2. ਦਰੱਖ਼ਤਾਂ ਦਾ ਝੁੰਡ। 3. ਮੈਲੀ, ਖ਼ਰਾਬ ਥਾਂ। 4. ਰੇਗਿਸਤਾਨ ਦੇ ਵਾਸੀ। 5. ਚਲੇ ਗਏ। 6. ਝੌਂਪੜੀਆਂ। 7. ਚੁਣ ਕੇ। 8 ਸੋਹਣਾ। 9. ਖ਼ੁਸ਼ ਹੋਣਾ। 10. ਘਾਹ। 11. ਫੈਲਾਓ, ਪਸਾਰਾ। 12. ਦੁੱਧ ਦੇਣਗੀਆਂ। 13. ਡੰਗਰਾਂ ਦੀ ਰਾਤ ਨੂੰ ਰਹਿਣ ਦੀ ਥਾਂ। 14. ਸਿੰਧ ਵਿਚ ਇਕ ਜਗ੍ਹਾ। 15. ਰੇਗਿਸਤਾਨ ਦੀਆਂ ਬੂਟੀਆਂ। 16. ਰੇਤ। 17. ਮੱਝਾਂ ਦੀ ਆਵਾਜ਼, ਅੜਿੰਗਦੀਆਂ ਹਨ। 18. ਡਕਾਰਦੀਆਂ ਹਨ। 19. ਇੱਜੜੀਂ। 20. ਮਿਲਦੀਆਂ ਹਨ।

ਬਿਰਹੋਂ ਦੇ ਰੋਹ ਤੇ ਜੋਹ ਬਣੇਸੂੰ। ਝੋਕਾਂ ਜੋੜ ਸੰਜੋਕ ਛਕੇਸੂੰ।
ਸੱਸੀ ਤੇ ਸੇ ਥੋਰੇ ਲੇਸੂੰ। ਮਨੱਤ ਚੜੇਸੂੰ ਮਾਈ ਹੀਰ ਤੇ।
ਬੈਤ[1] ਕਰੇਸੂੰ ਕਲ ਥਲ ਬਰਕੂੰ। ਸਾਘਰ ਪਰੇਮ ਤੇ ਸੁਖ ਸਾਗਰ ਕੂੰ।
ਗੁੱਝੜੇ ਰਛਣੇ ਜੋਧਾ ਸਰ ਕੂੰ। ਰੱਖ ਤਕੀਆ ਗੁਰ ਪੀਰ ਤੇ।
ਜਾਂ ਜਾਂ ਵੁੱਠ ਦੀ ਵਹੋ[2] ਸੁਣੇਵੇ। ਸਿੰਧੜੋਂ ਰੂਹ ਉਚਾਕ ਡਸੇਵੇ।
ਡੇਹਾਂ ਲੱਸੜੀ ਤੇ ਦਿਲ ਥੀਵੇ। ਰਾਤੀਂ ਗਾਵੈ ਖੀਰ ਤੇ।
ਟੋਭੇ ਬਾਝੋਂ ਮੂਲ ਨ ਠਹਿਸਾਂ। ਨਾ ਵਕੜੇ[3] ਨਾ ਬੰਦ ਤੇ ਬਹਿਸਾਂ[3]।
ਨਾ ਗਠ ਤੇ ਨਾ ਪਾੜ ਤੇ ਰਹਿਸਾਂ। ਨਾ ਵਤ ਖੂਹ ਵਹੀਰ[4] ਤੇ।
ਆਪੇ ਆਕਰ ਦਿੱਲੜੀ ਲਾਤੋ। ਹਾਲ ਮੈਡਾ ਸਭ ਸਮਝਿਉ ਜਾਤੋ।
ਹੁਣ ਕਿਉਂ ਮੁੱਠੜੀ ਤੋਂ ਦਿਲ ਚਾ ਤੋ। ਧੂਤੀ ਦੀ ਤਕਰੀਰ ਤੇ।
ਇਸ਼ਕ ਫ਼ਰੀਦ ਲਿਖਿਆ ਪਰਵਾਨਾ। ਘਰ ਬਾਰੋਂ ਥੀਂ ਬਾਰ ਰਵਾਨਾ।
ਕਰ ਸਦਕੇ ਪੜ੍ਹ ਸ਼ੁਕਰਾਨਾ। ਰਹੀਂ ਮਿੱਠੜੀ ਤਹਰੀਰ ਤੇ।

## 199

ਜਡਾਂ ਜਾਇਮ ਪਾਕਰ ਝੋਲੀ। ਕਰ ਵੈਣ ਡੱਤੀ ਮਾ ਲੋਲੀ।
ਪਹਿਲੋਂ ਪੀਤ ਨ ਪਈ ਪਿਉ ਮਾਂ ਦੀ। ਵਤ ਹੋਤ ਬਲੋਚ ਨ ਰਾਧੀ।
ਮੈਂ ਮੁੱਠੜੀ ਜਾਵਣ ਲਾ ਦੀ[5]। ਹਮ ਬਖ਼ਤ ਸੜੀ ਡੁੱਖ ਰੋਲੀ।
ਘਰ ਫ਼ਖ਼ਰ ਪਿਆ ਪੂੰ ਪਾਵੇ। ਆ ਉਜੜੀ ਝੋਕ ਵਸਾਵੇ।
ਰਲ ਚੇਤਰ ਬਹਾਰ ਸੁਹਾਵੇ। ਵੱਸ ਹੱਸ ਰੱਸ ਖੇਡੂੰ ਹੋਲੀ।
ਤੋੜੇ ਦਰਸ਼ਨ ਮੂਲ ਨ ਪੇਸਾਂ। ਤਾਂ ਵੀ ਨਾਜ਼ਕ ਨੇਂਹ ਨਿਭੇਸਾਂ।
ਵਿਚ ਕੋਟ ਸ਼ਹਿਰ ਮਰ ਵੈਸਾਂ। ਥੀ ਦਰ ਦਿਲਬਰ ਦੀ ਗੋਲੀ।
ਸਾਰਾ ਬੋਛਨ ਘਾਂਘੇ[6]। ਗਏ ਜ਼ੇਵਰ ਤਰੇਵਰ ਲਾਂਘੇ[7]।
ਸਰ ਮਾਂਗ ਮਰੇਂਦੀ ਸਾਂਗੇ ਹੈ। ਥਈ ਸੁਰਖ਼ੀ ਜ਼ਹਿਰ ਦੀ ਗੋਲੀ।
ਬਿਨ ਯਾਰ ਨ ਸੇਜ ਸੁਹੇਸਾਂ। ਫੁਲ ਸਿਹਰੇ ਤਰੋੜ ਸਟੇਸਾਂ।
ਭਨ ਬੇਂਸਰ ਬੋਲ ਸੜੇਸਾਂ। ਬੱਠ ਚੰਦਨ ਹਾਰ ਬਨੌਲੀ।
ਸਈਆਂ ਰਲ ਮਿਲ ਮੇਹਣੇ ਡੇਂਦੀਆਂ। ਖਲ ਹਾਸੇ ਕੀਸ ਕਰੇਂਦੀਆਂ।
ਮਾਂ ਭੈਣੀਂ ਵੈਣ ਅਲੇਂਦੀਆਂ। ਸੱਸ ਮਾਰਿਮ ਸੌ ਸੌ ਬੋਲੀ।

---

1. ਕਿਸੇ ਦੇ ਅਧੀਨ। 2. ਖ਼ਬਰ, ਆਵਾਜ਼। 3. ਪਾਣੀ ਦੇ ਦਰਮਿਆਨ ਜ਼ਮੀਨ ਦਾ ਟੁਕੜਾ।
4. ਵਗਦਾ। 5. ਜੰਮਣ ਤੋਂ। 6. ਟੋਟੇ ਟੋਟੇ। 7. ਘੱਘਰੇ, ਲਹਿੰਗਾ।

ਜਿਦ ਜਲੜੀ ਜਿੰਦੜੀ ਝੂਲੀ। ਜਥ ਕਰੜ ਕੰਡਾ ਸਬ ਸੂਲੀ।
ਡਿੱਸੇ ਕਕਰੇ ਰਤੇਰੜ ਕੂਲੀ। ਦਿਲ ਦਰਦ ਚਲਾਈ ਗੋਲੀ।
ਹਰ ਪਲ ਪਲ ਪੀਤ ਪੁੱਨਲ ਦੀ। ਸਿੱਕ ਸਾਂਵਲ ਬਾਰੋਚਲ[1] ਦੀ।
ਹੈ ਤੈਡੀ ਰੋਜ਼ ਅਜ਼ਲ ਦੀ। ਏਹਾ ਕੋੜੀ ਕਮਲੀ ਭੋਲੀ।
ਦਿਲ ਯਾਰ ਫ਼ਰੀਦ ਨ ਆਇਆ। ਰਸ ਸੂਲੀਂ ਸਾਂਗ ਰਸਾਇਆ।
ਸਬ ਹਾਰ ਸ਼ਿੰਗਾਰ ਵਿਹਾਇਆ। ਗਈ ਨਾਜ਼ ਨਵਾਜ਼ ਦੀ ਟੋਲੀ।

## 200

ਜਗ ਵਹਿਮ ਖ਼ਿਆਲ ਤੇ ਖ਼ਵਾਬੇ। ਸਬ ਸੂਰਤ ਨਕਸ਼ ਬਰ ਆਬੇ[2]।
ਜੋ ਪੁਛਦੀਂ ਹਾਲ ਹਕੀਕਤ। ਸੁਣ ਸਮਝ ਅਤੇ ਰੱਖ ਇਬਰਤ।
ਜਿਵੇਂ ਬਹਿਰ ਮਹੀਤ ਹੈ ਵਹੱਦਤ। ਕੁਲ ਕਸਰਤ ਸ਼ਕਲ ਹਬਾਬੇ[3]।
ਨਹੀਂ ਅਸਲੋਂ ਅਸਲ ਦੂਈ ਦਾ। ਖ਼ੁਦ ਜਾਣ ਹੈ ਨਸਲ ਦੂਈ ਦਾ।
ਗਿਆ ਫੋਕਾ[4] ਨਿਕਲ ਦੂਈ ਦਾ। ਵਲ ਓਹੀ ਆਬ ਦਾ ਆਬ ਹੈ।
ਨ ਕਾਫ਼ੀ ਜਾਣ ਕਫਾਇਆ[5]। ਨ ਹਾਦੀ ਸਮਝ ਹਦਾਇਆ[5]।
ਕਰ ਪੁਰਜ਼ੇ ਜਲਦ ਵਕਾਇਆ[5]। ਏਹਾ ਦਿਲ ਕੁਰਾਨ ਕਤਾਬੇ।
ਹੈ ਪਰਮ ਗਿਆਨ ਵੀ ਦਿੱਲੜੀ। ਹੈ ਬੇਦ ਪੁਰਾਨ ਵੀ ਦਿੱਲੜੀ।
ਹੈ ਜਾਨ ਜਹਾਨ ਵੀ ਦਿੱਲੜੀ। ਦਿਲ ਬਤਨ ਬਤੂਨ ਦਾ ਬਾਬੇ।
ਦਿਲ ਲੁਬ[6] ਹੈ ਕੋਨ ਮਕਾਨ ਦਾ। ਦਿਲ ਗਾਇਤ ਅਸਲ ਜਹਾਂ ਦਾ।
ਦਿਲ ਮਰਕਜ਼ ਜ਼ਮੀਂ ਜ਼ਮਾਂ ਦਾ। ਬਿਆ ਕੂੜ ਪਲਾਲ[7] ਹਜਾਬੇ।
ਵਿਚ ਸੂਰਤ ਦੇ ਨਾਸੂਤੀ[8]। ਵਿਚ ਮਾਨੇ ਦੇ ਮਲਕੂਤੀ[8]।
ਜਬਰੂਤ[8] ਅਤੇ ਲਾਹੂਤੀ[8]। ਦਿਲ ਅੰਦਰ ਸਬ ਅਸਬਾਬੇ।
ਰੱਖ ਅੰਤਰ ਧਿਆਨ ਫ਼ਰੀਦੀ। ਸੱਟ ਸੁਖੜੀ ਪੀਰ ਮੁਰੀਦੀ।
ਹੈ ਦੂਰੀ ਸਖ਼ਤ ਬਈਦੀ। ਜੀ ਸੁਖੜੀਂ ਕਾਣ ਅਜ਼ਾਬੇ।

## 201

ਜਿੰਦੜੀ[9] ਉਚਾਕੇ[10] ਜੀੜਾ ਉਦਾਸੇ। ਜਾਪੇ ਤੱਤੀ ਕੂੰ ਕੇਂਦੀ ਪਿਆਸੇ।
ਪੇਕੀਂ ਸੁਰੀਝੀਂ[11] ਗਿਲੱੜੇ ਵੇਖੋਂ ਹੈ। ਡੇਂਦੀ ਮੁੱਠੀ ਨੂੰ ਮਾ ਭੈਣ ਡੋਹੇ[12]।

---

1. ਪੁਨੂੰ। 2. ਪਾਣੀ ਦੀ ਲਕੀਰ। 3. ਪਾਣੀ ਦਾ ਬੁਲਬੁਲਾ। 4. ਹਵਾ (ਬੁਲਬੁਲੇ ਵਿਚਲੀ ਹਵਾ)। 5. ਧਾਰਮਿਕ ਪੁਸਤਕਾਂ ਦੇ ਨਾਂ। 6. ਖ਼ਲਾਸਾ। 7. ਫ਼ਰੇਬ, ਚਲਾਕੀ। 8. ਸੂਫ਼ੀਆਂ ਅਨੁਸਾਰ ਚਾਰ ਦੁਨੀਆਂ। 9. ਜਾਨ। 10. ਉਚਾਟ। 11. ਸਹੁਰੇ। 12. ਇਲਜ਼ਾਮ।

ਕਿਸਮਤ ਦੀਆਂ ਗਾਲ੍ਹੀਂ ਦਿਲਬਰ ਵੀ ਦਰੋਹੇ[1]। ਏਡੋਂ ਗਿਉ ਸੇ ਓਡੋਂ ਗਿਆਸੇ।
ਥਈ ਆਸ ਪਾਸੇ ਆਈ ਯਾਸ ਪਾਸੇ। ਜ਼ਰਬ ਫ਼ਰਤ[2] ਡੋਰੇ[2] ਮਲਮਲ[2] ਤੇ ਖ਼ਾਸੇ[2]।
ਖੰਡੜੀਆਂ ਨਬਾਤਾਂ ਮਿਸਰੀਆਂ ਪਤਾਸੇ। ਕਚੜੇ ਉਡਾਹੇ[3] ਕੂੜੇ ਦਲਾਸੇ।
ਲਿਖੜੀ ਮਥੇ ਦੀ ਪਲੜੇ ਪਿਆਸੇ। ਵਹ ਵਾਹ ਖ਼ੁਦਾ ਦੇ ਕੰਮ ਬੇ ਕਿਆਸੇ।
ਜੇੜ੍ਹੀਂ ਕੂੰ ਮੂੰਹ ਵੀ ਲੇਂਦੇ ਨ ਹਾਸੇ। ਮਿਲ ਮਿਲ ਕਰੇਂਦੀਆਂ ਖਲ ਟੋਕ ਹਾਸੇ।
ਮੂੰਹ ਵੇੜ੍ਹ[4] ਠੰਡੜੇ ਪਈ ਸਾਹ ਭਰਦੀ। ਵੈਂਦੀ ਨਿਧਾਈ ਡੇਂਹ ਵ ਡੇਂਹ ਜ਼ਰਦੀ[5]।
ਚਸ ਰਸ ਨ ਮਾਨੜਿਮ ਘਰ ਦੀ ਨ ਵਰਦੀ।
ਹਿੱਕ ਪਲ ਨ ਡਿੱਤੜਮ ਸਿਖ ਸੇਜ ਪਾਸੇ।
ਬਿਰਹੋਂ ਬਛੇਂਦਾ[6] ਲੱਖ ਲੱਖ ਬਲਾਈਂ। ਥੀ ਥੀ ਡਖਾਰੀ[7] ਮੰਗਦੀ ਦੁਆਈਂ।
ਸ਼ਾਲਾ ਕਹਿਦੀਆਂ ਯਾ ਰਬ ਕਡਾਹੀਂ। ਦੀਦਾਂ ਨ ਅਟਕਨ ਦਿੱਲੜੀ ਨ ਫਾਸੇ।
ਸਾਂਵਲ ਸਲੋਣਾ ਮਾਰੂ ਮਰੇਲਾ। ਨਿਖੜਿਆ ਨ ਡਿੱਠੜਮ ਕੋਈ ਵਕਤ ਵੇਲ੍ਹਾ।
ਸੁਰਖ਼ੀ ਡੁਹਾਗਿਣ ਕੱਜਲਾ ਡੋਹੇਲਾ। ਗਲ ਗਿਆ ਫ਼ਰੀਦਾ ਜੋਬਨ ਨਰਾਸੇ।

## 202

ਝੋਪੜ ਜੋੜੂੰ ਚਿਕ[8] ਖਿਪ[8] ਬਡ ਤੇ[9]। ਏਝਾਂ ਨਾ ਹੋਵੇ ਸਾਰੇ ਮਡ[10] ਤੇ।
ਨ ਵਕੜੇ[11] ਨ ਬੰਦ ਤੇ ਬਹਿਸਾਂ। ਨ ਗਠ ਪਾੜ ਦੀ ਖੱਡ ਤੇ।
ਸਾਂਵਣ ਆਨ ਸੁਹੇਸਾਂ ਰੋਹੀ। ਸਿੰਧੜੋਂ ਸਘਰੀ[12] ਲੱਡ[13] ਤੇ।
ਜੇ ਪਾਣੀ ਖੁਟ ਵੈਸੀ ਬਹਿਸੂੰ। ਢਾਏ ਤੇ ਕਲ ਅੱਡ ਤੇ[14]।
ਸ਼ਹਿਰ ਭੰਭੋਰ ਵੀ ਖਾਵਣ ਓਸਮ। ਹੋਤ ਨ ਜਾਵੀਂ ਛੱਡ ਕੇ।
ਤੇਗ਼ ਫ਼ਰੀਦ ਬਿਰਹੋਂ ਦੀ ਵੈਹ ਗਈ। ਚਮ ਚਮ ਤੇ ਹੱਡ ਹੱਡ ਤੇ।

## 203

ਜੋਸੀ[15] ਤੂੰ ਪੋਥੀ[16] ਫੋਲ ਵੇ। ਵਸਸੀ[17] ਕਡਾਂ[18] ਸੋਹਣਾ ਕੋਲ ਵੇ।
ਰੋ ਰੋ ਥੱਕੀ ਪਿੱਟ ਪਿੱਟ ਹੁੱਟੀ[19]। ਕੇ ਡੇ ਵੇਸਾਂ ਭੁੱਖੜੀਂ ਕੁੱਠੀਂ।
ਸੂਲਾਂ ਲੁੱਟੀ ਦਰਦਾਂ ਮੁੱਠੀ। ਮਾਹੀ ਪੁੱਨਲ ਗਿਉਮ ਰੋਲ ਵੇ।

---

1. ਬੇਵਫ਼ਾ। 2. ਕੱਪੜੇ ਦੀਆਂ ਕਿਸਮਾਂ। 3. ਤਸੱਲੀ। 4. ਛੁਪਾ ਕੇ। 5. ਘੁਲਦੀ ਜਾਂਦੀ। 6. ਉਭਾਰਦਾ। 7. ਦੁਖੀ। 8. ਰੇਗਿਸਤਾਨੀ ਬੂਟੀਆਂ। 9. ਉਖੇੜ ਕੇ। 10. ਪਿੰਡ, ਬਸਤੀ। 11. ਕਿਆਰਾ। 12. ਬਾਲ ਬੱਚੇ ਸਮੇਤ। 13. ਸਮਾਨ ਉਠਾ ਕੇ, ਮਕਾਨ ਬਦਲ ਕੇ। 14. ਕਾਨਿਆਂ ਦਾ ਛੱਪਰ। 15. ਜੋਤਸ਼ੀ। 16. ਪੱਤਰੀ। 17. ਵੱਸੇਗਾ। 18. ਕਦੋਂ। 19. ਥੱਕੀ।

ਪਾਂਧੀ ਪੁੱਛਾਂ ਵਾਟੀ ਤਕਾਂ। ਸੜ ਸੜ ਭੁੱਜਾਂ ਭੁੱਜ ਭੁੱਜ ਪਕਾਂ।
ਟੁਰ ਟੁਰ ਭੁੱਜਾਂ ਭੱਜ ਭੱਜ ਥੱਕਾਂ। ਸੁੰਜ ਬਰ ਰੁਲਾਇਮ ਢੋਲ ਵੇ।
ਜੀੜਾਂ ਗ਼ਮਾਂ ਵਿਚ ਵੜ ਗਿਆ। ਭੁੱਖ ਉੜ ਗਿਆ ਸੁਖ ਲੁੜ ਗਿਆ।
ਦਰਿਆ ਗ਼ਜ਼ਬ ਦਾ ਚੜ੍ਹ ਗਿਆ। ਸੌ ਝੌਲ[1] ਲੱਖ ਲੱਖ ਛੋਲ[2] ਵੇ।
ਸਿਕ ਸਾਥ ਸਾਵਲ ਦੀ ਸਦਾ। ਦਰਦੋਂ ਨਾ ਥੀਉਮ ਦਿਲ ਜੁਦਾ।
ਸ਼ਾਲਾ ਪੁੰਨਲ ਮੇਲਮ ਖ਼ੁਦਾ। ਜਿੰਦੜੀ ਘੱਤਾਂ ਮੈਂ ਘੋਲ ਵੇ।
ਜ਼ਾਹਦ ਵੱਟਾ ਹੁਣ ਜੋਲ[3] ਵੇ। ਬਿਰਹੋਂ ਚਖੋਲਾਂ[4] ਬੋਲ ਵੇ।
ਪਤਰੀ ਪਰਮ ਦੀ ਖੋਲ ਵੇ। ਦਿੱਲੜੀ ਅਸਾਜੜੀ ਚੋਲ[5] ਵੇ।
ਡਖਾਂ ਨੇਂਹ ਅਨੋਖਾ ਰਾਜ਼ ਵੇ। ਤੱਤਾ ਸੋਜ਼ ਦੇ ਹੱਥ ਸਾਜ਼ ਵੇ।
ਮੁੱਠੀ ਧਾਂ[6] ਫ਼ਰੀਦ ਆਵਾਜ਼ ਵੇ। ਹੂ ਹੂ ਮਲਾਮਤ ਦੋਲ[7] ਵੇ।

## 204

ਚੂੜੇ ਬੀੜੇ ਕਿਢੇਂ ਪਾਂਵਾਂ ੜੀ ਪਾਂਵਾਂ। ਮੈਡਾ ਯਾਰ ਗਿਆ ਮਲ੍ਹੇਰ[8] ਤੇ।
ਡੇ ਕਰ ਕੂੜੀਆਂ ਆਸ ਉਮੀਦਾਂ। ਥੋਰੇ[9] ਚਾੜ੍ਹ ਡੁੱਖਾਵਾਂ ੜੀ ਡੁੱਖਾਵਾਂ।
ਹੈ ਡੁੱਖੜੇ ਦਿਲ ਦਿਲਗੀਰ ਤੇ।
ਗਏ ਬਰਬਾਦ ਲੱਖੋਂ ਲੱਖ ਵਾਅਦੇ। ਹੁਣ ਕਿਉਂ ਫਟਕੀ[10] ਖਾਵਾਂ ੜੀ ਖਾਵਾਂ।
ਖੋਟੇ ਤੋਂ[11] ਵੈਰੀ ਬੇ ਪੀਰ ਤੇ।
ਰਾਤ ਹਿਜਰ ਦੀ ਰੱਤੜੋਂ ਰੋਵਾਂ। ਰੱਤੜੀਆਂ ਮਰਚਾਂ ਲਾਵਾਂ ੜੀ ਲਾਂਵਾਂ।
ਤੱਤੀ ਸੌ ਮਨ ਹਿੱਕ ਹਿੱਕ ਚੀਰ[12] ਤੇ।
ਸਕਦੇ ਸਕਦੇ ਓਲ੍ਹੇ ਘੋਲ੍ਹੇ। ਵਾਰੀ ਵਾਰੀ ਜਾਵਾਂ ੜੀ ਜਾਵਾਂ।
ਮਿੱਠੀ ਕਾਸਦ[13] ਦੀ ਤਕਰੀਰ[14] ਤੇ।
ਯਾਰ ਨ ਆਵੇ ਕੁੱਝ ਨ ਭਾਵੇ। ਭੈਣੀਂ ਨੂੰ ਨਿੱਤ ਤਾਂਵਾਂ ੜੀ ਤਾਂਵਾਂ।
ਥੀਵਾਂ ਕਾਵੜ[15] ਮਾਂ ਪਿਉ ਵੀਰ ਤੇ।
ਖੇੜੀਂ ਭੈੜੀਂ ਦੇ ਹੱਥ ਆਈ। ਜੈਂ ਡੇਂਹ ਲੱਧੀਆਂ ਲਾਵਾਂ ੜੀ ਲਾਂਵਾਂ
ਡੋੜੀ ਤਰੇਉੜੀ[16] ਸਖ਼ਤੀ ਹੀਰ ਤੇ।

---

1. ਜੰਗਲ। 2. ਛੱਲਾਂ। 3. ਜੋੜ-ਮੇਲ। 4. ਮਿੱਠੀ ਗੱਲਬਾਤ। 5. ਹਿਲਾ ਦੇ। 6. ਫ਼ਰਿਆਦ ਕਰਾਂ। 7. ਢੋਲਾ। 8. ਪ੍ਰਦੇਸ। 9. ਅਹਿਸਾਨ। 10. ਧੋਖਾ। 11. ਤੇਰੇ ਵਰਗਾ। 12. ਜ਼ਖ਼ਮ। 13. ਸੁਨੇਹਾ ਲਿਆਉਣ ਵਾਲਾ। 14. ਸੁਨੇਹਾ। 15. ਰੁੱਸਾ। 16. ਦੁਗਣਾ, ਤਿੰਨ ਗੁਣਾਂ।

ਔਖੀਂ ਸੌਖੀ ਮੂਲ ਨ ਫਿਰਸਾਂ। ਕਿਉਂ ਨੇਂਹ ਫ਼ਰੀਦ ਲਜਾਂਵਾਂ ੜੀ ਲਜਾਂਵਾ।
ਮੁੱਠੀ ਕੁਲ ਕਮ ਰੱਖ ਤਕਦੀਰ ਤੇ।

## 205

ਦਰਦ ਪਏ ਵਲ ਪੇਟੇ[1]। ਡਿੱਤੜੇ ਯਾਰ ਰੰਝੇਟੇ।
ਮੈਂ ਬੈਠੀਂ ਗਈ ਉਮਰ ਨ ਆਏ। ਲਾਂਵੀਂ ਲਹਨ ਦੇ ਨੇਟੇ[2]।
ਹੱਥੜੀਂ ਪੈਰੀਂ ਗ਼ਮ ਦੇ ਗਾਨੇ। ਸਰ ਸੂਲਾਂ ਦੇ ਰੇਟੇ[3]।
ਸੰਗੀ ਸੁਰਤੀਂ[4] ਲਗੜੇ ਝੇੜੇ। ਸਕੜੀਂ[5] ਸੌਰਹੀਂ ਫੇਟੇ[6]।
ਸਾਂਵਲ ਆਵੇ ਆ ਗਲ ਲਾਵੇ। ਸਹਿਜੋਂ ਸੇਹਜੀਂ ਲੇਟੇ।
ਦਿੱਲੜੇ ਸੌ ਸੌ ਜ਼ਖ਼ਮ ਕਲੱਲੜੇ। ਸੀਨੇ ਸਖ਼ਤ ਚਪੇਟੇ[7]।
ਯਾਰ ਫ਼ਰੀਦ ਸੰਭਾਲਮ ਜੈਂਦੀਂ। ਰੱਬ ਡੁੱਖ ਡੁੱਖੜੇ ਮੇਟੇ।

## 206

ਦਿੱਲੜੀ ਦਰਦੋਂ ਟੋਟੇ ਟੋਟੇ। ਪੁਰਜ਼ੇ ਪੁਰਜ਼ੇ ਜ਼ੱਰੇ ਵੋ ਜ਼ੱਰੇ।
ਇਸ਼ਰੇ ਗ਼ਮਜ਼ੇ ਨਾਜ਼ ਨਹੋਰੇ। ਨਖ਼ਰੇ ਟੱਖ਼ਰੇ ਜ਼ੋਰੇ ਤੋਰੇ[8]।
ਖ਼ੂਨ ਕਰੇਂਦੇ ਜ਼ਰੇ ਵੋ ਜ਼ਰੇ।
ਆਪੇ ਅਪਣਾ ਸੋਹਾਂ[9] ਕੀਤੋ। ਆਪੇ ਅਪਨੀ ਜਾਤੇ ਨੀਤੋ[10]।
ਹੁਣ ਕਿਉਂ ਥੀਂਥੀਂ ਪਰੇ ਵੋ ਪਰੇ।
ਗੂੜ੍ਹੇ ਨੈਨ ਤੇ ਜ਼ੁਲਫ਼ਾਂ ਕਾਲੀਆਂ। ਸੋਹਣੀਆਂ ਰਮਜ਼ਾਂ ਮੋਹਣੀਆਂ ਚਾਲੀਆਂ।
ਜੈਂ ਬਿਨ ਮੂਲ ਨ ਸਰੇ ਵੋ ਸਰੇ।
ਪਲਪਲ ਤੀਰ ਨਿਗਾਹ ਦੇ ਫੱਲੜੇ। ਵਲਵਲ ਪੇਚ ਜ਼ੁਲਫ਼ ਦੇ ਵੱਲੜੇ।
ਬੇ ਵੱਸ ਕੇਂਵੀਂ ਕਰੇ ਵੋ ਕਰੇ।
ਮੂੰਝ ਮੁੰਝਾਰੀ[11] ਦਰਦ ਅੰਦੇਸ਼ੇ[12]। ਡੇਹਾਂ ਰਾਤ ਫ਼ਰੀਦ ਦੇ ਪੇਸ਼ੇ।
ਹਿਜਰੋਂ ਜ਼ਿੰਦੜੀ ਡਰੇ ਵੋ ਡਰੇ।

## 207

ਦਿੱਲੜੀ ਨਿਮਾਣੀ ਕੂੰ ਰੋਜ਼ ਮੁੰਝਾਰੀ[13]। ਛੱਡ ਗਿਆ ਢੋਲਾ ਯਾਰ ਆਜ਼ਾਰੀ।
ਇਸ਼ਕ ਨਹੀਂ ਕਈ ਭਾਹ ਗ਼ਜ਼ਬ ਦੀ। ਸੜਦੀ ਜਲਦੀ ਜਾਨ ਵਿਚਾਰੀ।

1. ਹਿੱਸੇ। 2. ਮੌਕਿਆਂ। 3. ਲਾੜੇ ਦਾ ਪਰਨਾ। 4. ਸਹੇਲੀਆਂ। 5 ਸਕੇ। 6. ਦੁਸਮਣੀ।
7. ਜ਼ਖ਼ਮ। 8. ਹੁਕਮ। 9. ਜਾਣੂ। 10. ਲੈ ਗਿਆ। 11. ਰੰਜ। 12. ਡਰ। 13. ਰੰਜ।

ਆਸ਼ਕ ਫਿਰਦੇ ਮਸਤ ਮਵਾਲੀ[1]। ਸਰ ਕੁਰਬਾਨ ਕਰਨ ਲਖ ਵਾਰੀ।
ਦਰਦ ਅੰਦੋਹ ਤੇ ਸੂਲ ਹਜ਼ਾਰਾਂ। ਲਾ ਕਰ ਯਾਰੀ ਯਾਰ ਵਿਸਾਰੀ।
ਸੈਦ[2] ਕਰੇਂਦੇ ਮੁਰਗ ਦਿਲੇਂਦੇ। ਨਾਜ਼ੋ ਅਦਾ ਹਿਨ ਬਾਜ਼ ਸ਼ਿਕਾਰੀ।
ਚਸ਼ਮਾਂ ਸ਼ੋਖ਼ ਬਹਾਦਰ ਜੰਗੀ। ਪਲਕਾਂ ਧਰਦੀਆਂ ਦਸਤ ਕਟਾਰੀ।
ਜਿੰਦ ਫ਼ਰੀਦ ਬਚੇ ਹੁਣ ਕੇਂਵੇਂ। ਨੈਨਾਂ ਖ਼ਦੰਗ[3] ਚਲਾਈ ਕਾਰੀ।

## 208

ਦਿਲੀਆਂ ਤੇ ਦੀਦਾਂ ਸੋਹਣਾ ਤੈਂਡੜੇ ਦੇਰੇ[4]। ਹਰਦਮ ਵੱਸੀਂ ਪੀਆਂ ਤੂੰ ਸਾਡੜੇ ਨੇੜੇ।
ਸੰਗੀਆਂ ਸੁਰਤੀਆਂ ਹਕ ਹਮਸਾਏ। ਗਿਲੜੇ ਕਰਨ ਵੇਖ ਵੇ[5]।
ਮਾਂ ਪਿਉ ਵੀਰਨ ਭੈਣ ਭਣੀਜੀਆਂ। ਜੁੜ ਜੁੜ ਲਾਂਵਿਨ ਝੇੜੇ।
ਜਗਤਾਂ[6] ਮਾਰਨ ਪੇਕੇ ਪਤਣੇ। ਹਾਸੇ ਕਰਨ ਸੋਰੀਜੇ।
ਉੱਠਦੀਂ ਬਹਿੰਦੀਂ ਟੁਰਦੀਂ ਫਿਰਦੀਂ। ਸੱਸ ਨਨਾਣ ਕਹੇੜੇ[7]।
ਚੂਚਕ ਚਾਕ ਤੈਡਾ ਤੂੰ ਮਾਲਕ। ਸਰ ਸਰ ਵਾਹ[8] ਦਾ ਵਾਰਸ।
ਮੰਝੀਆਂ ਤੈਡੀਆਂ ਝੋਕਾਂ ਤੈਡੀਆਂ। ਕੂੜੇ ਛੋੜ ਬਖੇੜੇ।
ਕੌਨ ਹੈ ਕਾਜ਼ੀ ਰਿਸ਼ਵਤ ਰਾਜੀ। ਕੌਨ ਸਿਆਲ ਦੇ ਖੇੜੇ।
ਬਾਝ ਖ਼ੁਦਾ ਦੇ ਝਗੜੇ ਝੇੜੇ। ਸਾਡੇ ਕੌਨ ਨਬੇੜੇ।
ਡੂੰ[9] ਡਹੇਂਦੇ ਨਾਹਕ ਦਾਵੇ। ਓੜਕ ਨਾਹਕ ਥੀਂਦੇ।
ਰਾਂਝਣ ਤੇ ਮੈਂ ਹੱਸ ਰੱਸ ਵੱਸੂੰ। ਸੜ ਸੜ ਮਰਸਨ ਖੇੜੇ।
ਜੋ ਜੋ ਲੇਖ ਮੱਥੇ ਦੇ ਆਹੇ। ਆਖ਼ਰ ਵਹਾ ਮਿਲਿਉਸੇ।
ਜਿੰਦੜੀ ਛੁੱਟਣ ਫ਼ਰੀਦ ਹੈ ਮੁਸ਼ਕਲ। ਵੇੜਿਆਂ[10] ਇਸ਼ਕ ਅਵੈੜੇ।

## 209

ਦਿਲੇ ਦਾਰਮ ਬਸੇ ਆਵਾਰਾ ਤਥੇ ਵਹਸ਼ਤ ਆਰਾਏ।
ਬਿਰਹੋਂ[11] ਬਾਰੇ ਬਰੋਚਲ ਦੇ ਬੀਆਬਾਂ ਦਸ਼ਤ ਰੁਲਵਾਏ।
ਕੇਹਾਂ ਗ਼ਮ ਦੀਆਂ ਬਾਤੀਂ ਡੁੱਖੀਂ ਹੈ ਦਿਲ ਡੇਹਾਂ ਰਾਤੀਂ।
ਖ਼ੁਦਾ ਰਾ ਹਾਲੇ ਜ਼ਾਰਮ ਬੀਂ ਕਿ ਬੇ ਦਸਤੋਮ ਵ ਬੇ ਪਾਏ।
ਬਮਾ ਤਾਲਿਆ[12] ਸ਼ੁਦਾ ਪੁਰ ਕੀ[13] ਨਜ਼ਾਰਮ[14] ਬੇ ਦਿਲੋ ਗ਼ਮਗੀਂ।

---

1. ਬੇਪ੍ਰਵਾਹ। 2. ਸ਼ਿਕਾਰ। 3. ਤੀਰ। 4. ਡੇਰੇ, ਰਹਿਣ ਦੀ ਥਾਂ। 5. ਮਲਾਮਤ। 6. ਮਿਹਣੇ। 7. ਛੇੜ ਛਾੜ। 8. ਸਿਰ ਤੇ ਜਾਨ ਦਾ ਮਾਲਕ। 9. ਦੋ। 10. ਲਪੇਟਿਆ। 11. ਇਸ਼ਕ। 12. ਸਤਾਰਾ। 13. ਦੁਸ਼ਮਣੀ, ਬਰਖ਼ਿਲਾਫ਼। 14. ਜ਼ਾਰੋ-ਜ਼ਾਰ।

ਨ ਪੈਂਦਾ ਯਾਰ ਹੈ ਝਾਤੀ ਅਜਣ[1] ਡੁੱਖੜੇ ਨ ਪਾਦਾਏ।
ਸਜਨ ਵਸ ਰਸ ਡਖਾਂਇਮ ਚਸ[2] ਸੁਰੀਝੀਂ ਪੇਕੜੀਂ ਬਸ ਬਸ।
ਦਿਲ ਦੀਵਾਨਾ ਬਾਹਰ ਕਸ ਨ ਦਾਰਦ ਹੇਚ ਪਰਵਾਏ।
ਹਮੇਸ਼ਾ ਮੂੰਝ[3] ਵਾਧੀ ਹੈ ਸੁੰਜੀ[4] ਸਖ਼ਤੀ ਜ਼ਿਆਦੀ ਹੈ।
ਸਦਾ ਸੂਲਾਂ ਦੀ ਸ਼ਾਦੀ[5] ਹੈ ਮੈਂ ਅਪਨੇ ਬਖ਼ਤ ਅਜ਼ਮਾਏ।
ਡੇਹਾਂ ਡੋੜੀ ਖ਼ਰਾਬੀ ਹੈ ਕਲਕ[6] ਹੈ ਇਜ਼ਤਰਾਬੀ ਹੈ।
ਨਮਾਸ਼ਾਂ[7] ਜੀ ਅਜ਼ਾਬੀ ਹੈ ਨ ਆਪ ਆਏ ਨ ਬੁਲਵਾਏ।
ਜੇ ਇਸ਼ਕ ਆਰਜ਼[8] ਰੰਗੀਂ ਚੂ ਲਾਲਾ ਦਾਗ਼ਹਾ ਦੇਰੀਨ।
ਕੀਤੀਆਂ ਹਨ ਦਿਲ ਅੰਦਰ ਜਾਹੀਂ ਕਡੀਂ ਰੱਬ ਯਾਰ ਮਲਵਾਏ।
ਬਗ਼ੈਰ ਅਜ਼ ਮਨ[9] ਕਿਰਾ[10] ਸ਼ਾਇਦ ਫ਼ਰੀਦ ਈਂ ਮਰਮਰਾ[11] ਬਾਇਦ।
ਡੁੱਖੇ ਪੈਂਡੇ ਤੇ ਡੁੱਖ ਬੇਹਦ ਮਮੀਂ ਰਾਖਸ ਤੇ ਰਿੱਛ ਸਾਏ[12]।

## 210

ਦਿਲ ਦਮ ਦਮ ਦਰਦੋਂ ਮਾਂਦੀ ਹੈ। ਸਿਕ ਡਿੱਠੜੀਂ ਬਾਝ ਨ ਲਹਿੰਦੀ ਹੈ।
ਹਿਜਰ ਦੀਆਂ ਗੁਜ਼ਰੀਆਂ ਡੁੱਖੀਆਂ ਰਾਤੀਂ। ਮਾਂ ਪਿਉ ਖ਼੍ਵੇਸ਼[13] ਨ ਪੁੱਛਦੀਂ ਬਾਤੀਂ।
ਸੇਂਗੀਆਂ ਸੁਰਤੀਆਂ ਲਹਿਨ ਨ ਤਾਤੀਂ[14]। ਮੁੱਠੜੀ[15] ਪਈ ਤੜਫਾਂਦੀ ਹੈ।
ਚਾਕ[16] ਮਹੀਂਦਾ ਮਨ ਨੂੰ ਭਾਨੜਾਂ[17]। ਭੁਲ ਗਿਆ ਸਾਰਾ ਰਾਜ਼ ਬਬਾਂਨੜਾਂ[18]।
ਘੋਲਾਂ[19] ਸੇਜ ਤੇ ਤੋਲ ਵਹਾਨੜਾਂ। ਬੇਟ ਦੀ ਰੀਤ ਸੁਹਾਂਦੀ ਹੈ।
ਰਾਂਝਨ ਜੋਗੀ ਮੇਰਾ ਮੀਤਾ[20]। ਦਿਲ ਨੂੰ ਜਿਸ ਨੇ ਜਾਦੂ ਕੀਤਾ।
ਇਸ਼ਕ ਤਹੀਂਦਾ[21] ਲੂੰ ਲੂੰ ਸੀਤਾ। ਰਗ ਰਗ ਮੂਲ ਨ ਵਾਂਦੀ[22] ਹੈ।
ਭਾਣਾ[23] ਯਾਰ ਦਾ ਮਨ ਮਾਨੜਾਂ। ਸਾੜਾਂ ਝੰਗ ਤੇ ਸ਼ਹਿਰ ਮਘਿਆਨੜਾਂ।
ਪਾ ਮਸਕੀਨੀ ਸਟੱਸਾਂ ਮਾਨੜਾਂ[24]। ਜ਼ਿੰਦੜੀ ਝੋਕ ਗ਼ਮਾਂ ਦੀ ਹੈ।
ਗੁਜ਼ਰਿਆ ਵੇਲ੍ਹਾ ਹੱਸਣ ਖਿਲਣ ਦਾ। ਆਇਆ ਵਕਤ ਫ਼ਰੀਦ ਚਲਣ ਦਾ।
ਔਖਾ ਪੈਂਡਾ ਦੋਸਤ ਮਿਲਣ ਦਾ। ਜਾਨ ਲਬਾਂ ਤੇ ਆਂਦੀ ਹੈ।

---

1. ਹਾਲੀ ਤਕ ਸਾਡੇ ਦੁੱਖ ਖ਼ਤਮ ਨਹੀਂ ਹੋਏ। 2. ਲੱਜ਼ਤ, ਸਵਾਦ। 3. ਉਦਾਸੀ। 4. ਇਕੱਲਾਪਣ। 5. ਖ਼ੁਸ਼ੀ। 6. ਰੰਜ। 7. ਆਥਣ ਵੇਲਾ, ਸ਼ਾਮ। 8. ਚਿਹਰਾ। 9 ਮੇਰੇ। 10. ਕਿਸ ਦੇ। 11. ਖ਼ਾਸ ਕਰ ਮੇਰੇ ਲਈ। 12. ਜਿਨ ਭੂਤ। 13. ਰਿਸ਼ਤੇਦਾਰ। 14. ਖ਼ਬਰ। 15. ਬਦਕਿਸਮਤ। 16. ਵਾਗੀ। 17. ਚੰਗਾ ਲੱਗਿਆ। 18. ਮਾਪਿਆਂ ਦਾ ਰਾਜ। 19. ਕੁਰਬਾਨ ਕਰਾਂ। 20. ਦੋਸਤ। 21. ਤਿਸ ਦਾ। 22. ਖ਼ਾਲੀ। 23. ਪਸ਼ੂ ਘਰ। 24. ਗ਼ਰੂਰ, ਹੰਕਾਰ।

## 211

ਦਮ ਮਸਤ ਕਲੰਦਰ ਮਸਤ ਕਲੰਦਰ। ਮਸਤ ਵ ਮਸਤ ਅਲਸਤੀ।
ਨਫ਼ਸ ਮੁਕੱਦਸ ਅਹਿਲ ਸ਼ਆਦਤ[1]। ਇਲਮ ਅਮਲ ਵਿਚ ਰਖਨ ਸਆਦਤ[2]।
ਛਡ ਕਰ ਵਿਰਦ[3] ਤੇ ਜ਼ੁਹਦ[4] ਇਬਾਦਤ। ਨਿੱਤ ਕਰਦੇ ਵਿਰਦ[3] ਪਰਸਤੀ।
ਸਾਫ਼ ਮੱਬਰਾ[5] ਗ਼ੈਰ ਖ਼ਿਆਲੋਂ। ਪਾਕ ਅਯਾਲੋਂ[6] ਆਲੋਂ ਮਾਲੋਂ।
ਰਾਸਖ[7] ਵਜਦੋਂ[8] ਜ਼ੌਕੋ[9] ਹਾਲੋਂ[10]। ਵਹ ਵਹ ਮਸਤੀਂਦੀ ਮਸਤੀ।
ਅਜ਼ਲ[11] ਅਬਦ[12] ਤਕ ਜਾਨਣ ਵਾਕਫ਼। ਲਾਨਤ ਰਹਿਮਤ ਸਮਝਨ ਆਰਫ਼[13]।
ਬੂਝਨ ਮਕਾਸਫ਼[14] ਮਹਿਜ਼ ਮਰਾਦਫ਼[15]। ਕਿਆ ਬਾਲਾਈ ਕਿਆ ਪਸਤੀ[16]।
ਜੇ ਤੂੰ ਚਾਹੇਂ ਕੁਰਬ ਹਕੀਕੀ[17]। ਵਿਰਸਾ ਅਲਵੀ[18] ਤੇ ਸਦੀਕੀ[18]।
ਰੀਤ ਜੁਨੇਦੀ[18] ਰਸਮ ਸ਼ਕੀਕੀ[18]। ਭੱਟ ਹਸਤੀ ਵੱਟ ਹਸਤੀ।
ਸੱਟ ਸੁਹਬਤ[19] ਰਖ ਖਲਵਤ[20] ਅਜ਼ਲਤ। ਮੌਤ ਇਰਾਦੀ[21] ਤੂੰ ਪਾ ਨਜ਼ਹਤ[22]।
ਜੇ ਸਰ ਡੇਂਸੀਂ ਹਈ ਬੇ ਸ਼ੁਬਹਤ[23]। ਅਥ ਸੌਦਾ ਦਸਤ ਬਦਸਤੀ।
ਸੋਜ਼ ਪਰੀਤਾ ਹਾਲ ਫ਼ਰੀਦੀ। ਮਜ਼ਹਬ ਮਿੱਲਤ ਹਿਸ ਤੌਹੀਦੀ[24]।
ਮੈਲ ਕੁਚੈਲਾ ਸ਼ਕਲ ਜਰੀਦੀ[25]। ਖ਼ੁਸ਼ ਵੱਸਦਾ ਪਰਮ ਦੀ ਵਸਤੀ।

## 212

ਦਿਨ ਰੈਨ ਦਿਲ ਹੈਰਾਨ ਹੈ। ਆਸਾਇਸ਼[26] ਨ ਪਾਇਮ ਹਿੱਕ ਘੜੀ।
ਸਰ ਟੁੱਕੜੇ ਟੁੱਕੜੇ ਹੋ ਗਿਆ। ਤਨ ਮਨ ਜਲਿਆ ਲੂੰ ਲੂੰ ਸੜੀ।
ਦਰਿਆ ਬਿਰਹੋਂ ਦਾ ਤਾਰ[27] ਹੈ। ਹਰ ਮੌਜ ਆਦਮ ਖ਼੍ਵਾਰ ਹੈ।
ਨ ਪਾਰ ਨਾ ਉਰਵਾਰ ਹੈ। ਔਖੀ ਅੜਾਹੀਂ[28] ਆ ਅੜੀ।
ਏਹਾ ਹੈ ਹਕੀਕਤ ਹਾਲ ਦੀ। ਸਾਰੀ ਉੱਮਰ ਰਹੀ ਭਾਲਦੀ।
ਕਈ ਕਲ[29] ਨ ਪਈ ਮਹੀਂਵਾਲ ਦੀ। ਬੇਵੱਸ ਤੱਤੀ ਲਹਿਰੀਂ ਲੜੀ।

---

1. ਨੇਕੀ। 2. ਸਰਦਾਰੀ। 3. ਰੱਬ ਦਾ ਪਿਆਰ। 4. ਪਰਹੇਜ਼ਗਾਰੀ। 5. ਪਾਕ, ਆਜ਼ਾਦ, ਬਰੀ। 6. ਔਲਾਦ। 7. ਮਜ਼ਬੂਤ। 8. ਮਸਤੀ, ਬੇਖ਼ੁਦੀ। 9. ਸ਼ੌਕ, ਖ਼ੁਸ਼ੀ। 10. ਮਸਤੀ। 11. ਉਹ ਜ਼ਮਾਨਾ ਜਿਸ ਦਾ ਸ਼ੁਰੂ ਨਾ ਹੋਵੇ। 12. ਆਖ਼ਰ। 13. ਸਿਆਣੇ। 14. ਗੁੱਝੀਆਂ ਰਮਜ਼ਾਂ। 15. ਇਕ ਮਤਲਬ ਵਾਲੇ। 16. ਨਿਵਾਣ। 17. ਪਰਮਾਤਮਾ ਦੇ ਨੇੜੇ ਹੋਣਾ। 18. ਪੈਗ਼ੰਬਰਾਂ ਦੇ ਨਾਂ। 19. ਮੇਲ ਜੋਲ। 20. ਇਕੱਲਾ। 21. ਆਪ ਸਹੇੜੀ ਮੌਤ। 22. ਪਾਕੀਜ਼ਗੀ। 23. ਸ਼ੱਕ। 24. ਰੱਬੀ ਏਕਤਾ। 25. ਇਕੱਲੇ ਰਹਿਣ ਵਾਲਾ। 26. ਆਰਾਮ। 27. ਚੜ੍ਹਿਆ ਹੋਇਆ। 28. ਤਕਲੀਫ਼ਾਂ, ਮੁਸ਼ਕਲਾਂ। 29. ਖ਼ਬਰ।

ਸਾਥੀ ਪੁੱਨਲ ਛੱਡ ਗਿਉਂ ਪਰੇ। ਜੈਂ ਬਾਝ ਹਿਕ ਪਲ ਨ ਸਰੇ।
ਫਿਰ ਫਿਰ ਡੂੰਗਰ ਘਾਟੀਆਂ ਦੱਰੇ[1]। ਸਿਕ ਸਾਥ ਵੰਜ ਭੋਇ ਵਿਚ ਵੜੀ।
ਹੁਣ ਇਸ਼ਕ ਆਦਲ ਮੂੰ[2] ਪਿਆ। ਹੋਸ਼ੋ ਹੁਨਰ ਜ਼ਾਇਆ ਥਿਆ।
ਸਬ ਮਹਵ ਮਨਸੀ[3] ਹੋ ਗਿਆ। ਜੋ ਕੁੱਝ ਸਿਖੀ ਜੋ ਕੁਝ ਪੜ੍ਹੀ।
ਬਈ ਦਿਲ ਫ਼ਰੀਦ ਆਗਾਹ[4] ਹੈ। ਹਰ ਜਾ ਜਲੂਸੇ ਸ਼ਾਹ ਹੈ।
ਬਾਦਲ ਮੂੰ ਜ਼ਾਹਰ ਮਾਹ ਹੈ। ਜਬ ਝੱੜ ਗਈ ਮਨ ਕੀ ਝੜੀ।

## 213

ਦਿਲ ਨੂੰ ਮਾਰ ਮੁੰਝਾਇਮ[5]। ਨਿੱਤ ਦੇ ਦਰਦ ਅੰਦੇਸ਼ੇ।
ਵਸ ਨੇੜੇ ਚਾਕ ਮਹੀਂਦਾ। ਤੌਂ ਬਾਝ ਏ ਹਾਲ ਸੁੰਜੀਦਾ।
ਜ਼ਖ਼ਮੀ ਸੀਨੇ ਚਿਕਦੇ[6] ਰੇਸ਼ੇ[7]।
ਡੁੱਖ ਡੁਹੇਲੀਆਂ[8] ਡੋੜ ਡੁੜਾਪੇ[9]। ਸੈ ਸਾੜੇ ਲੱਖ ਸੂਲ ਸੜਾਪੇ।
ਵੈਣ ਸਿਆਪੇ ਸਾਡੇ ਪੇਸ਼ੇ।
ਏ ਗਮਜ਼ੇ ਨਾਜ਼ ਨਿਹੋਰੇ। ਏ ਇਸ਼ਵੇ ਜ਼ੋਰੇਂ ਤੇਰੇ[10]।
ਸਰ ਸਾਂਗਾਂ[11] ਤਨ ਮਨ ਤੇਸ਼ੇ।
ਬੱਠ ਬਿਰਹੋਂ ਬਰਾਬਰ[12] ਵੈਰੀ। ਚਾ ਕੀਤੁਸ[13] ਕੋਲੇ ਕੀਰੀ।
ਜ਼ੁਲਮੀਂ ਮਜ਼ਹਬ ਕਾਫ਼ ਕੇਸ਼ੇ।
ਕਿਆ ਧਾਂ ਫ਼ਰੀਦ ਸੁਨਾਵਾਂ। ਕਿਆ ਰੋ ਰੋ ਜਗਤ ਰੋਆਵਾਂ।
ਮਸਤਕ ਲਿੱਖੜੀ ਆਈ ਪੇਸ਼ੇ।

## 214

ਡਿੱਠਾ ਇਸ਼ਕ ਅਯਾਂ ਤਾ ਬਾਜ਼ਾਰ ਗਲੀ। ਸਭੋ ਰਮਜ਼ ਖ਼ਫ਼ੀ[14] ਹੁਣ ਥੀਵਮ ਜੱਲੀ[15]।
ਸਭ ਜਲਵਾ ਨੂਰ ਜ਼ਹੂਰ ਡਿੱਸੇ। ਯਾ ਐਮਨ[16] ਤੇ ਯਾ ਤੂਰ[17] ਡਿੱਸੇ।
ਗਈ ਗ਼ੀਬਤ[18] ਐਨ ਹਜ਼ੂਰ ਡਿੱਸੇ। ਦਿਲ ਵੰਜ ਦਿਲਬਰ ਦੇ ਸਾਥ ਰਲੀ।
ਹੈ ਕਸ਼ਫ਼ ਕਮਾਲ ਦੀ ਬਾਤ ਅਜਬ। ਹੈ ਵਜਦ ਤੇ ਹਾਲ ਦੀ ਘਾਤ ਅਜਬ।

---

1. ਦੋ ਪਹਾੜਾਂ ਦੇ ਵਿਚਕਾਰ ਰਸਤਾ। 2. ਵਿਦ। 3. ਭੁੱਲ ਗਿਆ। 4. ਬਾਖ਼ਬਰ। 5. ਘਬਰਾ ਦਿੱਤਾ। 6. ਵਹਿੰਦੇ, ਟਪਕਦੇ। 7. ਤਾਰਾਂ, ਧਾਗੇ। 8. ਦੁੱਖ ਉਠਾਉਣ ਵਾਲੀਆਂ। 9. ਤਾਅਨੇ। 10. ਹੁਕਮ। 11. ਨੇਜ਼ੇ। 12. ਲਗਾਤਾਰ। 13. ਆਦਤ। 14. ਲੁਕੀ ਹੋਈ। 15. ਜ਼ਾਹਰ। 16. ਇਕ ਵਾਦੀ ਦਾ ਨਾਂ। 17. ਇਕ ਪਹਾੜ ਦਾ ਨਾਂ। 18. ਪਾਠ ਪੂਜਾ ਕਰਨ ਦੇ ਸਿਲਸਿਲੇ ਵਿਚ ਜਿਹੜੀਆਂ ਮਨ ਦੀਆਂ ਅਵੱਸਥਾਵਾਂ।

ਹੈ ਵਸਲ ਵਸਾਲ ਦੀ ਰਾਤ ਅਜਬ। ਮੁੱਠੀ ਗ਼ੈਰ ਦੀ ਜ਼ਾਤ ਸਿਫ਼ਾਤ ਜਲੀ।
ਕਡੀਂ ਤੈਰ[1] ਅਰੂਜ਼ ਦਾ ਹਾਲ ਬਣੇ। ਕਡੀਂ ਸੈਰ ਨਜ਼ੂਲ[2] ਦੀ ਚਾਲ ਬਣੇ।
ਜੋ ਹਿਜਰ ਹੈ ਐਨ ਵਸਾਲ ਬਣੇ। ਸਾਰੇ ਸੂਲ ਸੜੇ ਸਾਰੀ ਮੂੰਝ ਟਲੀ।
ਜਲ ਖ਼ਾਕ ਤੇ ਖੋਟ-ਖਪੋਟ ਗ਼ੁਮਾਂ। ਗੁਮ ਹੋ ਗਿਆ ਗ਼ੈਰ ਦਾ ਨਾਮ ਨਿਸ਼ਾਨ।
ਥਿਆ ਨੂਰ ਵਜੂਦ ਸਰੂਦ[3] ਅਯਾਂ। ਘਰ ਬਾਰ ਗਲੀ ਬਾਜ਼ਾਰ ਮਿਲੀ।
ਜਬਾਂ ਭਾਲ ਡੇਖਾਂ ਤਥੇ ਰਾਜ਼ ਡਿਸੇ। ਸਭ ਹੁਸਨ ਤੇ ਨਾਜ਼ ਨਵਾਜ਼ ਡਿੱਸੇ।
ਸਭ ਸੋਜ਼ ਫ਼ਰੀਦ ਨੂੰ ਸਾਜ਼ ਡਿੱਸੇ। ਹਮਾ ਓਸਤ ਸੁਝਾਈ ਰੀਤ ਭਲੀ।

## 215

ਭੁੱਖ ਸੀਨੇ ਤੇ ਮੂੰਗ ਡਾਲੇ[4] ਸਿੱਕ ਤੱਡੀ ਤੱਡੀ ਤੇਲ ਡਖਾਲੇ[5]।
ਗ਼ਮ ਦਰਦ ਅਲਮ ਬਦ ਨੀਤੇ। ਪਏ ਸਾਜ਼ਨ ਸੋਜ਼ ਪਲੀਤੇ।
ਥਏ ਮੈਂ ਮੁਠੜੀ ਦੇ ਕੀਤੇ। ਸਬ ਰਾਣੀ ਖਾਂ ਦੇ ਸਾਲੇ।
ਕਈ ਡੇਂਹ ਨਾਂ ਰਲ ਗੁਜ਼ਰਿਉ ਨੇ। ਸਾਰੀ ਆਸ ਉਮੀਦ ਵੰਜਿਉਂ ਨੇ।
ਹੈ ਖ਼ਬਰ ਨਹੀਂ ਕਿਆ ਥਿਉ ਨੇ। ਥਏ ਪੇਚੀਂ[6] ਕੇਚ ਉਬਾਹਲੇ[7]।
ਹਮ ਸੰਗਤੀ ਸਾਰੇ ਖੋਟੇ। ਖਚ ਬਾਜ਼ ਉਪੱਠੜੇ ਡੋਟੇ[8]।
ਰਲ ਮਿਲ ਬੇ ਦਰਦ ਕਲੋਟੇ[9]। ਪਏ ਕਰਨ ਖ਼ਿਲਾਂ ਹਾਂ ਕਾਲੇ[10]।
ਤੱਤੀ ਸੋਜ਼[11] ਅੰਦੋਹ[12] ਵਚਾਲੇ। ਸੈ ਵਾਕੇ ਫ਼ਾਕੇ ਘਾਲੇ।
ਨਿੱਤ ਰੋਹ ਪੱਥਰ ਪੜਤਾਲੇ। ਹੱਥੀਂ ਲਵਾਂ ਪੈਰੀਂ ਛਾਲੇ।
ਕਰ ਸਬਰ ਫ਼ਰੀਦ ਨਿਭੇਸਾਂ। ਪਈ ਸੂਲੀ ਸਾਂਗ[13] ਜਲੇਸਾਂ।
ਦਮ ਜੈਂਦੀ ਤਈ ਪੁਕਰੇਸਾਂ[14]। ਮਤਾਂ ਕਾਦਰ ਸਖ਼ਤੀ ਟਾਲੇ।

## 216

ਡੁੱਖੀ ਦਿੱਲੜੀ ਦਰਦੀਂ ਮਾਰੀ। ਹਰ ਵੇਲ੍ਹੇ ਆਜ਼ਾਰੀ।
ਸੋਜ਼ ਅੰਦਰ ਵਿਚ ਸੂਲ ਜਿਗਰ ਵਿਚ। ਆਇਮ ਬਰੋਚ ਰੋਹ[15] ਡੂੰਗਰ[16] ਵਿਚ।
ਸਖ਼ਤ ਸਫ਼ਰ ਵਿਚ ਜ਼ੁਲਮ ਕਹਿਰ ਵਿਚ। ਹੋਤ ਨ ਕੀਤਮ ਕਾਰੀ।
ਦਾਰ ਮਦਾਰਾਂ ਸੁੰਜੜੀਆਂ ਬਾਰਾਂ। ਪਰਬਤ ਧਾਰਾਂ ਗ਼ਮ ਦੀਆਂ ਮਾਰਾਂ।

---

1. ਉੱਡਣਾ। 2. ਉਤਰਨਾ (ਦੁਨੀਆਂ ਦੀ ਸੈਰ)। 3. ਜ਼ਾਹਰ। 4. ਮੂੰਗ ਦਲਣਾ। 5. ਦੁੱਖ ਦੇਣੇ। 6. ਚਾਲਾਕ, ਫ਼ਰੇਬੀ। 7. ਜਲਦਬਾਜ਼। 8. ਆਵਾਰਾ, ਬੁਰੀਆਂ ਆਦਤਾਂ ਵਾਲੇ। 9. ਜੁੱਸੇ। 10. ਕਾਲੇ ਦਿਨ। 11. ਤਪਸ਼। 12. ਫ਼ਿਕਰ। 13. ਨਾਲ। 14. ਪੁਕਾਰਾਂਗੀ। 15. ਰੋਹੀ। 16. ਪਹਾੜਾਂ ਤੇ ਟਿੱਲਿਆਂ ਦੇ ਵਿਚਕਾਰ।

ਪਰਮ ਪੁਕਾਰਾਂ ਜਿੰਦੜੀ ਵਾਰਾਂ। ਯਾਰ ਵਿਸਾਰੀ ਯਾਰੀ।
ਸ਼ਾਨ ਸ਼ਰਮ ਗਿਆ ਭੀਮ ਭਰਮ ਗਿਆ। ਦੀਨ ਜਰਮ[1] ਗਿਆ ਦੈਰ ਧਰਮ ਗਿਆ।
ਲੁਤਫ਼ ਕਰਮ ਗਿਆ ਨੇਕ ਰਹਿਮ ਗਿਆ। ਲਗੜੀ ਸ਼ਹਿਰ ਖ਼੍ਵਾਰੀ।
ਔਖੀਆਂ ਘਾਟੀਆਂ ਲੱਖ ਲੱਖ ਘਾਟੇ। ਖੁੜਬਣ[2] ਭਾਟੇ ਸਹੰਸ ਗਪਾਟੇ[3]।
ਤੱਤੜੀ ਵਾਲੀ[4] ਡੁੱਖੜੇ ਘਾਟੇ। ਕਰ ਕਰ ਪੀਤ ਪਿਆਰੀ।
ਨੇਂਹ ਨਿਭਾਇਆ ਰੋਜ਼ ਸਿਵਾਇਆ। ਪੌਰ[5] ਪਰਾਇਆ ਮੁਫ਼ਤ ਅਜ਼ਾਇਆ।
ਦੀਦ ਮੁਸਾਇਆ[6] ਜ਼ੁਲਫ਼ ਅੜਾਇਆ। ਘੱਤ ਘੱਤ ਪੇਚ ਦੀ ਗਾਰੀ[7]।
ਸਾੜਿਨ ਛਾਤੀ ਮਾਰਨ ਕਾਤੀ। ਸੋਜ਼ ਹੈ ਸਾਥੀ ਰੋਗ ਹੈ ਭਾਤੀ।
ਹਿਜਰ ਦੀ ਝਾਤੀ ਖਿਸਮ[8] ਹਯਾਤੀ[9]। ਪਲ ਪਲ ਮੌਤ ਤਿਆਰੀ।
ਦਰਦ ਫ਼ਰੀਦ ਜਦੀਦ[10] ਜਦੀਦੇ। ਈਦ ਬਈਦੇ ਬਖ਼ਤ ਅਨੀਦੇ[11]।
ਸ਼ੌਕ ਸ਼ਦੀਦੇ ਮੂੰਝ ਮਜ਼ੀਦੇ। ਬਾਰ ਬਿਰਹੋਂ ਸਰ ਬਾਰੀ।

## 217

ਡੇਂਹ ਰਾਤੀਂ ਇਸ਼ਕ ਸਤਾਵੇ। ਜ਼ਰ ਘਰ ਵਰ ਰੋਗ ਵਧਾਵੇ।
ਥਲ ਰੇਖਾਂ[12] ਝਰ[13] ਬਰ ਦੇਰੇ। ਹਰ ਭਿੱਟ ਭਿੱਟ[14] ਨਾਲ ਬਸੇਰੇ।
ਸਰ ਸੂਲਾ ਛਕਦੇ[15] ਸਿਹਰੇ। ਗਲ ਹਿਜਰ ਦਾ ਹਾਰ ਸਹਾਵੇ।
ਦਿਲ ਲੁੱਟ ਗਿਆ ਜੋਗੀ ਰਾਵਲ। ਸੈ ਪੂਰ ਡੁਖਾਂਦੇ ਪਲ ਪਲ।
ਹਰ ਵਕਤ ਕਹਾਂ ਹੱਥ ਮਲ ਮਲ। ਮੁੱਠਾਂ ਨੇੜਾ[16] ਕੋਈ ਨ ਲਾਵੇ।
ਰੋਹ ਕੋਝੇ ਕਾਲੀਆਂ ਧਾਰਾਂ[17]। ਪੌਂ ਚੁਭਨ ਬਬੂਲ ਹਜ਼ਾਰਾਂ।
ਸਰ ਕਹਿਰ ਕਲੂਰ ਦੀਆਂ ਮਾਰਾਂ। ਡੁੱਖ ਹਰ ਵੇਲ੍ਹੇ ਤਨ ਤਾਵੇ।
ਦਿਲ ਦੂਦ[18] ਗ਼ਮਾਂ ਦੇ ਦੁੱਖ ਦੇ। ਜੀ ਹਰ ਵੇਲ੍ਹੇ ਪਿਆ ਜੁਖਦੇ।
ਗਏ ਗੁਜ਼ਰ ਡਿਹਾੜੇ ਸੁਖ ਦੇ। ਮੋਈ ਜ਼ਿੰਦਗੀ ਸੋਜ਼ ਨਿਭਾਵੇ।
ਹੈ ਦਰਦ ਅਵੱਲੜਾ ਪੁੱਠੜਾ। ਕਿਉਂ ਪੇਸ਼ ਪਿਉਮ ਏ ਕੁੱਠੜਾ।
ਕੁਝ ਘਟੇ ਨ ਗਾਟੇ[19] ਤਰੁੱਟੜਾ[20]। ਹੱਥੋਂ ਮਰਹਮ ਜ਼ਖ਼ਮ ਫਟਾਵੇ।

---

1. ਜਨਮ। 2. ਰੇਤ ਦੇ ਟਿੱਲੇ ਜਿਨ੍ਹਾਂ ਵਿਚ ਪੈਰ ਖੁੱਭ ਜਾਣ। 3. ਚੱਕਰ। 4. ਗੀਤ। 5. ਫ਼ਿਕਰ। 6. ਮੋਹ ਲਿਆ। 7. ਜਾਨਵਰਾਂ ਨੂੰ ਫਸਾਉਣ ਦਾ ਇਕ ਯੰਤਰ। 8. ਖੋਹ ਲੈਂਦੀ ਹੈ। 9. ਜੀਵਨ, ਜ਼ਿੰਦਗੀ। 10. ਨਵਾਂ। 11. ਦੁਸ਼ਮਣੀ। 12. ਉਹ ਜ਼ਮੀਨ ਜਿਹੜੀ ਪਾਣੀ ਨਾਲ ਖ਼ਰਾਬ ਹੋ ਗਈ ਹੋਵੇ। 13. ਘਣਾ ਜੰਗਲ। 14. ਰੇਤ ਦੇ ਉੱਚੇ ਟਿੱਬੇ। 15. ਸੁਹਣੇ ਲੱਗਦੇ। 16. ਇਸ਼ਕ। 17. ਪਹਾੜੀ ਰਸਤੇ ਜਿਹੜੇ ਦੂਰ ਤੋਂ ਕਾਲੀਆਂ ਧਾਰਾਂ ਲੱਗਦੀਆਂ ਹਨ। 18. ਧੂੰਆਂ। 19. ਗਰਦਨ। 20. ਗਾਲ੍ਹ ਹੈ, ਮਰਨ ਜੋਗਾ।

ਜਿਨ ਰਾਖਸ ਮੁੰਜੜੀਆਂ ਜਾਹੀਂ। ਰਿੱਛ ਬਾਂਦਰ ਬੂਜ਼[1] ਬਲਾਈਂ।
ਥੀਏ ਸਾਥੀ ਸੰਜ ਸਬਾਹੀਂ। ਮੁੱਠੀ ਔਖੀ ਉਮਰ ਵਿਹਾਵੇ।
ਆਏ ਪੇਸ਼ ਫ਼ਰੀਦ ਗਪਾਟੇ[2]। ਅੰਗ ਤਰੁੱਟਨ ਤੇ ਸਰ ਫਾਟੇ।
ਲੱਖ ਰੋੜਾਂ[3] ਸਹੰਸ ਚਕਾਟੇ[3]। ਤੱਤੀ ਬੇਵਸ ਥੀਂ ਕੁਰਲਾਵੇ।

## 218

ਰਾਂਝਣ ਅੰਗ[4] ਲਗਾਇਆ ਹੈ। ਸਬ ਗ਼ੈਰ ਦਾ ਵਹਿਮ ਭੁਲਾਇਆ ਹੈ।
ਰਾਂਝਣ ਮੇਰਾ ਨੂਰ ਇਲਾਹੀ। ਮਜ਼ਹਰ ਜ਼ਾਤ ਸਿਫ਼ਾਤ ਕਮਾਹੀ[5]।
ਸਰ ਲੌ ਲਾਕ ਕਲੰਗੀ[6] ਪਾਈ[7]। 'ਤਾਹਾ' ਚਤਰ[8] ਝੁਲਾਇਆ ਹੈ।
ਰਾਂਝਣ ਮੈਡੇ ਵੇਹੜੇ ਆਇਆ। ਖੇੜੀਂ ਭੈੜੀਂ ਸ਼ੋਰ ਮਚਾਇਆ।
ਆਇਆ ਵਲਦਾ ਨਹੀਂ ਵਲਾਇਆ। ਬੇਸ਼ੱਕ ਬਖ਼ਤ ਭੜਾਇਆ[9] ਹੈ।
ਮਾਹੀ ਮੈਂ ਵੱਲ ਪਾਈ ਝਾਤੀ। ਪਾਕਰ ਝਾਤੀ ਲਾਇਸ ਛਾਤੀ।
ਹਰ ਵੇਲ੍ਹੇ ਹਰ ਜਾ ਹੈ ਸਾਥੀ। ਲੂੰ ਲੂੰ ਵਿਚ ਸਮਾਇਆ ਹੈ।
ਹੁਸਨ ਰਾਂਝਣ ਦੀਆਂ ਧੁੰਮਾਂ ਪਈਆਂ। ਖੇਡਣ ਆਈਆਂ ਸੰਗੀਆਂ ਸਈਆਂ।
ਹੀਰ ਦਾ ਬੋਛਣ ਧਈਆਂ ਧਈਆਂ। ਡੇਖੋ ਕਿਆ ਰੰਗ ਲਾਇਆ ਹੈ।
ਫ਼ਖ਼ਰ ਪੀਆ ਤੋਂ ਬਲ ਬਲ ਜਾਵਾਂ। ਜੈਂਦੇ ਨਾਲ ਮੈਂ ਲਧੀਆਂ ਲਾਵਾਂ।
ਇਸ ਦੀ ਹੋ ਕਰ ਕਿਉਂ ਗ਼ਮ ਖਾਵਾਂ। ਸਬ ਕੁਝ ਯਾਰ ਸੁਝਾਇਆ ਹੈ।
ਯਾਰ ਫ਼ਰੀਦ ਨਹੀਂ ਮਸਤੂਰੇ[10]। ਹਰ ਜਾ ਉਸ ਦਾ ਐਨ ਜ਼ਹੂਰੇ।
ਜ਼ੁਲਮਤ[11] ਭੀ ਸਭ ਨੂਰ ਹਜ਼ੂਰੇ। ਇਸਮ ਫ਼ਕਤ ਬਿਆ ਆਇਆ ਹੈ।

## 219

ਰਾਂਝਣ ਮਾਹੀ[12] ਤਖ਼ਤ ਹਜ਼ਾਰੋਂ। ਮੈਂ ਕਾਰਨ ਇੱਥ ਆਏ।
ਸੂਹੀ[13] ਸੇਝ ਤੇ ਸਾਂਵਲ ਸਹਿਜੋਂ[14]। ਸਿੱਕਦੀ ਕੂੰ ਗਲ ਲਾਏ।
ਡੁੱਖੜੇ ਖਾ ਖਾ ਯਾਰ ਲੱਧੋ[15] ਸੇ। ਡੁੱਖੜੇ ਥੀਵਮ ਸਜਾਏ[16]।
ਈਂ ਜੇਹੇਂ ਹਿੱਕ ਹਿੱਕ ਡੁੱਖ ਤੋਂ ਸੈ ਸੈ। ਸੁਖੜੇ ਘੋਲ[17] ਘੁਮਾਏ।

---

1. ਬਾਂਦਰਾਂ ਦੀ ਇਕ ਕਿਸਮ। 2. ਚੱਕਰ। 3. ਚੀਕਾਂ। 4. ਆਪਣਾ ਬਣਾ ਲਿਆ। 5. ਉਹ ਸਿਫ਼ਤਾਂ ਜਿਹੜੀਆਂ ਮਹਾਂਪੁਰਖਾਂ ਦੀ ਵਡਿਆਈ ਨੂੰ ਉਜਾਗਰ ਕਰਨ। 6. ਲੌਲਾਕ ਕਲੰਗੀ, ਇਕ ਹਦੀਸ। 7. ਸ਼ਾਹੀ ਨਿਸ਼ਾਨ, ਕਲਗੀ। 8. ਛਤਰ। 9. ਕਿਸਮਤ ਨੇ ਸਾਥ ਦਿੱਤਾ। 10. ਦਰ ਪਰਦਾ 11. ਤਾਰੀਕੀ। 12. ਮਹਿਬੂਬ। 13. ਲਾਲ। 14. ਖ਼ੁਸ਼ੀ ਨਾਲ, ਮਿਹਰਬਾਨੀ ਨਾਲ। 15. ਲੱਭਿਆ। 16. ਸਫਲ, ਸਕਾਰਥੇ। 17. ਕੁਰਬਾਨ ਕੀਤੇ।

ਬਖਤੀਂ ਭਾਗ[1] ਸੁਹਾਗੀਂ ਸੁਘੜੀਂ[2]। ਮੈਂ ਵਲ ਮੂੰਹ ਵਲਾਏ।
ਰਾਤੋਂ ਰਾਤ ਨਸੋਂਕੜ ਡੁੱਖੜੇ। ਕਾਲੇ ਰੋਹ ਸਿਧਾਏ।
ਸੇਧਾਂ ਮਾਘਾਂ ਸਰ ਚੜ੍ਹ ਬੋਲਣ। ਵਾਲੀਂ ਸੌ ਵਲ ਪਾਏ[3]।
ਗਾਨੇ ਨਾਜ਼ ਨਵਾਜ਼ ਦੇ ਗਾਹਣੇ। ਪਾਏ ਪਾ ਠੁੱਮਕਾਏ।
ਹਿਜਰ ਫ਼ਰਾਕ ਨਸਾਹਾ[4] ਥੀ ਹਿੱਕ। ਚਾਏ ਸਹੰਸ ਲੁੜ੍ਹਾਏ[5]।
ਪਾ ਕੱਜਲਾ ਲਾ ਸੁਰਖੀ ਦਿੱਲੜੀ। ਡੇਖੇ ਤੇ ਮੁਸਕਾਏ।
ਮੁੱਦਤਾਂ ਪਿੱਛੇ ਸ਼ਾਮ ਸਲੋਣੇ[6]। ਝੋਕ ਨੂੰ ਆਨ ਵਸਾਏ।
ਸੌ ਸੌ ਹਮਦ[7] ਤੇ ਲੱਖ ਸ਼ੁਕਰਾਨੇ। ਮੂਲਾ ਮਾੜ[8] ਵਸਾਏ।
ਸਾਂਵਲ ਸੁਹਣਾ ਸਾਵਣ ਬਦਰਾ। ਸਾਡੇ ਆਨ ਮਲ੍ਹਾਏ[9]।
ਡੇਵਣ ਵਧਾਈਆਂ ਸੰਗੀਆਂ ਸਈਆਂ। ਰਲ ਵੱਸਦੇ ਹਮਸਾਏ।
ਗੁੱਝੜੇ ਰਾਜ਼ ਫ਼ਕਰ ਦੇ ਸਾਰੇ। ਫ਼ਖ਼ਰੁਦੀਨ ਸੁਝਾਏ।
ਹਾਲ ਮਕਾਮ ਦੀ ਰਤਕ[10] ਫਤਕ[11]। ਸਬ ਸ਼ਰਹੀਂ ਕਰ ਫਰਮਾਏ।
ਯਾਰੀਆਂ ਬਾਸ਼ੀਆਂ ਰਲੜੇ ਵਾਰੀਆਂ[12]। ਵੱਸ ਵਸੇਬ[13] ਵਹਾਏ।
ਪੂਇਮ ਫ਼ਰੀਦ ਬਿਰਹੋਂ ਦੇ ਪੰਧੜੇ। ਪੈ ਧੰਦੜੇ ਮੁਕਲਾਏ[14]।

## 220

ਰੋਂਦੀਂ ਉਮਰ ਗੁਜ਼ਾਰ ਡਿਤੋ ਸੇ। ਯਾਰ ਪੁੱਨਲ ਦੀ ਕਲ[15] ਨ ਪਿਉ ਸੇ।
ਲਾਈ ਦਿੱਲੜੀ ਚੋਟ ਅੰਦਰ ਦੀ। ਵਿਸਰੀ ਸੇਝ ਰੰਗੀਲੀ ਘਰ ਦੀ।
ਰੁਲਦੀ ਰੇਤ ਤੱਤੀ ਥਲ ਬਰ[16] ਦੀ। ਓੜਕ ਮੌਤ ਨਸੀਬ ਥਿਉਸੇ।
ਪੇਚ ਪਿਆ ਵਲ ਕੇਚ ਸ਼ਹਿਰ ਦਾ। ਮੁਸਕਲ ਪੈਂਡਾ ਹੋਰ ਡੂੰਗਰ[17] ਦਾ।
ਮਾਇਆ ਪਹਿਰਾ ਸਖ਼ਤ ਪਹਿਰ ਦਾ। ਰੁਲਦੇ ਫਿਰਦੇ ਮਰ ਭੁਰ ਗਿਉਸੇ।
ਰਲ ਮਿਲ ਡੁੱਖੜੇ ਆਏ ਪੱਖੜੇ[18]। ਉਜੜੀਆਂ, ਖ਼ੁਸ਼ੀਆਂ ਨਿਭ ਗਏ ਸੁਖੜੇ।
ਗਾਨੇ ਗਹਿਣੇ ਸਿਹਰੇ ਸਕੜੇ। ਸੁੰਜੜੇ ਗ਼ਮ ਦੇ ਸਾਂਗ[19] ਰਲਿਓਸੇ।
ਔਖੀਆਂ ਘਾਟੀਆਂ ਡੂੰਗਰ ਕਾਲੇ। ਤੱਤੜੇ ਬੱਟੜੀ[20] ਪੈਰ ਪਜਾਲੇ[21]।

---

1. ਚੰਗੇ ਭਾਗ। 2. ਬਾਲ-ਬੱਚੇ ਸਮੇਤ ਸਾਰਿਆਂ ਨਾਲ। 3. ਪਿਆਰੇ ਦੀ ਖ਼ੁਸ਼ੀ ਵਿਚ ਸ਼ਿੰਗਾਰ ਕੀਤਾ। 4. ਇਕ ਚੁੱਕਦਾ ਹੈ ਸੌ ਢਾਉਂਦੇ ਹਨ, ਬੇਦਮ। 5. ਥੱਕੇ ਹੋਏ। 6. ਸੁਹਣੇ ਮਹਿਬੂਬ। 7. ਰੱਬ ਦੀ ਉੱਸਤਤ ਦੇ ਗੀਤ। 8. ਮਾਰਵਾੜ, ਰੇਗਿਸਤਾਨੀ ਇਲਾਕਾ। 9. ਖ਼ੁਸ਼ੀ ਦੇਵੇ। 10. ਬੰਨ੍ਹਣਾ। 11. ਖੋਹਲਣਾ। 12. ਸਾਥੀ। 13. ਗਵਾਂਢੀ। 14. ਚਲੇ ਗਏ। 15. ਖ਼ਬਰ। 16. ਜੰਗਲ। 17. ਪਹਾੜ। 18. ਹਿੱਸੇ। 19. ਸਾਥ। 20. ਟਿੱਲੇ। 21. ਸਾੜ ਦਿੱਤੇ।

ਭੁੱਖ ਖਾ ਖਾ ਮੁੰਜਵਾਹ ਵਚਾਲੇ। ਥੀ ਬੇਵਾਹ ਡੁਹਾਗ ਛਕਿਉਸੇ[1]।
ਰਖਸਾਂ ਦਮ ਦਮ ਨਾਲ ਸੰਭਾਲੇ। ਸਹਿਸਾਂ ਰੋਗ ਕਰੂਪ ਕਸ਼ਾਲੇ[2]।
ਭਾਲੇ ਯਾਰ ਫ਼ਰੀਦ ਨ ਭਾਲੇ। ਜੈ ਜ਼ੋਰੇ ਜਿੰਦ ਜਾਨ ਲੁਟਿਉਸੇ।

## 221

ਰੋਂਦੀਂ ਉੱਮਰ ਨਿਭਾਈ। ਯਾਰ ਦੀ ਖ਼ਬਰ ਨ ਕਾਈ।
ਭਾਗ ਸੁਹਾਗ ਸੰਗਾਰ ਵੰਜਾਇਮ। ਦਿਲੋਂ ਵਿਸਾਰਿਆ ਮਾਹੀ।
ਦੂਰ ਗਿਆ ਵਲ[3] ਆਇਆ ਨਾਹੀਂ। ਮਰਸਾਂ ਖਾ ਕਰ ਫਾਈ।
ਇਸ਼ਕ ਨਹੀਂ ਹੈ ਨਾਜ਼[4] ਗ਼ਜ਼ਬ ਦਾ। ਚੜਂਗ ਚੁਵਾਂਤੀ ਲਾਈ।
ਜੋਬਨ ਸਾਰਾ ਰੂਪ ਰੀਂਵਾਇਮ। ਦਰਦੀਂ ਮਾਰ ਮੁਸਾਈ[5]।
ਫ਼ਖ਼ਰੁਦੀਨ ਮਿੱਠਲ[6] ਦੇ ਇਸ਼ਕੋਂ। ਦਮ ਦਮ ਪੀੜ ਸਵਾਈ।
ਯਾਰ ਫ਼ਰੀਦ ਨ ਪਾਇਮ ਫੇਰਾ। ਗਲ ਗਿਉਮ ਮੁਫ਼ਤ ਅਜਾਈ।

## 222

ਰੋਹੀ ਵੁੱਠੜੀ[7] ਟੋਭਾ ਤਾਰ ਵੇ। ਆ ਮਿਲ ਤੋਂ ਸੀਂਗਾ ਯਾਰ[8] ਵੇ।
ਥਏ ਥਲੇੜ[9] ਬਾਗ਼ ਬਹਾਰ ਵੇ। ਚੌ ਧਾਰ ਗੁਲ ਗੁਲਜ਼ਾਰ ਵੇ।
ਕਥੇ ਚਣਕੀ[10] ਦੇ ਛਣਕਾਰ ਵੇ। ਕਥੇ ਮੱਟੀਆਂ ਦੇ ਘੁਬਕਾਰ ਵੇ[11]।
ਡੇਂਹ ਰਾਤ ਮੇਂਘ ਮਲ੍ਹਾਰ ਵੇ। ਵਿੱਚ ਪੱਖੀਆਂ[12] ਦੇ ਚੁਹੰਕਾਰ[13] ਵੇ।
ਕਥੇ ਗਾਜ ਦੇ ਧੁਦਕਾਰ[14] ਵੇ। ਕਥੇ ਖ਼ਮਣੀ ਦੇ ਲਸ਼ਕਾਰ ਵੇ।
ਪਏ ਠਹਿੰਦੇ[15] ਹਾਰ ਸ਼ਿੰਗਾਰ ਵੇ। ਸੁਰਖੀ ਤੇ ਕੱਜਲਾ ਧਾਰ ਵੇ।
ਆਏ ਸੁਖ ਸੁਹਾਗ ਦੇ ਵਾਰ[16] ਵੇ। ਗਏ ਡੁੱਖ ਵੀ ਆਰ ਵੇ ਪਾਰ ਵੇ[17]।
ਸੰਗੀਆਂ ਵੱਸਨ ਘਰ ਬਾਰ ਵੇ। ਲਾ ਗਲ ਸੋਮ ਹਨ[18] ਦਿਲਦਾਰ ਵੇ।
ਹਿੱਕ ਮੈਂ ਰੁਲੀ ਅਵਾਸਾਰ[19] ਵੇ। ਡੁੱਖ ਸੂਲ ਨਾਲ ਵਪਾਰ ਵੇ।

---

1. ਖ਼ੁਸ਼ੀ ਨਾਲ ਗੁਜ਼ਾਰਿਆ। 2. ਦੁੱਖ। 3. ਵਾਪਸ। 4. ਅੱਗ। 5. ਖ਼ਵਾਰ। 6. ਸ਼ੀਰੀਂ, ਮਿੱਠਾ। 7. ਬਰਖਾ ਹੋਈ। 8. ਹਮ-ਉਮਰ ਦੋਸਤ। 9. ਰੇਗਿਸਤਾਨ। 10. ਡੰਗਰਾਂ ਦੇ ਗਲ ਪਈਆਂ ਟੱਲੀਆਂ। 11. ਲੱਸੀ ਰਿੜਕਣ ਦੀ ਆਵਾਜ਼। 12. ਪੰਛੀ। 13. ਪੰਛੀਆਂ ਦੇ ਬੋਲਣ ਦੀ ਆਵਾਜ਼। 14. ਬੱਦਲਾਂ ਦੀ ਕੜਕ। 15. ਸੁਹਣੇ ਲੱਗਦੇ ਹਨ। 16. ਦਿਨ। 17. ਨਦੀ ਦੇ ਦੋਵੇਂ ਕਿਨਾਰੇ ਆਰ ਪਾਰ ਕਹਾਉਂਦੇ ਹਨ। 18. ਸੌਂਦੀਆਂ ਹਨ, ਆਰਾਮ ਕਰਦੇ। 19. ਵਿਚਾਰੀ, ਬੇਸਹਾਰਾ।

ਤੌਂ ਬਿਨ ਫ਼ਰੀਦ ਖ਼੍ਵਾਰ ਵੇ। ਰੱਤ ਹੰਜੜੂੰ ਰੋਵਣ ਕਾਰ ਵੇ।
ਵਲ ਜਲਦ ਮੋੜ ਮੁਹਾਰ[1] ਵੇ। ਨਾ ਤਾਂ ਮਰਵੇਸਾਂ ਵਾਰ ਵਾਰ[2] ਵੇ।

## 223

ਸਾਡੀ ਵਲ ਫੇਰ ਡੇ। ਜਿਵੇਂ ਖੱਸ ਨੀਤੀ ਕਿਉਂ ਚਾ ਕਾਬੂ ਕੀਤੀ।
ਡੋਹ[3] ਵਰਾਈਂ[4] ਵੈਣ ਅਲੇਂਦੀਂ। ਡੇਖਣ ਸੇਤੀ ਤਰੇੜੀ ਪੈਂਦੀ।
ਡੇ ਡਰ ਕੇ ਰੱਤ ਪੀਤੀ।
ਵੈਰ ਨ ਲੈਣਾ ਹਾਵੀ ਮਾਹੀ। ਖੱਸ ਕਰ ਜ਼ੋਰੇ ਦਿਲ ਬੇਵਾਹੀ।
ਸਾਂਗ ਡੁੱਖਾਂ ਦੇ ਸੀਤੀ।
ਤੂਣੇ ਲਗਾੜੀ ਹੋ ਹੋ ਫਕੜੀ[5]। ਦਿੱਲੜੀ ਤੱਕੜੀ ਦਰਦੀਂ ਪਕੜੀ।
ਤੋੜ ਪੁਚਾ ਜੋ ਨੀਤੀ[6]।
ਨਾਹੀਂ ਮੁੜਨ ਮਨਾਸਬ ਥੱਕ ਥੱਕ। ਜੇ ਸਰ ਡੇਸੀਂ ਹੈ ਪੱਕ ਬੇਸ਼ੱਕ।
ਬਿਰਹੋਂ ਦੀ ਬਾਜ਼ੀ ਜੀਤੀ।
ਆਇਆ ਵਕਤ ਫ਼ਰੀਦ ਮਿਲਣ ਦਾ। ਭੂਰਲ[7] ਜਾਨੀ ਯਾਰ ਸੱਜਣ ਦਾ।
ਰੈਨ ਗ਼ਮਾਂ ਦੀ ਬੀਤੀ।

## 224

ਸਾਵਨ ਬੂੰਦੜੀਆਂ ਝਰਲਾਵੇ।
ਕੂਕ ਕੂਕ ਪਾਪੀ ਤੇ ਪਪੀਹਾ। ਫੂਕ ਫੂਕ ਤਨ ਆਗ ਜਗਾਵੇ।
ਕੋਇਲ ਕੂੰਜ ਮੁਹਰਵਾ[8] ਬੋਲੇ। ਦਿਲ ਦੁਖਿਆਰੀ ਨੂੰ ਡੁੱਖ ਤਾਵੇ[9]।
ਨੈਨ ਚੈਨ ਸੇ ਝਗੜਤ ਝਗੜਤ। ਤੜਫਤ ਤੜਫਤ ਰੈਨ ਬਹਾਵੇ[10]।
ਛੱਤੀਆਂ ਧੜਕਤ ਜੀਅੜਾ ਲਰਜਤ। ਤੁਜ ਬਿਨ ਕਾਰੀ ਘਟਨ[11] ਡਰਾਵੇ।
ਰੁਮ ਝੁਮ ਰੁਤ ਬਰਖ਼ਾ ਸੋਹੇ। ਅੰਗ ਢੰਗ ਰਸ ਰਾਂਦ ਰਚਾਵੇ।
ਬੀਤ ਗਏ ਦਿਨ ਰੈਨ ਡੁੱਖਾਂ ਦੇ। ਕਹੋਰੀ ਪੀਆ ਕੇ ਸੇਝ ਸੁਹਾਵੇ।
ਪੀਤਮ ਪੀਤ ਫ਼ਰੀਦ ਨ ਪਾਲੀ। ਅੰਗ ਅੰਗ ਬਰਹਨ[12] ਮੁਰਝਾਵੇ।

---

1. ਵਾਪਸ ਆਉਣਾ। 2. ਹਫ਼ਤੇ ਦੇ ਕਿਸੇ ਦਿਨ। 3. ਇਲਜ਼ਾਮ। 4. ਬਿਨਾਂ। 5. ਬਦਨਾਮੀ। 6. ਨੀਅਤ, ਇਰਾਦਾ ਕੀਤਾ। 7. ਭੂਰੇ ਰੰਗ ਦਾ, ਸਾਂਵਲਾ। 8. ਮੋਰ। 9. ਸਾੜਦਾ ਹੈ। 10. ਬਤੀਤ ਕਰੇ। 11. ਕਾਲੀ ਘਟਾ। 12. ਵਿਜੋਗਣ, ਫ਼ਿਰਾਕ ਦਾ ਮਾਰਿਆ ਹੋਇਆ।

## 225

ਸਬ ਸਰ[1] ਇਸਰਾਰ ਕਦਮ[2] ਦਾ ਹੈ। ਇਥ ਦਖ਼ਲ ਨ ਮਹਜ਼ ਅਦਮ[3] ਦਾ ਹੈ।
ਦਿੱਲੜੀ ਸੁਘੜ ਸੁੰਜਾਣ ਸਿਆਣੀ। ਆਖੇ ਹਰਦਮ ਸਮੰਝ ਬਿਲਿਆਣੀ[4]।
ਮਜ਼ਹਰ[5] ਜ਼ਾਤ ਹਮਦ ਦਾ ਜਾਣੀ। ਤੌਣੇ ਰੂਪ ਸਨਮ[6] ਦਾ ਹੈ।
ਜੋ ਹੈ ਨਫ਼ਸ[7] ਮੁਕੱਦਮ ਤਾਹਰ। ਅਲਵੀ[8] ਸਫ਼ਲੀ[9] ਦਾ ਹੈ ਮਾਹਰ।
ਕੁੱਲ ਦਾ ਮਜ਼ਹਰ ਕੁੱਲ ਦਾ ਜ਼ਾਹਰ। ਵਾਲੀ ਅਰਬ ਅਜਮ[10] ਦਾ ਹੈ।
ਜਿਸ ਨੂੰ ਜ਼ੌਕੇ ਖ਼ਿਆਲ[11] ਮੁੱਹੀਆ। ਇਸ ਨੂੰ ਕਾਲ ਤੇ ਹਾਲ[12] ਮੁੱਹੀਆ[13]।
ਗੁਲਸ਼ਨ ਜਸ਼ਨ ਜਮਾਲ ਮੁੱਹੀਆ। ਵਾਰਿਸ ਬਾਗ਼ ਇਰਮ[14] ਦਾ ਹੈ।
ਬਿਉਲਾ ਯਾਨੀ[15] ਤੇ ਨਾਦਾਨੀ। ਦਿਲ ਦਿਲਦਾਰ ਤੇ ਦਿਲ ਦਾ ਜਾਨੀ।
ਦਿਲ ਇਖ਼ਲਾਸ[16] ਤੇ ਸਬਾ[17]-ਮਸਾਨੀ[18]। ਮਬਦਾ ਦਮ ਕਦਮ ਦਾ ਹੈ।
ਦੇਖੋ ਸ਼ੌਕਤ ਸ਼ਾਨ ਪਸਾਰਾ। ਮਹਵ[19] ਗਰਦਸ਼ ਸਬਾ ਸਿਆਰਾ।
ਮਰਕਜ਼ ਦੂਰ ਮਹੀਤ[20] ਦਾ ਸਾਰਾ। ਨੁਕਤਾ ਦਿਲ ਆਰਾਮ[21] ਦਾ ਹੈ।
ਸੀਨਾ ਸਾਫ਼ ਸ਼ਫ਼ਾ ਬੇ ਕੀਨਾ[22]। ਨੂਰ ਹਕੀਕੀ ਦਾ ਆਈਨਾ[23]।
ਦਿੱਲੜੀ ਖ਼ਾਲਸ ਪਾਕ ਨਗੀਨਾ[24]। ਨਕਸ਼ਾ ਬੈਤ ਹਰਮ[25] ਦਾ ਹੈ।
ਖ਼ਾਸ ਫ਼ਰੀਦ ਗ਼ੁਲਾਮ ਫ਼ਖ਼ਰ ਦਾ। ਬਾਂਦਾ ਬਰਦਾ[26] ਇਸ ਦੇ ਦਰ ਦਾ।
ਬੱਠ ਪਿਆ ਆਸਰਾ ਇਲਮੋ ਹੁਨਰ ਦਾ। ਤਕੀਆ[27] ਦੌਸਤ ਦੇ ਦਮ ਦਾ ਹੈ।

## 226

ਸਬ ਸੂਰਤ ਵਿਚ ਜ਼ਾਤ ਸੰਜਾਣੀ[28]। ਹੱਕ ਬਾਝੋਂ ਬਿਉ ਗ਼ੈਰ ਨ ਜਾਣੀ।
ਨ ਕੋਈ ਆਦਮ ਨ ਕੋਈ ਸ਼ੈਤਾਨ। ਬਣ ਗਈ ਏ ਕੁੱਲ ਕੂੜ ਕਹਾਣੀ।
ਬਾਝ ਖ਼ੁਦਾ ਦੇ ਮਹਜ਼ ਖ਼ਿਆਲੇ। ਦਿਲ ਨ ਕਰ ਗੈਰੀਅਤ[29] ਹਾਣੀ[30]।

---

1. ਭੇਤ। 2. ਜ਼ਾਤ ਕਦੀਮੀਂ, ਪਰਮਾਤਮਾ। 3. ਨਾ-ਮੌਜੂਦ। 4. ਸਾਥੀ, ਬਿੱਲੀ। 5. ਜਲਵਾ-ਨੁਮਾ। 6. ਬੁੱਤ। 7. ਪੂਜਣਯੋਗ ਹਸਤੀ। 8. ਉੱਚੀ ਜਗ੍ਹਾ। 9. ਨੀਵੀਂ ਜਗ੍ਹਾ। 10. ਅਰਬ ਦਾ ਵਾਲੀ। 11. ਭਗਤੀ ਵਿਚ ਮਨ ਤੇ ਧਿਆਨ (ਦਿਲ ਦਿਮਾਗ਼ ਦਾ ਇਕਸੁਰ ਹੋਣਾ)। 12. ਦੋਵੇਂ ਸੂਰਤਾਂ ਗੁਰੂ ਦੇ ਗੁਰਮੰਤਰ ਦੇਣ ਤੇ ਚੇਲੇ ਦੇ ਧਿਆਨ ਦੇਣ। 13. ਹਾਸਲ। 14. ਬਹਿਸ਼ਤ ਦੇ ਇਕ ਬਾਗ਼ ਦਾ ਆਰਾਮ। 15. ਨਾ-ਪਸੰਦ ਚੀਜ਼। 16. ਸੱਚੀ ਮੁਹੱਬਤ। 17. ਸੱਤ। 18. ਕੁਰਾਨ ਸ਼ਰੀਫ਼ ਦੇ ਇਕ (ਵਿਸ਼ੇਸ਼) ਸੁਰੇ ਮੁਕੱਦਸ (ਸ਼ਬਦ) ਨੂੰ ਵੀ ਕਹਿੰਦੇ ਹਨ। 19. ਕੇਂਦਰੀ ਨੁਕਤਾ। 20. ਜ਼ਮੀਨ ਦੇ ਗ਼ਰਦਸ਼ ਦਾ ਆਖ਼ਰੀ ਨੁਕਤਾ। 21. ਮਨੁੱਖ। 22. ਬਿਨਾਂ ਦੁਸ਼ਮਣੀ, ਅਦਾਵਤ। 23. ਸ਼ੀਸ਼ਾ। 24. ਅੰਗੂਠੀ ਵਿਚਲਾ ਨਗ। 25. ਰੱਬ ਦਾ ਘਰ। 26. ਗੋਲਾ। 27. ਭਰੋਸਾ। 28. ਪਹਿਚਾਣ ਲੈ। 29. ਦੂਨੀਆਂ, ਕਿਸੇ ਦੂਜੇ ਨੂੰ। 30. ਬਰਾਬਰ।

ਮਤਲਬ ਵਹਦਤ ਹੈ ਹਰ ਚਾਲੋਂ। ਸਿੱਕ ਨ ਰਖ ਬਣੇ ਪਾਸੇ ਤਾਣੀਂ।
ਜਾਂਵਣ[1] ਲਾਂਦੀ ਦਿਲ ਦਾ ਨਾਓਂ। ਇਸਨੀਨਤ[2] ਮੂਲ ਨ ਭਾਣੀ।
ਸੋਹਣਾ ਕੋਝਾ ਸਿਰਫ਼ ਬਹਾਨਾ। ਹਿਕੜੋਂ ਹਈ ਦਿਲ ਸਮੰਝ ਸੰਜਾਣੀ।
ਰੋਜ਼ ਅਜ਼ਲ[3] ਦੀ ਯਾਰ ਪੁੱਨਲ ਦੀ। ਪਈ ਗਲ ਸਾਡੇ ਪੀਤ ਪੁਰਾਣੀ।
ਯਾਰ ਫ਼ਰੀਦ ਮਿਲਿਉਸੇ ਜੇਂਦੀਂ। ਸੋਹਣੀ ਸਾਰੀ ਉਮਰ ਵਿਹਾਣੀ।

## 227

ਸਬ ਸੂਰਤ ਵਿਚ ਵੱਸਦਾ ਢੋਲਾ ਮਾਹੀ। ਦਿਲ ਅਸਾਡੀ ਖੱਸਦਾ ਢੋਲ੍ਹਾ ਮਾਹੀ।
ਰੰਗ ਬਰੰਗੀ ਇਸ ਦੇ ਦੇਰੇ[4]। ਆਪੇ ਰਾਂਝਾ ਹੀਰ ਤੇ ਖੇੜੇ।
ਲੁਕ ਛੁਪ ਭੇਦ ਨ ਡੱਸਦਾ ਢੋਲ੍ਹਾ ਮਾਹੀ।
ਆਪ ਹੈ ਹਿਜਰ ਤੇ ਆ ਹੈ ਮੇਲਾ। ਆਪ ਹੈ ਕੈਸ ਤੇ ਆਪ ਹੈ ਲੇਲਾ।
ਆਪ ਆਵਾਜ਼ ਜਰਸ ਦਾ[5] ਢੋਲਾ ਮਾਹੀ।
ਆਪ ਹੈ ਮੁਤਰਬ[6] ਮਜਲਸ ਕਾਫ਼ੀ। ਆਪ ਮਵਾਹਦ[7] ਸੂਫ਼ੀ ਸਾਫ਼ੀ।
ਮੁਨਕਰ ਹੋਕਰ ਹੱਸਦਾ ਢੋਲ੍ਹਾ ਮਾਹੀ।
ਰਾਵਲ[8] ਯਾਰ ਬਰੋਚਲ ਸਾਂਵਲ। ਆਕਰ ਹਰ ਹਰ ਆਨ[9] ਅਸਾਂ ਵਲ।
ਦਿਲ ਖੱਸ ਖੱਸ ਦਿਲ ਨਸਦਾ ਢੋਲ੍ਹਾ ਮਾਹੀ।
ਬਤਨ[10] ਬਤੂਨ ਤੋਂ ਜ਼ਾਹਰ ਹੋਇਆ। ਅਰਬੀ ਥੀ ਕਰ ਮੁਲਕ ਨੂੰ ਮੋਇਆ।
ਰਸਮ ਰਸਾਲਤ ਰਸਦਾ[11] ਢੋਲ੍ਹਾ ਮਾਹੀ।
ਦਿਲ ਨੂੰ ਤਾਂਘਾਂ ਲੱਖ ਲੱਖ ਚਾਹੀਂ। ਨਿਕਲਨ ਆਹੀਂ ਸੁਝਨ ਨਵਾਹੀਂ।
ਹੰਜੜੂੰ ਮੀਂਹ ਬਰਸਦਾ ਢੋਲ੍ਹਾ ਮਾਹੀ।
ਯਾਰ ਫ਼ਰੀਦ ਨ ਵਿਸਰਮ ਸ਼ਾਲਾ[12]। ਓੜਕ ਲਹਸੀ ਆਪ ਸੰਭਾਲਾ।
ਮੈਂ ਬੇਵਸ ਬੇਕਸ[13] ਦਾ ਢੋਲ੍ਹਾ ਮਾਹੀ।

## 228

ਸਜਨ ਸਧਾਏ ਵੇ ਮੀਆਂ ਸਾਥ ਵਸਨ। ਸ਼ਾਲਾ ਜੀਵਨ ਮੁਹਿਬ ਮਿੱਠਲ ਮਤਵਾਰੇ[14]।
ਸੁੰਜ ਬਰ ਰੁਲਦੀ ਵਲਵਲ ਭੁਲਦੀ। ਡਿੱਸਮ ਨ ਚਾਰੇ[15] ਚਾਰੇ[16]।

---

1. ਜੰਮਣ ਦੇ ਦਿਨ ਤੋਂ। 2. ਦੂਈ। 3. ਮੁੱਢ ਤੋਂ। 4. ਡੇਰੇ। 5. ਊਠਾਂ ਦੇ ਗਲ ਦੀਆਂ ਟੱਲੀਆਂ। 6. ਕੱਵਾਲ। 7. ਇਕ ਰੱਬ ਨੂੰ ਮੰਨਣ ਵਾਲਾ। 8. ਮਹਿਬੂਬ। 9. ਹਰ ਵਕਤ। 10. ਭੇਤ ਦੇ ਪਰਦੇ। 11. ਚੰਗਾ ਬਣਾਇਆ। 12. ਰੱਬ ਕਰੇ। 13. ਆਜਜ਼, ਵਿਚਾਰਾ। 14. ਮਤਵਾਲੇ। 15. ਚਰਾਗਾਹ। 16. ਰਾਹ।

ਜਲਦੀ ਗਲਦੀ ਹਥੜੇ ਮਲਦੀ। ਛੱਡ ਗਏ ਹੋਤ ਪਿਆਰੇ।
ਡੁੱਖਦੀ ਜੁਖਦੀ ਮਾਰੀ ਲੁਖਦੀ[1]। ਥੀ ਕਕੜਾਂਦ[2] ਅੰਗਾਰੇ।
ਮੰਗਾਂ ਦੁਆਈਂ ਸੰਜ ਸਬਾਹੀਂ। ਆਵਿਮ ਵਸਲ ਦੇ ਵਾਰੇ।
ਸੱਟ ਬੇਵਾਹੀ[3] ਥੀ ਗਿਆ ਰਾਹੀ। ਦਿੱਲੜੀ ਪਾਰੇ ਪਾਰੇ।
ਛਹਿਦੀ[4] ਸ਼ੋਕਾਂ[5] ਸਹਿੰਦੀ ਟੋਕਾਂ। ਕਨੜੀ ਪੌਂਵਿਮ ਤਵਾਰੇ[6]।
ਯਾਰ ਪੁੱਨਲ ਦੀ ਸਿੱਕ ਪਲ ਪਲ ਦੀ। ਰੋਜ਼ ਅਜ਼ਲ[7] ਦੀ ਕਾਰੇ[8]।
ਬਿਰਹੋਂ ਭੰਵਾਲੀ ਉਲਟੀ ਚਾਲੀ। ਸੁਖ ਥੋੜੇ ਡੁੱਖ ਤਾਰੇ।
ਸੋਜ਼ ਫ਼ਰੀਦ ਨੂੰ ਰੋਜ਼ ਸਵਾਇਆ। ਲੂੰ ਲੂੰ ਲੱਖ ਚੰਗਾਰੇ।

## 229

ਸੱਸੀ ਕਰਹੋਂ[9] ਕਤਾਰ। ਕੇਚ ਡਹੋਂ ਹਣ ਹਣ ਵੇ[10]।
ਝਾਗ ਜਬਲ ਥਲ ਬਾਰ। ਨਾਲ ਪੁੱਨਲ ਬਣ ਤਣ ਵੇ।
ਪੱਲੜੇ ਡੋਹ[11] ਗੁਨਾਹ ਨ ਮੈਡੇ ਵੇ।
ਹੈ ਵੇ ਬਰਚੋਲ ਯਾਰ ਮੁਫ਼ਤ ਕੀਤੋ ਅਣ ਬਣ ਵੇ।
ਹਿੱਕ ਕਲੂੜੀ ਪਈ ਪੀਤ ਕਲੱਲੜੀ ਵੇ।
ਰੋਵਾਂ ਜ਼ਾਰੋ ਜ਼ਾਰ ਲਾ ਗਲੜੇ ਵਣ ਵਣ ਵੇ[12]।
ਨੈਂ ਬਾਰੀ[13] ਤੇ ਟਾਂਗ[14] ਉਭਾਰੀ ਵੇ।
ਰਾਤ ਅੰਧਾਰ ਗੁਬਾਰ ਝੜ ਮੀਂਹ ਦੀ ਕਣ ਕਣ ਵੇ।
ਕੇਡੇ[15] ਕੱਜਲ ਮਸਾਗ ਗਿਉਸੇ ਵੇ।
ਕੇਡੇ ਹਾਰ ਸ਼ਿੰਗਾਣ ਗਹਿਣੇ ਦੀ ਘਣ ਘਣ ਵੇ[16]।
ਦਿੱਲੜੀ ਚੁਸਤ ਨ ਥੀਵੀਂ ਫਲੜੀ[17] ਵੇ।
ਮਤਲਬ ਹਈ ਦੀਦਾਰ ਮੋਈਂ ਜੀਂਦੀਂ ਤਣ ਤਣ[18] ਵੇ।
ਰਹਿਬਰ ਸ਼ੌਕ ਸ਼ਫ਼ੀਕ ਸੁਜੇਂਦਾ[19] ਵੇ।
ਜਲਦੀ ਮੋੜ ਮੁਹਾਰ ਪਰੀਂ ਦੂੰ ਖਣ ਖਣ[20] ਵੇ।

---

1. ਲੂੰ। 2. ਜਲੇ ਹੋਏ ਕੰਕਰ। 3. ਬੇ-ਵਸੀਲਾ। 4. ਛੁਪਦੀ। 5. ਮੇਹਣੇ। 6. ਉੱਡਦੀ ਹੋਈ ਖ਼ਬਰ। 7. ਜੰਮਣ ਦਿਨ ਤੋਂ। 8. ਕੰਮ ਹੈ। 9. ਊਠ। 10. ਹਾਕ। 11. ਦੋਸ਼, ਇਲਜ਼ਾਮ। 12. ਇਕ ਇਕ ਦਰੱਖ਼ਤ ਨੂੰ ਗਲੇ ਲਾ ਲਾ ਕੇ। 13. ਭਰੀ ਹੋਈ, ਭਾਰੀ। 14. ਘਾਟ। 15. ਕਿਥੇ ਗਏ। 16. ਝਣਕਾਰ। 17. ਭੁੱਲੀ ਹੋਈ, ਕਮਜ਼ੋਰ। 18. ਕੋਸ਼ਿਸ਼ ਕਰ। 19. ਬਰਬਾਦ ਹੋਈ ਹੋਈ ਦਾ, ਕਮਜ਼ੋਰ। 20. ਤੇਜ਼ ਤੇਜ਼ ਚੱਲਦਾ ਜਾ।

ਬਿਰਹੋਂ ਫ਼ਰੀਦ ਹੈ ਬੋਝਾ ਕੋਝਾ[1] ਵੇ।
ਬੇਸ਼ਕ ਬਾਰੀ ਬਾਰ ਰੱਤੀ ਮਣ ਮਣ ਵੇ।

## 230

ਸਿੱਕ ਸਾੜੇ ਦਿਲ ਤਾਂਗ ਪਜਾਲੇ[2]। ਵਰਨ ਨ ਵਿਸਰਮ ਰਾਂਝਣ ਵਾਲੇ।
ਹਿਜਰ ਫ਼ਰਾਕ ਦਾ ਕੋਝਾ ਕਿੱਸਾ। ਸਾਹ ਮੁੰਝਾਏ[3] ਤੇ ਹਾਂ ਡਾਲੇ[4]।
ਰਾਹ ਅਵੱਲੜੇ ਲੱਖ ਲੱਖ ਵੱਲੜੇ। ਡੂੰਗਰ ਕਾਲੇ ਪੈਰੀਂ ਛਾਲੇ।
ਦਿੱਲੜੀ ਜਡੜੀ[5] ਡੁੱਖੜੀਂ ਲਡੜੀ। ਕੇਵੇਂ ਹੋਸ਼ ਹਵਾਸ ਸੰਭਾਲੇ।
ਜੈਦੀਂ ਡੇਖਾਂ ਝੋਕ ਸਜਨ ਦੀ। ਕਾਦਰ ਬਾਰ ਗ਼ਮਾਂ ਦੇ ਟਾਲੇ।
ਇਸ਼ਕ ਸੌਗਾਤਾਂ ਮੈਂ ਵਲ ਭੇਜੀਆਂ। ਦਰਦ ਅੰਦੇਸ਼ੇ ਰੋਗ ਕਸ਼ਾਲੇ।
ਹੈ ਸੋਹਣਿਆਂ ਦੀ ਆਦਤ ਅਸਲੋਂ। ਕੂੜੇ ਪੇਚ ਫ਼ਰੇਬੀ ਚਾਲੇ।
ਯਾਰ ਫ਼ਰੀਦ ਨ ਉਤਰਮ ਦਿਲ ਤੋਂ ਲੁਤਫ਼ੋਂ ਭਾਲੇ ਖ਼ਾਹ ਨਾ ਭਾਲੇ।

## 231

ਸਿਕ ਸੂਲੀਂ ਸਾੜੀਂ ਸਾਰੀ। ਵਹ ਇਸ਼ਕ ਦੀ ਅਵਾਵਾੜੀ[6]।
ਦਿਲ ਜਲ ਬਲ ਕੇਰੀ ਕੋਲੇ। ਡੁੱਖ ਰਗ ਰਗ ਸੋਜ਼ ਸਮੋਲੇ[7]।
ਹਿੱਕ ਸੀਨਾ ਸੌ ਸੌ ਸ਼ੁਅਲੇ। ਹਿਨ ਬਿਰਹੋਂ ਤੇ ਦੋਜ਼ਖ਼ ਹਾੜੀ।
ਜੈਂ ਡੇਹ ਅੱਖੀਂ ਮੈਂ ਲਾਤੀਆਂ। ਕੁਲ ਆਸ ਉਮੀਦਾਂ ਲਾਥੀਆਂ।
ਕਿਆ ਫਤਕਨ[8] ਜੇੜ੍ਹੀਆਂ ਫਾਤੀਆਂ। ਬਿਆ ਹਰ ਕੋਈ ਮਾਰੇ ਤਾੜੀ।
ਮੈਂ ਕਰਾਂ ਤੱਤੀ ਕਿਆ ਕਾਰੀ। ਹੁਣ ਜ਼ਖ਼ਮ ਪੁੱਠੇ ਫੱਟ ਕਾਰੀ।
ਗਲ ਕਾਤੀ ਪੇਟ ਕਟਾਰੀ। ਸਰ ਬਰਛੀ ਤਬਰ ਕਟਾਰੀ।
ਥਿਆ ਵੱਸ ਹੱਸ ਕੋਲੇ ਓਲੇ। ਹੁਣ ਫੋਲ ਨ ਦਿਲ ਦੇ ਫੋਲੇ।
ਅਥ ਪਏ ਜੂਲ੍ਹਦੇ ਭੋਲੇ[9]। ਗੱਠ ਸੇਵਾਂ ਡੂੰ ਹਤ ਪਾੜੀ।
ਮਿਲ ਮੂੰਹ੍ਹੀਂ[10] ਡੋਲੀਆਂ ਵੱਟੀਆਂ[11]। ਗਈ ਫ਼ਰਹਤ ਸ਼ਾਦੀਆਂ ਹਟੀਆਂ।
ਗ਼ਮ ਖ਼ੁਸ਼ੀਆਂ ਪਾੜੋਂ ਪਟੀਆਂ[12]। ਡੁੱਖ ਸੁਖ ਦੀ ਬੇਖ ਉਖਾੜੀ।
ਆਏ ਲੋਕਾਂ ਹਤ ਬਹਾਨੇ। ਕਈ ਡੇਵਮ ਮੇਹਣੇ ਤਾਨੇ।

---

1. ਬਦਸੂਰਤ। 2. ਸਾੜੇ। 3. ਸਾਹ ਘੁੱਟਦਾ ਹੈ। 4. ਦਿਲ ਤੇ ਸੀਨੇ ਵਿਚ ਪਾੜ ਪਾ ਦੇਂਦਾ ਹੈ। 5. ਅਪਾਹਜ। 6. ਖ਼ਾਨਦਾਨ। 7. ਇਕੱਠੇ। 8 ਫੜਕਣ 9. ਮੁਗ਼ਾਲਤੇ ਵਿਚ ਪੈਣਾ। 10. ਘਬਰਾਹਟ, ਤਕਲੀਫ਼। 11. ਬਾਹਵਾਂ ਟੰਗ ਲਈਆਂ। 12. ਜੜ੍ਹ ਤੋਂ ਉਖਾੜ ਦੇਣਾ।

ਕਈ ਮਾਰਨ ਕਾਠੀਆਂ ਕਾਨੇ[1]। ਹੈ ਬਿਆ ਬਿਆ ਜ਼ੁਲਮ ਡਿਹਾੜੀ[2]।
ਸੁਣ ਯਾਰ ਫ਼ਰੀਦ ਦੀਆਂ ਧਾਈਂ। ਕਰ ਨਾਜ਼ ਵ ਸ਼ੋਖ਼ ਨਿਗਾਹੀਂ।
ਵਲ ਆਖੇ ਸਾਵਲ ਸਾਈਂ। ਹੈ ਗੜਾ[3] ਕੌਂਨ ਫਫਾੜੀ[4]।

## 232

ਸਖੀ ਕਰ ਲਿਉ ਹਾਰ ਸਿੰਗਾਰ ਸਖੀ। ਸੱਈਆਂ ਰਲ ਮਿਲ ਧੂਮ ਮਚਾਈ।
ਗਰਜਤ ਬਦਰਾ ਲਸਕਤ ਬਿਜਲੀ। ਰੁੱਤ ਸਾਂਵਣ ਠੀਕ ਸੁਹਾਈ।
ਅਗਨ ਪਪੀਹੇ ਕਰਨ ਬਲਾਰੇ। ਰਸ ਕੋਇਲ ਕੂਕ ਸੁਣਾਈ।
ਮੁਲਕ ਮਲ੍ਹੇਰ ਵਸਾਇਮ ਮੌਲਾ[5]। ਸਭ ਗੁਲ ਫੁਲ ਖ਼ੁਨਕੀ ਚਾਈ।
ਰਲ ਮਿਲ ਸੱਈਆਂ ਡੇਵਨ ਮੁਬਾਰਕ। ਮੁਦ ਭਾਗ ਸੁਹਾਗ ਦੀ ਆਈ।
ਮੁੱਦਤਾਂ ਪਿੱਛੋ ਰਾਂਝਣ ਮਿਲਿਆ। ਰੱਬ ਉੱਜੜੀ ਝੋਕ ਵਸਾਈ।
ਆਕਰ ਕਾਨ੍ਹ ਦਵਾਰੇ ਦਿਲ ਦੇ। ਸੁਧ ਬੰਸੀ ਪਰਮ ਬਜਾਈ।
ਸਮੰਜ ਫ਼ਰੀਦ ਨ ਕਰ ਦਿਲ ਮੁੰਝ। ਕੁਲ ਲਾਜ ਪਏ ਗਲ ਪਾਈ[6]।

## 233

ਸੁਖ ਸੋਮਹਣ[7] ਸਿਧਾਇਮ। ਯਾਰ ਨ ਨੀਤਮ[8] ਸੰਗ ਵੇ।
ਸੇਝ ਰੰਗੀਲੀ ਸੁਟਿਅਮ ਪਸੇਲੀ। ਧਾਂ[9] ਕਰਮ ਅੰਗ ਅੰਗ ਵੇ।
ਨਿਕਲਨ ਆਹੀਂ ਸੰਜ[10] ਸਬਾਹੀਂ[11]। ਛੁੱਖੜੀਂ ਕੀਤਮ ਤੰਗ ਵੇ।
ਸੱਜਣ ਸਧਾਏ ਵਲ ਨ ਆਏ। ਵਾਹ[12] ਕਾਦਰ ਦੇ ਰੰਗ ਵੇ।
ਕੋਲ ਨ ਨੀਤਮ ਢੋਲ ਦਿਲੇਂਦੇ[13]। ਰੋਹੀ ਰੁਲਿਉਮ ਕੁਰੰਗ[14] ਵੇ।
ਟਲ੍ਹਿਅਮ ਨ ਸਖ਼ਤੀ ਤੇ ਬਦਬਖ਼ਤੀ। ਗਿਆ ਨਾਮੂਸ ਤੇ ਨੰਗ ਵੇ।
ਦਰਦ ਅਵੱਲੜੇ ਸੂਲ ਕਲੱਲੜੇ। ਤਨ ਮਨ ਦੂਰ ਚਰੰਗ[15] ਵੇ।
ਰੁਲਦੀ ਥਲ ਵਿਚ ਯਾਰ ਨ ਵਲ ਵਿਚ[16]। ਵੱਲੜੀ ਲਗੜੀ ਜੰਗ ਵੇ।
ਇਸ਼ਕ ਫ਼ਰੀਦ ਛਕਾ[17] ਮੋਈਂ ਜੀਂਦੀ। ਡੇ ਸਰ ਮੂਲ ਨ[18] ਸੰਗ ਵੇ।

---

1. ਨੋਕ ਝੋਕ ਕਰਨਾ। 2. ਦਿਨ-ਬ-ਦਿਨ। 3. ਰੌਲਾ। 4. ਰੌਲਾ ਪਾਉਣ ਵਾਲਾ। 5. ਮੇਰੇ ਰੱਬ ਨੇ ਵਸਾਇਆ। 6. ਪ੍ਰੀਤਮ ਨੂੰ ਸਾਡੀ ਲਾਜ ਤੇ ਸ਼ਰਮ ਹੈ। 7. ਸੌਣਾ। 8. ਮੈਨੂੰ ਲੈ ਗਿਆ। 9. ਫ਼ਰਿਆਦ ਕਰਦਾ ਹੈ। 10. ਸ਼ਾਮ। 11. ਸੁਬਹ। 12. ਵਾਹ। 13 ਦਿਲ ਦੇ। 14. ਪਿੰਜਰ। 15. ਚਾਰ ਰੰਗ, ਨਿਸ਼ਾਨਾ। 16. ਹਮਾਇਤੀ। 17. ਠੀਕ ਨਿਭਾ। 18. ਸ਼ਰਮ।

## 234

ਸੌਣ[1] ਸਗੂਨ[2] ਸੁਹਾਂਦਾ ਹੈ। ਮਤਾਂ ਸਾਂਵਲ ਅਸਾਂ ਵੱਲ ਆਂਦਾ ਹੈ।
ਫਾਲ ਵਸਾਲ ਦੀ ਕਰੇ ਚਬੋਲੇ[3]। ਲਾਲੀ ਲਿਵੇ ਤੇ ਕਾਂਗਾ ਬੋਲੇ।
ਸਹਿਜੋਂ ਅੰਗ ਨ ਮਾਨੋਮ ਚੋਲੇ। ਸੇਝ ਹੱਸੇ ਘਰ ਭਾਂਦਾ ਹੈ।
ਸੋਜ਼ ਅੰਦੋਹ ਥਏ ਆਜ਼ਾਰੀ। ਸੂਲ ਕਰੇਂਦੇ ਨਾ ਲਾ ਜ਼ਾਰੀ।
ਹਿਜਰ ਡਹਾਗ ਨੂੰ ਮੂੰਝ ਮੁੰਝਾਰੀ। ਦਰਦ ਅਲਮ ਗ਼ਮ ਖਾਂਦਾ ਹੈ।
ਆਸ ਉਮੀਦ ਨਵੀਦ[4] ਹੈ ਸ਼ਾਦੀ। ਈਦ ਸਈਦ[5] ਮੁਬਾਰਕਬਾਦੀ।
ਰਾਹਤ ਹਰ ਦਮ ਵਾਧੋ ਵਾਧੀ। ਸੁਖ ਸੁਖੜਾ ਡੁੱਖ ਮਾਂਦਾ ਹੈ।
ਲਾਣੀ[6] ਫੋਗ[6] ਫੁਲਾਰੀ ਵਾਹ ਵਾਹ। ਕੰਡੜੀ[6] ਕਰੜ[6] ਸਿੰਗਾਰੀ[6] ਵਾਹ ਵਾਹ।
ਚਨੜਕੀ ਘੰਡ[7] ਤਵਾਰੇ[8] ਵਾਹ ਵਾਹ। ਝੋਕਾਂ ਮਾਲ ਨ ਮਾਂਦਾ ਹੈ।
ਗਿਆ ਫ਼ਰੀਦ ਡੁਹਾਗ ਦਾ ਵੇਲ੍ਹਾ। ਸਿਹਨ ਸੁਹੇਲਾ ਘਰ ਅਲਬੇਲਾ।
ਆਪੇ ਦਿਲਬਰ ਕੀਤਮ ਮੇਲਾ। ਜੈਂ ਬਿਨ ਜੀ ਤੜਫਾਂਦਾ ਹੈ।

## 235

ਸੋਹਣਾਂ ਨਹਨ ਅਕਰਬ[9] ਡਿੱਸਦਾ ਜ਼ੀ। ਸਾਡੇ ਨਾਲ ਨ ਹੱਸ ਰਸ ਵੱਸਦਾ ਜ਼ੀ।
ਕੇਨੂੰ ਡੁੱਖ ਦੀ ਗਾਲ੍ਹ ਸੁਣਾਵਾਂ। ਕਲ੍ਹੜੀ ਸੇਝ ਸੁੱਤੀ ਤੜਫਾਵਾਂ।
ਤਾਰੇ ਗਿਣ ਗਿਣ ਰਾਤ ਨਿਭਾਵਾਂ। ਹੈ ਜੀ ਔਖਾ ਬੇਵੱਸਦਾ ਜ਼ੀ।
ਯਾਰ ਪੁੱਨਲ ਡੂੰ ਦਿੱਲੜੀ ਤਾਂਗੇ। ਔਖੇ ਲਾਂਘੇ ਰਾਹ ਅੜਾਂਗੇ।
ਮੁਸ਼ਕਲ ਪੈਂਡਾ ਮਿਲਣ ਮਹਾਂਗੇ। ਕੰਨੀਂ ਪੌਵਿਮ ਆਵਾਜ਼ ਜਰਸ ਦਾ[10] ਜ਼ੀ।
ਕੋਲੋਂ ਵੱਸਦਾ ਭੇਤ ਨ ਡੱਸਦਾ। ਦਿੱਲੜੀ ਖੱਸਦਾ ਵਲ ਵਲ ਨੱਸਦਾ।
ਡੇਖ ਕੇ ਹਾਲ ਏਹੀਂ ਬੇਕੱਸਦਾ। ਕਰ ਠਾਹ ਠਾਹ ਦੂਰ ਦੂੰ ਹੱਸਦਾ ਜ਼ੀ।
ਨਾਜ਼ਕ ਢੰਗ ਅਜਾਇਬ ਵੰਨਦਾ[11]। ਸਾਂਵਲ ਢੋਲੇ ਮਨ ਮੋਹਨ ਦਾ।
ਮਾਣ ਕਰਾਂ ਕਿਆ ਯਾਰ ਸਜਣ ਦਾ। ਓ ਦਿਲਬਰ ਹੈ ਹਰ ਕੱਸ ਦਾ ਜ਼ੀ।
ਏ ਬੇਕਾਰ ਫ਼ਰੀਦ ਨਿਭਾਇਆ। ਲੋਹੇ ਵਾਂਗ ਬਹੂੰ ਬੇ ਮਾਇਆ[12]।
ਫ਼ਖ਼ਰ ਪਏ ਦੀ ਸੁਹਬਤ ਆਇਆ। ਥਿਆ ਹਮਸਾਇਆ ਪਾਰਸ[13] ਦਾ ਜ਼ੀ।

---

1. ਰਸਮ, ਟੂਣਾ। 2. ਸ਼ਗਨ। 3. ਚੰਗੇ ਬੋਲ। 4. ਖ਼ੁਸ਼ਖ਼ਬਰੀ। 5. ਨੇਕ। 6. ਰੇਗਿਸਤਾਨ ਦੇ ਛੋਟੇ ਛੋਟੇ ਬੂਟਿਆਂ ਦੇ ਨਾਂ। 7. ਡੰਗਰਾਂ ਦੇ ਗਲ ਵਿਚ ਪਾਈ ਟੱਲੀ। 8. ਟੱਲੀ ਦੀ ਆਵਾਜ਼। 9. ਸ਼ਾਹ-ਰਗ ਤੋਂ ਵੀ ਨੇੜੇ। 10. ਡੰਗਰਾਂ ਦੇ ਗਲ ਪਾਈ ਟੱਲੀ। 11. ਰੰਗ। 12. ਬਗ਼ੈਰ ਕੀਮਤ ਦੇ। 13. ਇਕ ਪੱਥਰ ਜਿਸ ਦੀ ਛੋਹ ਨਾਲ ਲੋਹਾ ਸੋਨਾ ਹੋ ਜਾਂਦਾ ਹੈ।

## 236

ਸੋਹਣੇ ਯਾਰ ਬਾਝੋਂ ਮੈਡੀ ਨਹੀਂ ਸਰਦੀ।
ਤਾਂਘ ਆਵੇ ਵਧਦੀ ਸਿਕ ਆਵੇ ਚੜ੍ਹਦੀ।
ਕੀਤਾ ਹਿਜਰ ਤੈਡੇ ਮੈਕੂੰ ਜ਼ਾਰੋ ਜ਼ਾਰੇ।
ਦਿਲ ਪਾਰੇ ਪਾਰੇ ਸਰ ਧਾਰੋ ਧਾਰੇ[1]।
ਮੁੰਝ[2] ਵਾਧੋ ਵਾਧੇ ਡੁੱਖ ਤਾਰੇ ਤਾਰੇ।
ਰੱਬ ਮੇਲੇ ਮਾਹੀ ਬੈਠੀ ਧਾਂ ਕਰਦੀ।
ਸੋਹਣਾ ਯਾਰ ਮਾਹੀ ਕਡੀ ਪਾਵੇ ਫੇਰਾ।
ਸ਼ਾਲਾ ਪਾ ਕੇ ਫੇਰਾ ਪੁੱਛੇ ਹਾਲ ਓ ਮੇਰਾ।
ਦਿਲ ਦਰਦਾਂ ਮਾਰੀ ਡੁੱਖਾਂ ਲਾਇਆ ਦੇਰਾ।
ਰਾਤੀਂ ਆਹੀਂ ਭਰਦੀ ਡੇਹਾਂ ਸੂਲਾਂ ਸੜਦੀ।
ਪੁਨੂੰ ਖਾਨ ਮੇਰੇ ਕੀਤੀ ਕੇਚ ਤਿਆਰੀ।
ਮੈਂ ਮਿੰਨਤਾਂ ਕਰਦੀ ਤਰੋੜੀ ਵੈਂਦਾ ਯਾਰੀ।
ਕਈ ਨਹੀਂ ਚਲਦੀ ਕਿਆ ਕੀਜੇ ਕਾਰੀ।
ਸਟ ਬਾਂਦੀ ਬਰਦੀ ਥੀਸਾਂ ਬਾਂਦੀ ਬਰਦੀ।
ਰੋ ਰੋ ਫ਼ਰੀਦਾ ਫ਼ਰਿਆਦ ਕਰਸਾਂ।
ਗ਼ਮ ਬਾਝ ਉਸ ਦੇ ਬਿਆ[3] ਸਾਹ ਨ ਭਰਸਾਂ।
ਜਾ ਥੀਸਮ ਮੇਲਾ ਜਾ ਰੁਲਦੀ ਮਰਸਾਂ।
ਕਹੀਂ ਲਾ ਡਖਾਈ ਦਿਲ ਚੋਟ ਅੰਦਰ ਦੀ।

## 237

ਸੇਜ ਸੁਹਾਵਿਮ ਬੇਲੀ। ਸਿਕਦੀ ਬਾਂਹ ਚੂੜੇਲੀ[4]।
ਯਾਰ ਨ ਮਿਲਦਾ ਆਲਮ[5] ਖਿਲਦਾ[6]। ਹਾਲ ਅਵੱਲੜਾ ਔਖੜੇ ਦਿਲ ਦਾ।
ਸੁੰਜ ਬਰ[7] ਸਿਹਨ ਹਵੇਲੀ।
ਬੁਲਬੁਲ ਭੰਵਰੇ ਖ਼ੁਸ਼ੀਆਂ ਪਾਵਿਨ। ਰਲ ਮਿਲ ਦੋਸਤ ਬਸੰਤ ਸੁਹਾਵਿਨ।
ਆਈ ਰੁਤ ਅਲਬੇਲੀ[8]।

---

1. ਟੁਕੜੇ-ਟੁਕੜੇ। 2. ਰੰਜ, ਮਲਾਲ, ਗ਼ਮੀ। 3. ਦੂਸਰਾ। 4. ਚੂੜੇ ਵਾਲੀ। 5. ਮਖ਼ੌਲ ਕਰਦਾ। 6. ਦੁਨੀਆਂ। 7. ਸੁੰਵਾ ਜੰਗਲ। 8. ਮਸਤ।

ਖਿੜ ਕੇ[1] ਸੀ ਸਿਆਲੇ ਬੀਤੇ। ਸੌਗੀਂ ਜ਼ੇਵਰ ਤਰੇਵਰ ਕੀਤੇ।
ਹਿੱਕ ਮੈਂ ਮਹਜ਼ ਡੁਹੇਲੀ[2]।
ਪੀਤ ਪਰੀਂਦੀ[3] ਸਿੱਕ ਮਿੱਤਰਾਂ ਦੀ। ਸੀਨੇ ਸੌ ਸੌ ਸਾਂਗ ਡੁੱਖਾਂ ਦੀ।
ਸੇਂਧ[4] ਧੜੀ[5] ਥਈ ਮੇਲੀ।
ਕੱਜਲੇ ਬਾਦਲ ਮੀਂਹ ਬਰਸਾਤੀਂ। ਗਾਜਾਂ ਖਮਣੀਆਂ[6] ਕਾਲੀਆਂ ਰਾਤੀਂ।
ਰੁਲਦੇ ਰੋਹ ਇਕੇਲੀ।
ਨਾਜ਼ ਨਵਾਜ਼ ਦੇ ਵਕਤ ਵਿਹਾਣੇ। ਫੁਲ ਗੁਲ ਹਰ ਸ਼ਿੰਗਾਰ ਕੁਮਾਣੇ[7]।
ਬਠ ਰਾਬੇਲ[8] ਚੰਬੇਲੀ।
ਯਾਰ ਫ਼ਰੀਦ ਨ ਆਇਮ ਵੇੜ੍ਹੇ। ਉੱਜੜੇ ਗਾਨੇ ਗਹਿਣੇ ਸਿਹਰੇ।
ਫਿਰਦੀ ਮੈਲ ਕੁਚੈਲੀ।

## 238

ਸ਼ਹੁ ਰਾਂਝਾ ਅਲਬੇਲਾ। ਜੋਗੀ ਜਾਦੂਗਰ ਵੇ।
ਰਾਵਲ[9] ਬੰਸੀ ਜੋੜ ਸੁਣਾਈ। ਵਿੱਸਰ ਗਿਉਮ ਘਰ ਵਰ ਵੇ।
ਯਾਰ ਰੰਝੇਟੇ ਮੁਰਲੀ ਵਾਹੀ। ਕਰ ਕਰ ਪੇਚ ਹੁਨਰ ਵੇ।
ਅਨਹਦ ਬੀਨ ਬਜਾ ਮਨ ਮੋਹਿਸ। ਰੁਲਦੀ ਬੂਟੇ ਝਰ ਵੇ।
ਕੰਨੇ ਕੰਨੇ ਬੁੰਦੇ ਗਲ ਝਪ[10] ਮਾਲ੍ਹਾਂ। ਰਹਿੰਦੇ ਹੁਸਨ ਨਗਰ ਵੇ।
ਤਖ਼ਤ ਹਜ਼ਾਰੋਂ ਰਾਂਝਣ ਆਇਆ। ਹੀਰ ਤੱਤੀ ਦੇ ਘਰ ਵੇ।
ਜੋਗਣ ਥੀਸਾਂ ਖ਼ਾਕ ਰਮੇਸਾਂ[11]। ਰੁਲਸਾਂ ਸ਼ਹਿਰ ਬਹਰ[12] ਵੇ।
ਮਾਂ ਪਿਉ ਤੋੜ ਲਗੀ ਲੱਤ ਤੈਡੇ। ਸਾਂਵਲ ਕਾਰੀ ਕਰ ਵੇ।
ਬਾਝ ਪਰੀਂਦੇ ਬਾਝ ਨ ਕਾਈ। ਬੱਠ ਜ਼ੇਵਰ ਬੱਠ ਜ਼ਰ ਵੇ।
ਇਤਨਾ ਜ਼ੁਲਮ ਮੁਨਾਸਬ ਨਾਹੀਂ। ਰੱਬ ਕੋਲੋਂ ਕੁਝ ਡਰ ਵੇ।
ਰਾਂਝਾ ਜੋਗੀ ਮੈਂ ਜੁਗਿਆਣੀ[13]। ਡਿੱਤੜੀ ਇਸ਼ਕ ਖ਼ਬਰ ਵੇ।
ਯਾਰ ਫ਼ਰੀਦ ਨ ਵਿਸਰਮ ਹਰਗਿਜ਼। ਸਿੱਕਦੀ ਵੈਸਾਂ ਮਰ ਵੇ।

---

1. ਬੀਤ ਗਈਆਂ। 2. ਨਿਰਾਸ਼, ਦਰਦਾਂ ਸੀਤੀ। 3. ਮਾਹੀ ਦੀ। 4. ਮਾਂਗ, ਚੀਰ। 5. ਗੁੱਤ। 6. ਬਿਜਲੀ ਦੀ ਚਮਕ। 7. ਮੁਰਝਾਏ। 8. ਇਕ ਫੁੱਲ ਦਾ ਨਾਂ। 9. ਜੋਗੀ, ਪਿਆਰਾ। 10. ਸੁਹਣੇ। 11. ਮਲਾਂ। 12. ਸਮੁੰਦਰ, ਬਾਹਰ। 13. ਜੋਗਨ।

## 239

ਸ਼ਹੁ ਰਾਂਝਾ ਅਲਬੇਲਾ। ਹੈਂ ਦਿਲੇਂਦ ਠੱਗ ਵੇ।
ਤੈਂਡੇ ਤਾਨੇ ਮਿਹਣੇ ਸਿੱਠੜੀ। ਡੇਵਮ ਸਾਰਾ ਜੱਗ ਵੇ।
ਝੋਕ ਨ ਆਵਾਂ ਕੈਂ ਵਲ ਜਾਵਾਂ। ਹੀਰ ਤੱਤੀ ਦੀ ਤੱਗ[1] ਵੇ।
ਕੇਡੇ ਹਾਰ ਸ਼ਿੰਗਾਰ ਗਿਉਸੇ। ਕੇਡੇ ਗਏ ਝੱਗ ਮੱਗ ਵੇ।
ਨੇੜੇ[2] ਜੀਅੜਾ ਜੋੜ[3] ਨਿਹੇੜੇਮ। ਧਾਂ[4] ਕਿਰਮ ਰਗ ਰਗ ਵੇ।
ਸੂਲ ਅਵੱਲੜੇ ਮੂਲ ਮੁੱਠੀ ਦੇ। ਡੁੱਖ ਆਵਨ ਕਰ ਵਗ[5] ਵੇ।
ਬਿਰਹੋਂ ਲੁੰਬੀ[6] ਜੁੜ ਕਰ ਲਾਈ। ਲੂੰ ਲੂੰ ਧੁਖਦੀ ਅੱਗ ਵੇ।
ਰੋਂਦੀ ਖਪਦੀ ਆਤਣ[7] ਬਹਿੰਦੀ। ਥਈ ਬੀਮਾਰ ਅਲੱਗ ਵੇ।
ਯਾਰ ਫ਼ਰੀਦ ਨ ਕੀਤਮ ਕਾਰੀ। ਜੀਵਾਂ ਕੈਂਦੇ ਲਗ ਵੇ।

## 240

ਸੁਬਹ ਸਾਦਕ ਖਾਂ ਸਾਹਿਬੀ ਮਾਣੇ। ਪਾ ਸਿਹਰੇ ਗਾਨੇ ਗਹਿਣੇ।
ਸਹਿਜੋਂ[8] ਝੁਲੂੰ ਸੇਝ ਸੁਹਾ ਤੂੰ। ਬਖ਼ਤ ਤੇ ਤਖ਼ਤ ਕੂੰ ਜੋੜ ਛਕਾ ਤੂੰ[9]।
ਆਪਣੇ ਮੁਲਕ ਕੂੰ ਆਪ ਵਸਾ ਤੂੰ। ਪਟ ਅੰਗ੍ਰੇਜ਼ੀ ਥਾਣੇ।
ਸੁਣ ਇਕਬਾਲ ਤੈਡਾ ਪੈ ਡਰਦੇ। ਰਾਜੇ ਦਹਸ਼ਤ ਕਰ ਮਰਦੇ।
ਮੀਰ ਨਵਾਬ ਥਏ ਆ ਬਰਦੇ[10]। ਬੇ ਜ਼ਰ ਮੁਫ਼ਤ ਵਿਕਾਣੇ।
ਪੀਰ ਫ਼ਕੀਰ ਤੈਕੂੰ ਸਬ ਚਹਿੰਦੇ। ਸੂਬੇਦਾਰ ਮੁਲਾਜ਼ਮ ਰਹਿੰਦੇ।
ਗਿਰਦਾ ਗਿਰਦ ਕਚਹਿਰੀ ਬਹਿੰਦੇ। ਅਫ਼ਲਾਤੂਨ ਸਿਆਣੇ।
ਫੈਜ ਤੈਡੇ ਦੇ ਜਗ ਵਿਚ ਕਿਸੇ। ਜ਼ਾਲਾਂ[11] ਮਰਦ ਗਏ ਘਿਨ ਹਿਸੇ।
ਨੀਂਗਰ[12] ਤਕੜੇ ਬੁੱਢੜੇ ਲਿਸੇ। ਨੰਢੜੇ ਬਾਲ ਆਯਾਣੇ।
ਖ਼ੂਬ ਹੰਡਾਈਂ ਜਿੰਦ ਜਵਾਨੀ। ਹਰ ਦਮ ਕੋਲ ਵੱਸੀਂ ਦਿਲ ਜਾਨੀ।
ਯਾਰ ਪਿਆਰਾ ਯੂਸਫ਼ ਸਾਨੀ। ਨਾਜ਼ ਤੈਂਡੇ ਮਨ ਭਾਣੇ।
ਕਰੇ ਫ਼ਰੀਦ ਹਮੇਸ਼ ਦੁਆਈਂ। ਸਾਂਵਲ ਜੀਵੇਂ ਚਰ[13] ਜੁਗ ਤਾਈਂ।
ਤੈਡੇ ਸਾਡੇ ਸੋਹਣਾ ਸਾਈਂ। ਲਗੜੇ ਨੇਂਹ ਪੁਰਾਣੇ।

---

1. ਆਸਰਾ, ਸੁਹਾਗ। 2. ਪਿਆਰ। 3. ਪੂਰੀ ਤਾਕਤ। 4. ਪਕੜਨਾ। 5. ਇਕੱਠੇ, ਹਮਲਾ ਕਰ ਕੇ। 6. ਅੱਗ। 7. ਇਸਤਰੀਆਂ ਦਾ ਇਕੱਠੇ ਬੈਠ ਕੇ ਚਰਖਾ ਕੱਤਣਾ। 8. ਖ਼ੁਸ਼ੀ ਨਾਲ। 9. ਚੰਗੀ ਤਰ੍ਹਾਂ ਸੱਜ ਕੇ। 10. ਗ਼ੁਲਾਮ। 11. ਇਸਤਰੀ। 12. ਨੌਜਵਾਨ। 13. ਚਾਰੇ ਜੁਗ।

## 241

ਇਸ਼ਕ ਅਨੋਖੜੀ ਪੀੜ। ਸੌ ਸੌ ਸੂਲ ਅੰਦਰ ਦੇ।
ਨੈਣ ਵਹਾਇਮ ਨੀਰ। ਅੱਲੜੇ ਜ਼ਖ਼ਮ ਜਿਗਰ ਦੇ।
ਬਿਰਹੋਂ ਬਖੇੜਾ ਸਖ਼ਤ ਆਵੈੜਾ। ਖ਼ੇਸ਼ ਕਬੀਲਾ ਲਾਵਿਮ ਝੇੜਾ।
ਮਾਰਗ ਮਾ ਪਿਉ ਵੀਰ। ਦੁਸ਼ਮਨ ਲੋਕ ਸ਼ਹਿਰ ਦੇ।
ਤਾਂਗ ਅਵੱਲੜੀ ਸਾਂਗ ਕੱਲਲੜੀ। ਜਿੰਦੜੀ ਜਲੜੀ ਦਿੱਲੜੀ ਗਲੜੀ[1]।
ਤਨ ਮਨ ਦੇ ਵਿਚ ਤੀਰ। ਮਾਰੇ ਯਾਰ ਹੁਨਰ[2] ਦੇ।
ਗ਼ਮਜੇ ਸਿਹਰੀ[3] ਰਮਜ਼ਾਂ[4] ਵੈਰੀ। ਅੱਖੀਆਂ ਜਾਦੂ ਦੀਦ ਲੁਟੇਰੀ[5]।
ਜ਼ੁਲਮੀਂ ਜ਼ੁਲਫ਼ ਜ਼ੰਜੀਰ। ਪੇਚੀ ਪੇਚ ਕਹਿਰ ਦੇ।
ਪੀਤ ਪੁੱਨਲ ਦੀ ਸਿਕ ਪਲ ਪਲ ਦੀ। ਮਾਰੂਥਲ ਦੀ ਰੀਤ ਅਜ਼ਲ ਦੀ।
ਡੁੱਖ ਲਾਵਿਨ ਤੜਭੇੜ[6]। ਜੋ ਸਰਦੇ ਸੋ ਕਰਦੇ।
ਤੁਲ ਨਿਹਾਲੀ ਡੇਣ ਡਿਖਾਲੀ। ਸਬਰ ਆਰਾਮ ਦੀ ਵਿਸਰਿਅਮ ਚਾਲੀ।
ਲੂੰ ਲੂੰ ਲੱਖ ਲੱਖ ਚੀਰ। ਕਾਰੀ ਤੇਗ ਤਬਰ[7] ਦੇ।
ਯਾਰ ਫ਼ਰੀਦ ਨ ਪਾਇਮ ਫੇਰਾ। ਲਾਇਆ ਦਰਦਾਂ ਦਿਲ ਵਿਚ ਦੇਰਾ[8]।
ਸਰ ਗਿਉਮ ਸੀਸ ਸਰੀਰ। ਨੈਸਾਂ ਦਾਗ਼ ਕਬਰ ਦੇ।

## 242

ਇਸ਼ਕ ਅਵੱਲੜੀ ਪੀੜ ਵੋ। ਲੋਕਾਂ ਖ਼ਬਰ ਨ ਕਾਈ।
ਜ਼ੁਲਫ਼ ਡੰਗੇਦੀਂ ਮੂਲ ਨ ਸੰਗੀ। ਚਸ਼ਮਾਂ ਸਰਹੋਂ ਬਹਾਦਰ ਜੰਗੀ।
ਨਾਜ਼ ਨਿਗਾਹ ਦੇ ਤੀਰ ਵੋ। ਨਿੱਤ ਕਰਨ ਲੜਾਈ।
ਸ਼ਾਲਾ ਨੇੜਾ ਕੋਈ ਨ ਲਾਵੇ। ਦਰਦ ਅੰਦੇਸ਼ੇ ਸੋਜ਼ ਸਵਾਏ।
ਦਮ ਦਮ ਦਿਲਗੀਰ[9] ਵੋ। ਸਰ ਤੇ ਸਖ਼ਤੀ ਆਈ।
ਹਿੱਕ ਬੇਵਾਹੀ[10] ਬਿਆ ਫਟ ਜਾਹੀ। ਮੂੰਝ ਮੁੰਝਾਰੀ ਗਲਦੀ ਫਾਈ[11]।
ਤੱਕ ਤੱਕ ਰਾਹ ਮਲ੍ਹੇਰ ਵੋ। ਰੋਦੀਂ ਮੋਇਮ ਅਜਾਈਂ।
ਸੁੰਜ ਬਰ ਚੜੜੇ[12] ਸ਼ੀਹ ਮਰੇਲੇ[13]। ਬਸ਼ੀਰ[14] ਬਦ ਬਘਿਆਰ ਬਘੇਲੇ।
ਡੁੱਖ ਡੁੱਖੜੇ ਥਏ ਵੀਰ ਵੋ। ਗ਼ਮ ਸਕੜੇ ਭਾਈ।

---

1. ਗਲ ਗਈ। 2. ਕਾਬਲੀਅਤ, ਹੁਨਰ। 3. ਜਾਦੂਗਰ। 4. ਇਸ਼ਾਰੇ। 5. ਡਾਕੂ। 6. ਲਗਾਤਾਰ। 7. ਕੁਹਾੜੀ ਵਰਗਾ ਇਕ ਹਥਿਆਰ। 8. ਡੇਰਾ। 9. ਉਦਾਸ। 10. ਬੇਕਸ, ਆਜਜ਼। 11. ਫਾਹੀ। 12. ਚੀਤੇ। 13. ਖ਼ੂਨੀ, ਮਾਰ ਜਾਣ ਵਾਲੇ। 14. ਜੰਗਲੀ ਸੱਪ

ਸੈਣੀ ਭੈਣੀਂ[1] ਵੈਣ ਅਲਾਵਮ। ਵੀਰਣ ਵੈਰੀ ਸਖ਼ਤ ਸਭਾਵਮ।
ਮਾਰਮ ਬੇ ਤਕਸੀਰ ਵੋ। ਏ ਬੇਦਰਦ ਕਸਾਈ।
ਸੂਲਮ ਮੂਲ ਨ ਡਿਤੱੜਮ ਸਾਹੀ। ਕਾਦਰ ਏਂਵੇਂ ਕਲਮ ਵਹਾਈ[2]।
ਕੀਤਮ ਤੇ ਤਕਦੀਰ ਵੋ। ਸੋਹਣੇ ਨਾਲ ਜੁਦਾਈ।
ਜਿੰਦੜੀ ਜੁੱਖਦੀ ਜੀਅੜਾ ਦੁਖਦਾ। ਵੇਲ੍ਹਾ ਵਕਤ ਨਿਭਾਇਆ ਸੁਖਦਾ।
ਰੰਜੋ ਆਲਮ ਦੀ ਭੀੜ ਵੋ। ਆਫ਼ਤ ਪਿਉਸ ਸਮਾਈ[3]।
ਮਿਜ਼ੇਗੀ[4] ਨਸ਼ਤਰ ਹਾਦੀ ਮਾਰੀ। ਪਲਕੀ ਲਾਈ ਕੈਬਰ[5] ਕਾਰੀ।
ਜ਼ਖ਼ਮ ਕਲੱਲੜੇ ਚੀਰ ਵੋ। ਵੈਂਦੀਂ ਚੋਟ ਚਲਾਈ।
ਲੂੰ ਲੂੰ ਸੜਦੀ ਹੱਡ ਚੰਮ ਗਲਦਾ। ਦਿੱਲੜੀ ਜਲਦੀ ਸੀਨਾ ਬਲਦਾ।
ਰਗ ਰਗ ਛੁੱਟੜੀ ਸੀੜ੍ਹ ਵੋ। ਤੈਡੇ ਬਿਰਹੋਂ ਛੁੜਾਈ।
ਸਬਰ ਕਰਾਰ ਆਰਾਮ ਗਿਉਸੇ। ਬਾਰ ਮਲਾਮਤ ਮੁਫ਼ਤ ਚਤੋਸੇ[6]।
ਕਾਨੀ[7] ਬੇ ਤਦਬੀਰ ਵੋ। ਜਾਨੀ ਲਾ ਡਿਖਲਾਈ।
ਯਾਰ ਫ਼ਰੀਦ ਨ ਖੜ ਮੁਕਲਾਇਆ[8]। ਕੇਚ ਗਿਆਂ ਵੱਲ ਘਰ ਨ ਆਇਆ।
ਡਿੱਤੜਮ ਜੁੜ ਤਾਅਜ਼ੀਰ[9] ਵੋ। ਕੀਤੋਸ ਖ਼ੂਬ ਭਲਾਈ।

## 243

ਇਸ਼ਕ ਚਲਾਏ ਤੀਰ। ਡਾਢੇ ਜ਼ੁਲਮ ਕਹਿਰ ਦੇ।
ਯਾਰ ਮਿਲਿਆ ਬੇ ਪੀਰ[10]। ਲੂੰ ਲੂੰ ਵਿਚ ਸੌ ਦਰਦੇ।
ਇਸ਼ਕ ਉਜਾੜੀ ਝੋਕ ਅਮਨ ਦੀ। ਨਜ਼ਰ ਨ ਆਂਵਮ ਜੋਹ[11] ਜਤਨ ਦੀ।
ਸੋਜ਼ ਡਿਤੋਸ ਜਾਗੀਰ। ਜੀ ਅੜਾ ਸੂਲਾਂ ਸੜਦੇ।
ਤੂਲ ਭੁੱਖਾਂ ਦੀ ਸੇਝ ਨ ਭਾਂਦੀ। ਸੂਲ ਸਰਾਂਦੀ ਦਰਦ ਪਵਾਂਦੀ।
ਰਗ ਰਗ ਵਿਚ ਹੈ ਪੀੜ। ਡਿੱਸਦਾ ਰੋਗ ਅੰਦਰ ਦੇ।
ਰਹਿਣ ਨ ਡੇਂਦੀ ਪੀੜ ਪਰਾਈ। ਸਿੱਕ ਮਹੀਂਵਾਲ ਦੀ ਰੋਜ਼ ਸਵਾਈ।
ਕੀਜੋ ਲੋੜ੍ਹੇਮ[12] ਸੀੜ੍ਹ[13]। ਬੋੜਿਮ[14] ਕਨ ਕੱਪਰ[15] ਦੇ।
ਸੁਖ ਸੋਮਣ ਦਾ ਵਕਤ ਵਿਹਾਇਆ। ਬਾਰ ਬਿਰਹੋਂ ਦਾ ਸਰ ਤੇ ਆਇਆ।

---

1. ਰਿਸ਼ਤੇਦਾਰ। 2. ਕਿਸਮਤ। 8. ਅਸਮਾਨ ਤੋਂ। 4. ਸੀਨਾ। 5. ਤੀਰ। 6. ਚੁੱਕਿਆ। 7. ਤੀਰ। 8. ਵਿਦਾ ਕੀਤਾ। 9. ਜ਼ੁਰਮ ਦੀ ਸਜ਼ਾ। 10. ਜਿਸ ਦਾ ਕੋਈ ਗੁਰੂ ਨਾ ਹੋਵੇ, ਭਾਵ ਕਿਸੇ ਦਾ ਕੀਤਾ ਨਾ ਮੰਨੇ। 11. ਟਿਕਾਣਾ। 12. ਰੋੜ ਦੇਣਾ। 13. ਦਰਿਆ ਦੇ ਵਿਚਕਾਰਲੇ ਪਾਣੀ ਦੀ ਤੇਜ਼ ਧਾਰ। 14. ਡੋਬਦੀ ਹੈ। 15. ਹੜ੍ਹ ਕਾਰਨ ਦਰਿਆ ਦੀ ਡੂੰਘਾਈ।

ਗੁਜ਼ਰ ਗਈ ਤਦਬੀਰ। ਨਿਭ ਗਏ ਵਕਤ ਹੁਨਰ ਦੇ।
ਨਿਭਨ ਫ਼ਰੀਦ ਏ ਡੁੱਖ ਡੁਹਲੇ[1]। ਸ਼ਾਲਾ ਨਾਲ ਵਸਾਲ ਸੁਹੀਲੇ[2]।
ਹੋਵਾਂ ਸ਼ਕਰ ਸ਼ੀਰ। ਗੁਜ਼ਰਨ ਡੇਂਹ ਸਫ਼ਰ ਦੇ।

## 244

ਗ਼ਮਜ਼ੇ ਕਰ ਦੇ ਜੰਗ। ਲੜਦੇ ਮੂਲ ਨ ਅੜਦੇ।
ਨੇਜ਼ੇ ਤੀਰ ਤਫ਼ੰਗ। ਕਹਿਰੀ ਨਾਜ਼ ਨਜ਼ਰ ਦੇ।
ਜ਼ੁਲਫ ਹੈ ਬਸ਼ੀਰ[3] ਅਬਰੂ ਬਿਛੂਏ। ਮਾਰਨ ਡੰਗ ਨਿਸ਼ੰਗ।
ਚਿਕਦੇ[4] ਜ਼ਖ਼ਮ ਜਿਗਰ ਦੇ।
ਸਾਂਵਲ ਦੀ ਹੈ ਤਰਜ਼ ਅਨੋਖੀ। ਤਨ ਨਾਜ਼ਕ ਦਿਲ ਸੰਗ।
ਜ਼ਰਾ ਮਿਹਰ ਨ ਕਰਦੇ।
ਬਿਰਹੋਂ ਅਸਾਂ ਵੱਲ ਖ਼ਲਅਤ ਭੇਜੀ। ਸਾਵਾ ਪੀਲਾ ਰੰਗ।
ਸੌ ਸੌ ਸੂਲ ਅੰਦਰ ਦੇ।
ਇਸ਼ਕ ਵੰਜਾਇਮ ਸਰਮ ਭਰਮ ਕੂੰ। ਗਿਆ ਨਾਮੂਸ ਤੇ ਨੰਗ।
ਗੁਜ਼ਰੇ ਵਕਤ ਸਬਰ ਦੇ।
ਹਾਲ ਫ਼ਰੀਦ ਦਾ ਡੁੱਖ ਡੁਹੇਲਾ[5]। ਦਿੱਲੜੀ ਕੀਤੁਸ ਤੰਗ।
ਨ ਜੀਂਦੇ ਨ ਮਰਦੇ।

## 245

ਕਾਂ ਕੋ ਕੋ ਕਰਲਾਉਂਦਾ[6] ਹੈ। ਕੋਈ ਕਾਸਦ[7] ਯਾਰ ਦਾ ਆਉਂਦਾ ਹੈ।
ਰੁੱਤ ਸਾਵਣ ਦੀ ਡੇਹ ਮਲ੍ਹਾਰੀ। ਬਾਦ ਸਮਾਲੀ ਕਿਣ ਮਿਣ ਜਾਰੀ।
ਬੁਈ[8] ਲਾਣੀ[8] ਖਿਪ[8] ਖ਼ੁਬ[8] ਫੁਲਾਰੀ[8]। ਕਰੜ[8] ਕੰਡਾ[8] ਸਬ ਭਾਉਂਦਾ ਹੈ।
ਆਸ ਆਈ ਤੇ ਯਾਸ[9] ਸਿਧਾਈ। ਝੁੜ ਬਾਦਲ ਆ ਝੁੜਮੁਰ ਲਾਈ।
ਉਜੜੀਆਂ ਝੋਕਾਂ ਖ਼ੁਨਕੀ ਚਾਈ[10]। ਗ਼ਮ ਡਰ ਡਰ ਲੁਕ ਪੌਂਦਾ ਹੈ।
ਮੀਂਹ ਬਰਸਾਤ ਖ਼ੁਸ਼ੀ ਦੇ ਵੇਲ੍ਹੇ। ਛੇੜਨ[11] ਛੇੜ[12] ਵ ਛਾਂਗ[13] ਸਵੇਲੇ।
ਆਪੇ ਦਿਲਬਰ ਕੀਤੇ ਮੇਲੇ। ਜੈਂ ਬਿਨ ਜੀ ਤੜਫਾਉਂਦਾ ਹੈ।

---

1. ਬਦਨਸੀਬ। 2. ਪਿਆਰਾ, ਸਿਤਾਰਾ। 3. ਕਾਲੇ ਰੰਗ ਦਾ ਸੱਪ। 4. ਟਪਕ ਰਿਹਾ, ਰਿਸਦਾ। 5. ਭਿਆਨਕ, ਦਰਦ ਭਰਿਆ। 6. ਬੋਲਦਾ ਹੈ। 7. ਸੁਨੇਹਾ ਲੈ ਜਾਣ ਵਾਲਾ। 8. ਰੇਗਿਸਤਾਨ ਦੀਆਂ ਬੂਟੀਆਂ ਦੇ ਨਾਂ। 9. ਨਿਰਾਸ਼ਾ। 10. ਸਰਸਬਜ਼ ਹੋਈਆਂ। 11. ਡੰਗਰਾਂ ਨੂੰ ਬਾਹਰ ਲੈ ਜਾਣਾ। 12. ਗਵਾਲੇ। 13. ਵੱਗ।

ਟਿੱਬੇ[1] ਰੇਖਾਂ ਥਲ ਤੇ ਡਹਰ। ਕੁਲ ਗਲ ਡਿਸਦੇ ਅਹਿਮਰ[2] ਅਸਫ਼ਰ[3]।
ਭੁੱਖ ਕਸ਼ਾਲੇ ਗੁਜ਼ਰੇ ਯਕਸਰ। ਸੁੱਖ ਰਗ ਰਗ ਵਿਚ ਧੋਂਦਾ ਹੈ।
ਡੁਖ ਡੁਹਾਗ ਦਾ ਵਕਤ ਵਿਹਾਇਆ। ਭਾਗ ਸੁਹਾਗ ਦਾ ਵੇਲ੍ਹਾ ਆਇਆ।
ਯਾਰ ਫ਼ਰੀਦ ਅੰਗਨ[4] ਧੋਂਪਾਇਆ। ਹਾਰ ਸਿੰਗਾਰ ਸਹਾਉਂਦਾ ਹੈ।

## 246

ਗੁਜ਼ਰ ਗਈ ਗੁਜ਼ਰਾਨ ਗ਼ਮ ਦੇ ਸਾਂਗ ਰਲਿਓਸੇ।
ਡਿੱਠੜਾ ਜਮਲ[5] ਜਹਾਂ ਨ ਕੁਝ ਪੱਲੜੇ ਪਿਓ ਸੇ।
ਵੈਂਦੀ[6] ਯਾਰ ਨ ਖੜ ਮੁਕਲਾਇਆ। ਕੇਚੋਂ[7] ਕੋਈ ਪੈਗ਼ਾਮ ਨ ਆਇਆ।
ਜਿੰਦੜੀ ਦਾ ਜਜਮਾਨ[8]। ਗਲ ਦਾ ਗੇੜ[9] ਥਿਓ ਸੇ।
ਨ ਮਾਹੀ ਨ ਰਿੰਗ[10] ਮਹੀਂਦੀ। ਝੋਕ ਉਜਾੜ ਡਿੱਸਮ ਤੇਂਹ ਡੇਂਹ ਦੀ।
ਬੇਲਾ ਥਿਆ ਵੀਰਾਨ। ਥੀ ਬੇ ਆਸ ਰੁਲਿਓਸੇ।
ਲਾਂਵੀ ਲੇਂਹਦੀ ਪਿਉਮ ਵਿਛੋੜਾ। ਖਾਰੇ ਚੜ੍ਹਦੀ ਆਇਉਮ ਧੋੜਾ[11]।
ਮਹਿੰਦੀ ਸੁਰਖੀ ਬਾਨ। ਨੀਲਾ ਰੰਗ ਵਟਿਓ ਸੇ।
ਵੈਣ ਸਿਆਪੇ ਮਾਤਮ ਗਾਹਣੇ। ਡੁੱਖ ਡੁਹਾਗ ਦੇ ਭੋਲ ਵਿਹਾਣੇ।
ਸੂਲਾਂ ਦਾ ਸਾਮਾਨ। ਅਜ਼ਲੋਂ ਡਾਜ[12] ਢਇਓਸੇ।
ਛੋਟੀ ਉਮਰ ਰੰਡੇਪਾ ਆਇਮ। ਖੋਟੀ ਕਿਸਮਤ ਖੋਟ ਕਮਾਇਮ।
ਡੁੱਜਾ ਏ ਇਰਮਾਨ। ਵੇਂਦੀਂ ਨ ਮੁਕਲਿਓਸੇ।
ਜੈਂਦੀਂ ਤਈਂ ਏ ਦਰਦ ਨਿਭੇਸਾਂ। ਮਰਦੀਂ ਦਾਗ਼ ਕਬਰ ਵਿਚ ਨੇਸਾ[13]।
ਪਿੱਟ ਪਿੱਟ ਥਿਆ ਖ਼ਫ਼ਕਾਨ[14]। ਰੋ ਰੋ ਖ਼ਲਕ ਰੌ ਵਿਓ ਸੇ।
ਜੈਂ ਬਿਨ ਹਿੱਕ ਪਲ ਮੂਲ ਨ ਵਿਸੇ। ਬਾਕੀ ਕਰਨੇ ਆਏ ਕਿਸੇ।
ਵਰ ਤਕਦੀਰ ਦਾ ਸ਼ਾਨ। ਕਿਆ ਹਾ ਕਿਆ ਥੀ ਗਿਓਸੇ।
ਕਰ ਕਰ ਯਾਦ ਫ਼ਰੀਦ ਸੱਜਣ ਕੂੰ। ਲਾ ਗਲ ਰੋਵਾਂ ਹਿੱਕ ਹਿੱਕ ਵਣ ਕੂੰ।
ਜਾਨ ਜਿਗਰ ਵਿਚ ਕਾਨ[15]। ਜਾਨੀ ਜੋੜ ਮਰਿਓਸੇ।

---

1. ਰੇਗਿਸਤਾਨ ਦੀਆਂ ਬੇਤਰਤੀਬ ਪੇਚਦਾਰ ਉਚਾਈਆਂ ਤੇ ਢਲਾਨਾਂ। 2. ਲਾਲ। 3. ਪੀਲੇ। 4. ਵਿਹੜਾ। 5. ਸਾਰਾ। 6. ਜਾਂਦੀ। 7. ਪ੍ਰੀਤਮ। 8. ਮੁਰਾਦ। 9. ਗਲ ਦਾ ਫੰਦਾ ਬਣਿਆ। 10. ਅੜਿੰਗ। 11. ਧੱਕਾ। 12. ਦਾਜ। 13. ਲੈ ਜਾਵਾਂ। 14. ਬੀਮਾਰ। 15. ਤੀਰ।

## 247

ਕਰਨ ਨਜ਼ਾਰੇ ਤੇਜ਼ ਨਜ਼ਰ ਸ਼ਾਲਾ ਜੀਵੇਂ। ਨੂਰ ਵਜੂਦ ਅਯਾਨੇ[1]।
ਸੱਰੇ ਸੁਬਹਾਨੀ ਰਾਜ਼ ਅਨਲਹਕ। ਰਿੰਦੀ ਵਿਰਦ[2] ਲਿਸਾਨੇ[3]।
ਵਿਰਦ ਮਥਾਨੀ[4] ਕਸ਼ਫ ਮੁਆਨੀ[5]। ਅਹਿਲ ਦੇਲੋਂਦਾ ਸ਼ਾਨੇ।
ਸਮਝ ਸੁੰਜਾਣੀ ਗੈਰ ਨ ਜਾਣੀ। ਸਬ ਸੂਰਤ ਸੁਬਹਾਨੇ।
ਅੱਵਲ ਆਖ਼ਰ ਜ਼ਾਹਰ ਬਾਤਨ। ਯਾਰ ਅਯਾਨ ਬਿਆਨੇ।
ਕੱਥ ਮਨਸੂਰੀ[6] ਤੇ ਤੀਫ਼ੂਰੀ[6]। ਕੱਥ ਸਰਮਦ[6] ਸਨਆਨੇ[6]।
ਹੁਸਨ ਪਰਸਤੀ ਸ਼ਾਹਦ ਮਸਤੀ। ਸਾਡਾ ਦੀਨ ਈਮਾਨੇ।
ਰਾਹ ਤੌਹੀਦੀ ਰੀਤ ਫ਼ਰੀਦੀ। ਅਪਨੇ ਆਪ ਦਾ ਧਿਆਨੇ।

## 248

ਕਿਸ ਧਰਤੀ ਸੇ ਆਏ ਹੋ ਤੁਮ। ਕਿਸ ਨਗਰੀ ਕੇ ਬਾਸੀ ਰੇ।
ਪਰਮ ਨਗਰ ਹੈ ਦੇਸ ਤੁਮ੍ਹਾਰਾ। ਫਿਰਤੇ ਕਹਾਂ ਉਦਾਸੀ ਰੇ।
ਕਿਉਂ ਹੋਤੇ ਹੋ ਜੋਗੀ ਭੋਗੀ। ਰੋਗੀ ਤਰਹ ਬਰਾਗੀ ਰੇ।
ਅੰਗ ਭੱਭੂਤ ਰਮਾ ਕੇ ਕਿਉਂ ਕਰ। ਰਖਤੇ ਬਦਨ ਸਨਿਆਸੀ ਰੇ।
ਅਪਨਾ ਆਪ ਸੰਭਾਲ ਕੇ ਦੇਖੋ। ਕਰਕੇ ਨਜ਼ਰ ਹਕੀਕਤ ਕੀ।
ਫ਼ਿਕਰ ਨ ਕੀਜੋ ਯਾਰੋ ਹਰਗਿਜ਼। ਆਸੀ ਯਾ ਨ ਆਸੀ ਰੇ।
ਤੁਮ ਹੋ ਸਾਗੀ[7] ਤੁਮ ਹੋ ਸਾਗੀ। ਵਾਗੀ[8] ਜ਼ਰਾ ਨ ਵਾਰੀ ਰੇ।
ਅਪਨੀ ਜ਼ਾਤ ਸਿਫ਼ਾਤ ਕੋ ਸਮਝੋ। ਅਪਨੀ ਕਰੋ ਸ਼ਨਾਸੀ ਰੇ।
ਬਾਤ ਫ਼ਰੀਦੀ ਸੋਚ ਕੇ ਸੁਣਿਉ। ਲਾਕਰ ਦਿਲ ਕੇ ਕਾਨੋਂ ਕੋ।
ਦੋਨੋਂ ਜਗ ਕੇ ਮਾਲਕ ਤੁਮ ਹੋ। ਭੂਲੇ ਅੱਲਾ-ਰਾਸੀ[9] ਰੇ।

## 249

ਕੁਲ ਗ਼ੈਰ ਕਨੂੰ ਜੀ ਵਾਂਦੇ[10]। ਮੁੱਠੀ ਰੀਤ ਅਨੋਖੀ ਰਾਂਦੇ[11]।
ਸੱਟ ਕਰ ਖ਼ੇਸ਼ ਕਬੀਲਾ ਥਿਉਸੇ। ਬਰਦੇ ਤੈਡੜੇ ਨਾਂ ਦੇ।

---

1. ਪਰਮਾਤਮਾ ਦਾ ਨੂਰ ਜੋ ਉਸ ਦੀ ਕੁਦਰਤ ਦੁਆਰਾ ਜ਼ਾਹਰ ਹੈ। 2. ਵਰਤਿਆ ਜਾ ਰਿਹਾ ਵਜ਼ੀਫ਼ਾ। 3. ਜ਼ਬਾਨ। 4. ਜ਼ਾਹਰੀ ਸਲੂਕ। 5. ਛੁਪੇ ਹੋਏ ਭੇਦਾਂ ਦਾ ਜ਼ਾਹਰ ਕਰਨਾ। 6. ਸੂਫ਼ੀ ਫ਼ਕੀਰਾਂ ਦੇ ਨਾਂ ਹਨ। 7. ਹੂ-ਬ-ਹੂ। 8. ਨਕਲ। 9. ਜਿਸ ਦਾ ਪਰਮਾਤਮਾ ਦੇ ਸਿਵਾ ਕੋਈ ਨਾ ਹੋਵੇ। 10. ਖ਼ਾਲੀ ਹੈ। 11. ਖੇਡ।

ਸਬ ਸੂਰਤ ਵਿਚ ਢੋਲ ਸੰਜਾਣੋਂ। ਥਿਓ ਵ ਨਾਂ ਦਰਮਾਂਦੇ।
ਸੀਨੇ ਝੋਕਾਂ ਦੀਦੀਂ ਡੇਰੇ। ਸੋਹਣੇ ਦੋਸਤ ਦਿਲਾਂਦੇ।
ਹਰ ਪਲ ਪਲ ਵਿਚ ਕੋਲ ਬਗਲ ਵਿਚ। ਯਾਰ ਮਿੱਠੇ ਮਨ ਭਾਂਦੇ।
ਅੱਖੀਆਂ ਦੇ ਵਿਚ ਕਤਰ[1] ਨ ਮਾਵੇ। ਸਾਰੇ ਸੱਜਣ ਸਮਾਂਦੇ।
ਸ਼ਾਲ੍ਹਾ ਵੰਜ ਕਰ ਹਜ਼ਰਤ ਰੋਹੀ[2]। ਡੇਖੂੰ ਘਰ ਮਿੱਤਰਾਂ ਦੇ।
ਸੱਟ ਕਰ ਵਿਰਦ ਫ਼ਰੀਦ ਹਮੇਸ਼ਾਂ। ਗੀਤ ਪਰਮ ਦੇ ਗਾਂਦੇ।

## 250

ਕਹੀਂ ਡੁੱਖੜੀ ਲਾਇਮ ਯਾਰੀ। ਰੋਂਦੀ ਉਮਰ ਗੁਜ਼ਾਰਿਮ ਸਾਰੀ।
ਸੋਹਣੇ ਹੋਤ ਬਲੋਚ ਅਵੈੜੇ। ਡਾਢੇ ਕੀਤੇ ਸਖ਼ਤ ਨਖੇੜੇ।
ਨ ਸੁਧ ਸਲਾਮ ਸਨੇਹੜੇ। ਕੇਡੇ ਵੈਸਾਂ ਸੂਲਾਂ ਮਾਰੀ।
ਏਹੋ ਰਾਵਲ ਰਾਂਝਣ ਮਾਹੀ। ਖੱਸ ਦਿੱਲੜੀ ਥੀਦਾਂ ਰਾਹੀ।
ਵਲ ਕਰਦਾ ਬੇ ਪਰਵਾਹੀ। ਵਾਹ ਜ਼ੁਲਮ ਤੇ ਬੇ ਨਰ ਵਾਰੀ[3]।
ਮਹੀਂਵਾਲ ਨਿਹਾਲ ਨ ਕੀਤਮ। ਛੱਡ ਕਲ੍ਹੜੀ ਨਾਲ ਨ ਨੀਤਮ[4]।
ਭਰ ਜਾਮ ਡੁਖਾਂ ਦਾ ਪੀਤਮ। ਪੇਸ਼ ਆਈ ਸ਼ਹਿਰ ਖ਼੍ਵਾਰੀ।
ਸਰ ਆਇਆ ਬਿਰਹੋਂ ਬਖੇੜਾ[5]। ਡੇਂਹ ਰਾਤ ਹਮੇਸ਼ਾਂ ਝੇੜਾਂ[6]।
ਪਿਆ ਖਾਵਣ ਆਵਿਮ ਵੇਹੜਾ। ਢੋਲੇ ਅਸਲੋਂ ਮਹਜ਼ ਵਸਾਰੀ।
ਜੀ ਜਾਨੀ ਕਾਰਣ ਲੋਹਦਾ[7]। ਗ਼ਮ ਦਰਦ ਅਲਮ[8] ਨਿੱਤ ਕੋਂਹਦਾ[9]।
ਗਲ ਹਾਰ ਗ਼ਮਾਂ ਦਾ ਸੋਂਹਦਾ। ਸਰ ਸਿਹਰੇ ਮੂੰਝ[10] ਮੁੰਝਾਰੀ[11]।
ਮਾਹੀ ਆਨ ਵਸਾਵੇ ਝੋਕਾਂ। ਕਿਉਂ ਕਰਨ ਸਿਆਲੀ ਟੋਕਾਂ[12]।
ਮੈਡੀਆਂ ਸਬਜ਼ ਥੀਵਨ ਵਲ ਸੋਕਾਂ[13]। ਵੰਜਾਂ ਵਾਰੀ ਲੱਖ ਲੱਖ ਵਾਰੀ।
ਸੈ ਰੋਗ ਹਜ਼ਾਰ ਕਸ਼ਾਲੇ। ਤੈਡੇ ਕਾਰਣ ਜਿੰਦੜੀ ਜਾਲੇ।
ਥਲ ਮਾਰੂ ਪਰਬਤ ਕਾਲੇ। ਲਾਚਾਰ ਤੱਤੀ ਹੁਣ ਹਾਰੀ।
ਜੈਂ ਦਿਲਬਰ ਦੀ ਦਿਲ ਬਰ ਦੀ। ਤੈਂਹ ਬਾਝ ਫ਼ਰੀਦ ਨ ਸਰਦੀ।
ਜੁੜ ਲਾਇਸ ਚੋਟ ਅੰਦਰ ਦੀ। ਵਾਹ ਜ਼ਖ਼ਮ ਕੁਲੱਲੜਾ[14] ਕਾਰੀ।

---

1. ਤਿਨਕਾ, ਤੀਲਾ। 2. ਰੇਗਿਸਤਾਨ। 3. ਬੇ-ਇਨਸਾਫ਼ੀ, ਜ਼ੁਲਮ। 4. ਨਾ ਲੈ ਗਿਆ। 5. ਝਗੜਾ। 6. ਲੜਾਈ। 7. ਸਾੜਦਾ। 8. ਰੰਜ। 9. ਕਤਲ ਕਰਦਾ ਹੈ। 10. ਉਦਾਸੀ। 11. ਪਰੇਸ਼ਾਨੀ। 12. ਤਾਨੇ, ਨੁਕਰਾਂ। 13. ਸੁੱਕੇ ਬੂਟੇ। 14. ਅਨੋਖਾ, ਬੇਢੱਬ।

## 251

ਕਿਆ ਥਿਆ ਜੋ ਤੈਡੀ ਨ ਬਣੀ। ਥੀਸੀ ਓਹਾ ਜੋ ਰੱਬ ਗਿਣੀ।
ਦੌਲਤ ਕੂੰ ਚੂਚੀ[1] ਲਾ ਅੜਾ[2]। ਠਗ ਬਾਜ਼ ਦਾ ਡਟਕੋ[3] ਨ ਖਾ।
ਆਜ਼ਾਦ ਥੀ ਸਫਨ ਸਫ਼ਾ। ਚੁਣ ਘਿਨ ਮੁੰਜਾਏਂਦੀ ਅਣੀ।
ਦੁਨੀਆ ਦਾ ਨਾ ਥੀ ਆਸ਼ਨਾ[4]। ਹੈ ਏ ਮਕਾਰਾ ਬੇ ਵਫ਼ਾ।
ਖਾਵੀਂ ਨ ਮੁਜ਼ਿਣ[5] ਦਾ ਦਗ਼ਾ। ਹੈ ਪੰਜ ਕਣੀ[6] ਤੈਕੂੰ ਘਣੀ।
ਧੱਜ ਵੱਜ ਦੀ ਝੱਗ ਮੱਗ ਤਰੋੜ ਕੇ। ਡੋਰੇ ਭੇ ਮਲਮਲ ਛੋੜ ਵੇ।
ਹੈ ਡਿਲ੍ਹ[7] ਪੱਥਰ ਦੀ ਭੋਰ ਵੇ। ਤੈਂ ਕਾਣ ਹੀਰੇ ਦੀ ਕਣੀ।
ਮੁਲਾਂ ਨਹੀਂ ਕਹੀਂ ਕਾਰ ਦੇ। ਸ਼ੇਵੇ[8] ਨ ਜਾਣਿਨ ਯਾਰ ਦੇ।
ਸਮਝਣ ਨ ਭੇਤ ਇਸਰਾਰ ਦੇ। ਵੰਜ ਕੰਡ ਦੇ ਭਰਨੇ ਥਏ ਦਣੀ।
ਈਂ ਰਾਹ ਡੋ ਆਂਵੀ ਨਾ ਹਾ। ਜੇ ਆਈਂ ਕਦਮ ਡੇਹੋਂ ਡੇਂਹ ਵਧਾ।
ਪਿਛੋਂ ਤੇ ਨ ਡੇਖੀਂ ਮੂੰਹ ਵਲਾ। ਹੀਲਾ ਕਰੀਂ ਸਰ ਤਈਂ ਤਣੀ।
ਨਿਥ੍ਹੀ ਤਰਸ ਬਾਰੋਚਲ ਰਤੀ। ਰੋਹੀਂ ਪਹਾੜੀ ਵਿਚ ਤੱਤੀ।
ਸ਼ੋਦੀ[9] ਸੱਸੀ ਰੁਲਦੀ ਵੱਤੀ। ਨੇਹੀਂ ਅਲੂੜੀ ਹਿੱਕ ਜਣੀ।
ਹੈ ਵੱਲ ਕਹਿਰ ਦੀ ਮੁਬਤਲਾ[10]। ਹੈ ਓ ਗ਼ਜ਼ਬ ਦਾ ਬੇ ਵਫ਼ਾ।
ਮਨ ਛੱਡ[11] ਅਤੇ ਮਨ ਡੇ[12] ਵੀਆ। ਆਪਤ ਦੇ ਵਿਚ ਖੜਬੜ ਬਣੀ।
ਸੁਣ ਬੇਵਫ਼ਾ ਦੀ ਗਾਲ੍ਹ ਵੇ। ਪੁਛਦੇ ਨ ਹਰਗਿਜ਼ ਮਾਲ ਵੇ।
ਅਸਲੋਂ ਨ ਲਹਮ ਸੰਭਾਲ ਵੇ। ਡੇਵੇ ਨ ਚੋਲੀ ਦੀ ਤਣੀ।
ਥੀ ਖ਼ੁਸ਼ ਫ਼ਰੀਦ ਤੇ ਸ਼ਾਦਵਲ। ਡੁੱਖੜੀਂ ਕੂੰ ਨ ਕਰ ਯਾਦ ਵਲ।
ਅਥ੍ਹ ਥੀਵਮ ਝੋਕ ਆਬਾਦ ਵੱਲ। ਏਹਾ ਨੈਂ[13] ਨ ਵੈਹਸੀ ਹਿਕ ਮਣੀ[14]।

## 252

ਕਿਆ ਡੁੱਖੜਾ ਨੇਂਹ ਲਿਉਸੇ। ਡੁੱਖ ਬਾਝ ਪੱਲੇ ਨ ਪਿਉ ਸੇ।
ਇਸ਼ਕ ਨਹੀਂ ਹੈ ਨਾਰ[15] ਗ਼ਜ਼ਬ ਦੀ। ਤਨ ਮਨ ਕੀਤੁਸ ਕੋਲੇ।

---

1. ਚਵਾਤੀ, ਬਲਦੀ ਹੋਈ ਲੱਕੜੀ। 2. ਚੁੱਲ੍ਹੇ ਵਿਚ ਲੱਕੜੀਆਂ ਨੂੰ ਅੱਗੇ ਕਰਨਾ ਤਾਂ ਜੋ ਬਲਦੀਆਂ ਰਹਿਣ। 3. ਫ਼ਰੇਬ, ਧੋਖਾ। 4. ਦੋਸਤ, ਵਾਕਫ਼। 5. ਮੂਜ਼ੀ (ਦਾ ਇਸਤਰੀ ਲਿੰਗ)। 6. ਪੰਜਵਾਂ ਹਿੱਸਾ (ਦਸਵੰਧ ਵਾਂਗ)। 7. ਢੇਲਾ। 8. ਤਰੀਕੇ। 9. ਤਰਸਯੋਗ। 10. ਆਸ਼ਕ। 11. ਨਾ ਛੱਡਣ ਵਾਲਾ। 12. ਨਾ ਦੇਣ ਵਾਲਾ। 13. ਨਦੀ। 14. ਇਕ ਕਿਨਾਰੇ ਵੱਲ। 15. ਅੱਗ।

ਸੂਲਾਂ ਸੜਦੀਂ ਆਹੀਂ ਭਰਦੀ। ਸਾਰੀ ਉਮਰ ਨਿਭਿਉਸੇ।
ਨ ਗ਼ਮਖ਼ਾਰ[1] ਨ ਕੋਈ ਸਾਥੀ। ਨ ਕੋਈ ਹਾਲ ਵੰਡਾਵੇ।
ਇਸ਼ਕ ਜੇਹਾਂ ਡੁੱਖ ਹੋਰ ਨ ਕੋਈ। ਮਾ ਪਿਉ ਵੈਰੀ ਥਿਉਸੇ।
ਖ਼ੇਸ਼ ਕਬੀਲਾ ਹਰ ਕੋਈ ਜਾਣੇ। ਮੰਜ਼ਿਲ ਯਾਰ ਦੀਆਂ ਝੋਕਾਂ।
ਸੰਗੀਆਂ ਸਰਤੀਆਂ ਕਰਦੀਆਂ ਟੋਕਾਂ। ਸਾਰਾ ਭਰਮ ਲੁੜ੍ਹਿਉਸੇ।
ਗਲੀਆਂ ਕੂਚੇ ਸ਼ਹਿਰ ਬਜ਼ਾਰਾਂ। ਲੋਗ ਮਰੇਂਦਾ ਕਾਨੇ[2]।
ਨੰਢੜੇ ਵਡੜੇ ਡੇਵਨ ਤਾਨੇ। ਸ਼ਰਮ ਸ਼ਊਰ ਵੰਜਿਉਸੇ।
ਗਾਲ੍ਹ ਨਹੀਂ ਅੱਜ ਕਲ ਦੀ ਸੁੰਜੜੀ। ਰੋਜ਼ ਅਜ਼ਲ ਦੀ ਮੁੱਠੜੀ।
ਬੇ ਨਿਸ਼ਾਨ ਸੱਜਣ ਦੇ ਕੀਤੇ। ਨਾਸ ਨਿਸ਼ਾਨ ਗਨਵਿਉਸੇ।
ਹਾਰ ਹੰਜੂੰ ਦਾ ਗਲ ਵਿਚ ਪਾਵਾਂ। ਬੈਠੀ ਰੋ ਰੋ ਹਾਲ ਵੰਜਾਵਾਂ।
ਪੀਤ ਸੁਵਾ ਬਈ ਰੀਤ ਨ ਕਾਈ। ਡੇ ਸਿਰ ਮੁਫ਼ਤ ਰਾਧਿਉਸੇ।
ਮੂੰਝ ਮੁੰਝਾਰੀ[3] ਦਰਦ ਵਿਛੋੜਾ। ਲਿਖਿਆ ਬਾਬ ਤੱਤੀ ਦੇ ਡੋੜਾ।
ਯਾਰ ਫ਼ਰੀਦ ਖ਼ਰੀਦ ਨ ਕੀਤਾ। ਰੋ ਰੋ ਖ਼ਲਕ ਰੁਵਿਉਸੇ।

## 253

ਗਿਆ ਰੋਲ ਰਾਵਲ ਵਿਚ ਰੋਹ ਰਾਵੇ[4]। ਨ ਯਾਰ ਮਿਲਦਾ ਨ ਮੌਤ ਆਵੇ।
ਆਤਣ[5] ਕਤੇਂਦੀ ਸੰਗੀਆਂ ਸਤਾਵਨ। ਜੁਗਤਾਂ ਮਰੇਂਦੀਆਂ ਬੋਲੀਆਂ ਸੁਣਾਵਨ।
ਕਈ ਕੇਸ ਕਰਦੀਆਂ ਕਈ ਨੋਕ ਲਾਵਨ। ਜੀਅੜਾ ਹਮੇਸ਼ਾ ਸਦਮੇ ਉਠਾਵੇ।
ਭੈਣੀ ਨ ਭਾਵਾਂ ਅੱਮੜੀ ਅਲਾਵੇ। ਪੇਕੇ ਸੋਹ੍ਰੇ ਜੇ ਹਰ ਕੋਈ ਡਖਾਵੇ।
ਜਾਨੀ ਅਵੈੜਾ ਫੇਰਾ ਨ ਪਾਵੇ। ਹਿੱਕ ਸੇਝ ਸਾੜਨੇ ਬਿਆਂ ਤੋਲ ਤਾਵੇ।
ਡੁੱਖੜੇ ਸੱਸੀ ਨੂੰ ਡੇਹੋਂ ਡੇਂਹ ਸਵਾਏ। ਜੈਂ ਡੇਂਹ ਬਰੋਚਲ ਘਰ ਡੂ ਸਿਧਾਏ।
ਮੁੰਝੀ ਮੁੰਝਾਏ ਸੂਲੀਂ ਸਤਾਏ। ਕਾਦਰ ਕਡਾਹੀਂ ਵਿਛੜੇ ਮਲਾਵੇ।
ਮੁੱਠੜੀ ਅਕੇਲੀ ਸਾਂਵਲ ਨ ਬੇਲੀ। ਅਲਭਲ[6] ਨ ਕਰਦੀ ਸਰ ਤੇ ਸਹੇਲੀ।
ਨਜ਼ਰੇ ਹਵੇਲੀ ਸੁੰਜੜੀ ਡੁਹੇਲੀ[7]। ਮਾਰੂ ਥਲਾਂ ਦੀ ਵਾਲੀ[8] ਸਹਾਵੇ।
ਕਿਸਮਤ ਫ਼ਰੀਦਾ ਡਿੱਤੜੀ ਨ ਵਾਰੀ। ਅਸਲੋਂ ਪੁੱਨਲ ਕੀਤਮ ਨ ਕਾਰੀ।
ਕੇਡੇ ਵੰਜੇ ਦਰਦਾਂ ਦੀ ਮਾਰੀ। ਰੋ ਰੋ ਨਿਭਾਈ ਜਗ ਨੂੰ ਰੋਵਾਵੇ।

---

1. ਹਮਦਰਦ। 2. ਤਾਹਨੇ। 3. ਪਰੇਸ਼ਾਨੀ। 4. ਬੀਆਬਾਨ। 5. ਉਹ ਜਗ੍ਹਾ ਜਿਥੇ ਬੈਠ ਕੇ ਇਸਤਰੀਆਂ ਚਰਖਾ ਕੱਤਦੀਆਂ ਹਨ। 6. ਖ਼ਾਤਰ। 7. ਬਦਕਿਸਮਤ। 8. ਰੇਤ।

## 254

ਕਿਆ ਰੀਤ ਪਰੀਤ ਸਿਖਾਈ ਹੈ। ਸਬ ਡਿੱਸਦਾ ਹੁਸਨ ਖ਼ੁਦਾਈ ਹੈ।
ਡਿੱਸਦੀ ਯਾਰ ਮਿੱਠਲ[1] ਦੀ ਸੂਰਤ। ਕੁਲ ਤਸਵੀਰ ਅਤੇ ਕੁਲ ਮੂਰਤ[2]।
ਹਰ ਵੇਲ੍ਹੇ ਹੈ ਸ਼ਗਨ ਮਹੂਰਤ। ਗ਼ੈਰ ਦੀ ਖ਼ਬਰ ਨ ਕਾਈ ਹੈ।
ਨਾਜ਼ ਨਿਹੋਰੇ ਯਾਰ ਸੱਜਣ ਦੇ। ਇਸ਼ਵੇ ਗ਼ਮਜ਼ੇ ਮਨ ਮੋਹਨ ਦੇ।
ਹਰ ਹਰ ਆਨ ਅਨੋਖੜੇ ਵੰਦੇ। ਵਾਹ ਜ਼ੀਨਤ ਜ਼ੇਬਾਈ[3] ਹੈ।
ਨਖ਼ਰੇ ਨਖ਼ਰੇ ਨੋਕਾਂ ਟੋਕਾਂ। ਦਿੱਲੜੀ ਜੋੜ ਚੁਭੇਂਦੀਆਂ ਚੋਂਕਾਂ।
ਸੋਕਾਂ ਸਬਜ਼ ਥੀਆਂ ਵੱਲ ਝੋਕਾਂ। ਖ਼ੂਬੀ ਖ਼ੁਨਕੀ ਚਾਈ ਹੈ।
ਨਾਜ਼ਕ ਚਾਲੀਂ ਨੂਰ ਨੌਲ ਦੀ। ਰਮਜ਼ਾਂ ਬਾਕੀ ਤਰਜ਼ ਜਦਲ[4] ਦੀ।
ਧਾੜ ਕੱਜਲ ਦੀ ਧਾੜਾ ਜਲਦੀ। ਸੁਰਖ਼ੀ ਭਾ ਭੜਕਾਈ ਹੈ।
ਡੁੱਖ ਡੁਹਾਗ ਤੇ ਦਰਦ ਜੁਦਾਈ। ਰਲ ਮਿਲ ਵੈਂਦੇ ਸਾਥ ਲਡਾਈ[5]।
ਇਸ਼ਕ ਫ਼ਰੀਦ ਖਿਉਸੇ ਭਾਈ। ਇਸ਼ਰਤ ਰੋਜ਼ ਸਵਾਈ ਹੈ।

## 255

ਕਿਆ ਇਸ਼ਕ ਅੜਾਹ ਮਚਾਇਆ[6] ਹੈ। ਹਰ ਰੋਜ਼ ਇਹ ਸੋਜ਼ ਸਵਾਇਆ ਹੈ।
ਸਰ ਤਨ ਮਨ ਫੂਕ ਜਲਾਇਆ ਹੈ। ਮੁੱਠਾ ਜੋਬਨ ਮੁਫ਼ਤ ਗੰਵਾਇਆ ਹੈ।
ਭੈੜੀ ਦਿੱਲੜੀ ਮਾਰ ਮੁੰਝਾਇਆ ਹੈ। ਦਮ ਦਮ ਵਿਚ ਦਰਦ ਸਵਾਇਆ ਹੈ।
ਸੱਟ ਸੇਝ ਇਕੇਲੀ ਹੋਤ ਨੱਸੇ। ਗ਼ਮ ਪਾ ਕਰ ਝੋਲੀ ਐਸ਼ ਖ਼ੱਸੇ।
ਗਲ ਹਾਰ ਫੁੱਲਾਂ ਦਾ ਨਾਂਗ ਡਿੱਸੇ। ਡੁੱਖੀ ਕਿਸਮਤ ਸਬ ਡੁੱਖ ਲਾਇਆ ਹੈ।
ਸੋਹਣਾ ਸਾਂਗ[7] ਹਿਜਰ ਦੀ ਮਾਰ ਗਿਆ। ਯਕਬਾਰੀ ਯਾਰ ਵਸਾਰ ਗਿਆ।
ਕਰ ਜ਼ਾਰ ਨਜ਼ਾਰ ਖ਼੍ਵਾਰ ਗਿਆ। ਤੱਤੀ ਬੇਵੱਸ ਬਾਰ ਸਹਾਇਆ ਹੈ।
ਏਹਾ ਦਿੱਲੜੀ ਇਸ਼ਕ ਦੀ ਕੁੱਠੜੀ ਹੈ। ਗ਼ਮਾਂ ਮੁੱਠੜੀ ਤੇ ਡੁੱਖਾਂ ਘੁੱਟੜੀ ਹੈ।
ਮਾਂ ਡਿੱਤੜੀ ਸ਼ੌਕ ਦੀ ਗੁੱਠੜੀ ਹੈ[8]। ਜੈਂ ਸਬਰ ਆਰਾਮ ਵੰਜਾਇਆ ਹੈ।
ਦਿਲ ਲਾਵਣ ਹਾਲ ਵੰਜਾਵਣ ਹੈ। ਸੁਖ ਡੇਵਣ ਤੇ ਡੁੱਖ ਪਾਵਣ ਹੈ।
ਗ਼ਮ ਖਾਵਣ ਦਰਦ ਨਿਭਾਵਣ ਹੈ। ਨੇੜਾ[9] ਬੇਸ਼ੱਕ ਕੂੜਾ ਜਾਇਆ ਹੈ।
ਸੋਹਣੇ ਬਾਝ ਫ਼ਰੀਦ ਕਰਾਰ ਗਿਆ। ਕੰਮ ਕਾਰ ਸਭੋ ਘਰ ਬਾਰ ਗਿਆ।
ਸਬ ਨਾਜ਼ ਨਵਾਜ਼ ਸੰਗਾਰ ਗਿਆ। ਸਰ ਬਾਰ ਡੁਹਾਗ[10] ਸਹਾਇਆ ਹੈ।

---

1. ਮਿੱਠਾ। 2. ਬੁੱਤ। 3. ਚੰਗੇ ਲੱਗਦੇ। 4. ਲੜਾਈ। 5. ਨਾਲ ਲਈ ਜਾਂਦਾ। 6. ਅੱਗ।
7. ਬਰਛੀ। 8. ਬੱਚਿਆਂ ਦੀ ਦਵਾਈ। 9. ਇਸ਼ਕ, ਪ੍ਰੇਮ। 10. ਬਦਕਿਸਮਤ।

## 256

ਕਿਉਂ ਲੋੜ, ਕਲੂੜੀ ਵਿਚ ਕੁਨ ਕਪਰਦੇ[1]। ਰੋਧੇ[2] ਡਿਤੋ ਨੀ ਪਿਛਲੀ ਉਮਰ ਦੇ।
ਤੈਂ ਬਾਝ ਜੀਵੇਂ ਅਸਲੋਂ ਨ ਜੀਵਾਂ ਤੈਡੇ ਅੱਖੀਂ ਦੇ ਸਾਹਮੇ[3] ਪੁਰੀਵਾਂ[4]।
ਮਾਰੂ, ਮਰੀਲਾਂ[5], ਭੌਂ ਬਿਨ ਨਾ.ਥੀਵਾ। ਬੱਠ ਡੇਂਹ ਹਿਜਰ ਦੇ ਔਖੇ ਗੁਜ਼ਰਦੇ।
ਮਾਰਾਂ ਮਰੋੜਾ ਧੱਕੜੇ ਤੇ ਧੋੜੇ।. ਭੇਜੀਆਂ ਸੌਗਾਤਾਂ ਤੈਡੇ ਵਿਛੋੜੇ।
ਡੁੱਖੜੇ ਡੇਹੋਂ ਡੇਂਹ ਡੇਢੇ ਤੇ ਡੋੜੇ[6]। ਹੈ ਹੈ ਨ ਜੀਂਦੇ ਜੀਅੜਾ ਨ ਮਰਦੇ।.
ਗਏ ਵਕਤ ਵੇਲ੍ਹੇ ਯਾਰੋ ਭਲੇੜੇ। ਡੁੱਖੜੇ ਡੁੱਖੀ ਤੇ ਕੀਤੇ ਵਹੀਰੇ[7]।
ਸ਼ਾਲਾ ਡਿਹਾੜੇ ਥੀਵਮ ਥੁਲੇਰੇ[8]। ਪਾੜੇ[9] ਗੁਜ਼ਾਰੂੰ ਸਜਣੀਂ ਦੇ ਘਰ ਦੇ।
ਘੋਲੀ ਤੁਸੈਡੀ ਗੋਲੀ ਤੁਸੈਡੀ। ਡੇ ਕਨ ਤੇ ਸੁਣੀਂ ਡੁੱਖ ਪੀੜ ਮੈਡੀ।
ਪਾਣੀ ਅਸਾਡਾ ਥਈ ਰੱਤ ਅਸੇਡੀ। ਰੋਟੀ ਹੈ ਟੁੱਕੜੇ ਹਾਂਦੇ ਜਿਗਰ ਦੇ।
ਮੁੰਢ ਲਾਦੀ[10] ਜਿੰਦੜੀ ਡੁਖੜੇਂਦੀ ਡੋਹੜੀ। ਦਰਦੇਂ ਦੀਂ ਬੱਧੜੀ ਸੋਜ਼ੇਂ ਦੀ ਰੋਹੜੀ।
ਹਿੱਕ ਤੂੰ ਤੱਤੀ ਦੀ ਵੱਲ ਕਲ[11] ਨ ਲੱਧੜੀ। ਪਏ ਸੂਲ ਸਦਮੇ ਚੌਥੇ ਪਹਿਰ[12] ਦੇ।
ਰਹਿ ਗਿਉਮ ਖ਼ੁਸ਼ੀਆਂ ਵਿਸਰੇ ਨਨਢੇਪੇ[13]। ਧਾਂ ਧਾਂ ਕਰੇਂਦੇ ਆਏ ਬੁਢੇਪੇ।
ਬਏ ਬੇਨਵਾਈ ਡਿੱਤੜੇ ਰੰਡੇਪੇ। ਆਏ ਬਾਰ ਸਿਰ ਤੇ ਬਾਰੀ ਕਹਿਰ ਦੇ।
ਜੋਗੀ ਬਰਾਗੀ ਥੀਕਰ ਢੂੰਡੇਸਾਂ। ਕਫ਼ਨੀ ਡੁੱਖਾਂ ਦੀ ਪਾਗਲ ਸੁਹੇਸਾਂ।
ਏਵੇਂ ਫ਼ਰੀਦਾ ਉਮਰਾਂ ਨਭੇਸਾਂ। ਜੇ ਤਈਂ ਨਾ ਥੀਸਾਂ ਦਾਖ਼ਲ ਕਬਰਦੇ।

## 257

ਮੁੱਠੜੀ ਦਿੱਲੜੀ ਡੁੱਖੜੀਂ ਕੁੱਠੜੀ। ਹੈ ਨਾਜ਼ ਅਦਾ ਦੀ ਲੁੱਟੜੀ।
ਹਨ ਜ਼ਖ਼ਮ ਜਿਗਰ ਦੇ ਅੱਲੇ[14]। ਦਿਲ ਪੁਰਜ਼ੇ ਅੱਖੀਆਂ ਨਾਲੇ।
ਸੈ ਸੀਲੇ ਪੌਨ ਉਬਾਲੇ। ਜਿੰਦ ਹਾਰ ਹੁੱਟੀ[15] ਮੈਂ ਮੁੱਠੜੀ।
ਤੱਤੇ ਦਰਦ ਅੰਦੋਹ[16] ਅਵੈੜੇ। ਲਾਈ ਦਿੱਲੜੀ ਝੋਕਾਂ ਦੇਰੇ।
ਹੁਣ ਹਜ਼ਰਤ ਇਸ਼ਕ ਨਵੇੜੇ। ਡਿੱਤੀ ਪੀੜ ਪੁਰਾਣੀ ਪੁੱਠੜੀ।
ਸਰ ਛਤੜੇ[17] ਨੇਂਹ ਲਿਉ ਸੇ। ਸਬ ਸ਼ਰਮ ਸਉਰ[18] ਗਨਵਿਉ ਸੇ।
ਦਿਲ ਢੋਲੇ ਯਾਰ ਲਿਉਸੇ। ਸੱਸ ਮਾਰਮ ਅੱਮੜੀ ਰੁੱਠੜੀ[19]।

---

1. ਖ਼ੌਫ਼ਨਾਕ ਤੂਫ਼ਾਨ। 2. ਮੁਸੀਬਤ। 3. ਸਾਹਮਣੇ। 4. ਪੂਰੀ ਹੋਵਾਂ, ਮਰ ਜਾਵਾਂ। 5. ਖ਼ੂੰਖ਼ਾਰ। 6. ਡਿਉਢੇ ਤੇ ਦੂਣੇ। 7. ਇਕੱਠ, ਹਮਲਾ। 8. ਥੋੜ੍ਹੇ। 9. ਨੇੜੇ, ਗਵਾਂਢੀ। 10. ਸ਼ੁਰੂ ਤੋਂ। 11. ਖ਼ਬਰ। 12. ਆਖ਼ਰੀ ਉਮਰ 'ਤੇ। 13. ਛੋਟੀ ਉਮਰ। 14. ਕੱਚੇ। 15. ਥੱਕੀ। 16. ਗ਼ਮ। 17. ਛੱਤੇ, ਵਾਲ, ਛੋਟੀ ਉਮਰ। 18. ਸਮਝ। 19. ਹਰੀ ਹੋ ਗਈ।

ਮਿਲ ਮਾਹੀ ਆਰੋਂ ਯਾਰੋਂ[1]। ਥੀ ਫ਼ਾਰਗ ਕੁਲ ਕੰਮ ਕਾਰੋਂ।
ਰਲ ਰਾਵਲ ਡਾਕਾਂ[2] ਚਾਰੋਂ। ਹੈ ਅੱਜ ਕਲ ਰੋਹੀ ਵੁੱਠੜੀ।
ਥੀ ਖੀਰੂ[3] ਖੀਰ[4] ਚਰੇਸਾਂ। ਅੱਖੀ ਨਾਲ ਉਗ੍ਯਾੜ[5] ਬਣੇਸਾਂ।
ਪਾਹ ਪਲਕਾਂ ਨਾਲ ਬੁੜ੍ਹੇਸਾਂ[6]। ਘਰ ਬਾਰੋਂ ਸੰਗਤ ਤਰੁੱਟੜੀ।
ਥੀਆਂ ਸੁੰਜ ਬਰ ਸਿਹਨ ਹਵੇਲੀਆਂ। ਗਈਆਂ ਸੰਗੀਆਂ ਵਿੱਸਰ ਸਹੇਲੀਆਂ।
ਅਲਬੇਲੀਆਂ ਬਾਂਹ ਚੁੜੇਲੀਆਂ। ਮਾਂ ਭੈਣ ਕਨੂੰ ਦਿਲ ਛੁੱਟੜੀ।
ਗਿਆ ਚੇਤਰ ਫ਼ਰੀਦ ਅਜਾਇਆ। ਘਰ ਸਾਂਵਲ ਯਾਰ ਨ ਆਇਆ।
ਸਰ ਸੂਲੀਂ ਸਖ਼ਤ ਸਤਾਇਆ। ਥਈ ਦੁਸ਼ਮਣ ਕਿਸਮਤ ਖੁੱਟੜੀ।

## 258

ਨੇੜ ਅਲਾਵਣ ਹਾਲ ਵੰਜਾਵਣ। ਮੁਫ਼ਤੇ ਪੂਰ[7] ਪਰਾਏ।
ਮੇਹਣੀਂ ਖਾਦੀ ਸਿੱਠੜੀਂ ਸਹਿੰਦੀ। ਦਿੱਲੜੀ ਚਾ ਬਰਮਾਏ।
ਕਰਨ ਸ਼ਕਾਇਤ ਸੰਗੀਆਂ ਸਈਆਂ। ਗਿੱਲੜੇ ਹੱਕ ਹਮਸਾਏ।
ਆਰ[8] ਵ ਯਾਰ[9] ਪਚਾਰ[10] ਕਰੇਂਦੇ। ਸਕੜੇ ਮਾਂ ਪਿਉ ਜਾਏ।
ਵੀਰ ਨਹੇੜੇ[11] ਅਮੜੀ ਝੇੜੇ। ਬਾਬਲ ਨਿੱਤ ਦੜਕਾਏ[12]।
ਸੱਸ ਨਿਨਾਣਾਂ ਕਰਮ ਬਖੇੜੇ। ਰੋਜ਼ ਬਰੋਜ਼ ਸਵਾਏ।
ਬਾਦੀਆਂ ਬਰਦੀਆਂ ਮਹਜ਼ ਨ ਡਰਦੀਆਂ। ਦਾਈ ਵੈਣ ਅਲਾਏ।
ਅਸਲੋਂ ਸਿੱਧੜਾ ਮੂੰਹ ਨ ਡੇਂਦੇ। ਮਾਮੇ ਚਾਚੇ ਤਾਏ।
ਕਾਂਗਾ[13] ਕਾਸਦ ਪਠ ਪਠ[14] ਹੁੱਟੜੀ। ਯਾਰ ਨ ਵਾਗ ਵਲਾਏ।
ਨਾਜ਼ ਨਵਾਜ਼ ਨਿਮਾਣੇ ਸ਼ੋਦੇ[15]। ਹਾਰ ਸ਼ਿੰਗਾਰ ਅਜਾਏ।
ਮਾਰੂ ਛੋੜ ਮਲ੍ਹੇਰ ਮਲ੍ਹਾਰਾਂ। ਆਪੇ ਆ ਬੁਲਵਾਏ।
ਰਲ ਮਿਲ ਟੋਭੇ ਤੇ ਤਿਰ[16] ਤਾਡੇ[17]। ਸਾਡੋ ਨਾਲ ਵਸਾਏ।
ਕਿਸਮਤ ਜਾਗੇ ਬਖ਼ਤ ਭੜਾਏ। ਕਾਦਰ ਦੋਸਤ ਮਲਾਏ।
ਸਹਿਜੋਂ ਲੇਟੇ ਤੂਲ ਨਿਹਾਲੀ। ਸੂਹੀ[18] ਸੇਝ ਸੁਹਾਏ।
ਭਾਗਮ ਸਖ਼ਤੀ ਤੇ ਬਦ ਬਖ਼ਤੀ। ਭਾਗ ਸੁਹਾਗ ਮਲ੍ਹਾਏ[19]।

---

1. ਦੁਨਿਆਵੀ ਸ਼ਰਮ। 2. ਡੰਗਰ। 3. ਵਾਗੀ। 4. ਡੰਗਰਾਂ ਦਾ ਵੱਗ। 5. ਗੋਹਾ। 6. ਝਾੜੂ ਦੇਣਾ। 7. ਖ਼ਿਆਲ। 8. ਖ਼ਾਲੀ, ਪਰਹੇਜ਼। 9. ਇਤਰਾਜ਼। 10. ਗਿੱਲੇ ਕਰਨਾ। 11. ਤੰਗ ਕਰਨਾ। 12. ਧਮਕੀਆਂ ਦੇਣਾ। 13. ਕਾਸਦ, ਕਾਂ। 14. ਭੇਜ ਕੇ 15. ਆਜਜ਼, ਲਾਚਾਰ। 16. ਘਾਟ। 17. ਰਹਿਣ ਦੀ ਜਗ੍ਹਾ। 18. ਲਾਲ, ਸੱਜੀ ਹੋਈ। 19. ਹਾਸਲ ਕਰੇ, ਮਿਲਣ।

ਸਾਂਵਲ ਬਾਂਹ ਸਿਰਾਂਦੀ ਡੇਕਰ। ਸਾਰੀ ਰਾਤ ਨਿਭਾਏ।
ਛੋੜ ਵੰਜਣ ਦੀ ਦੂਰ ਰਹਿਣ ਦੀ। ਨ ਰੱਖ ਰਾਂਝਣ ਰਾਏ।
ਤੌਂ ਬਿਨ ਰਾਵਲ ਜੋਗੀ ਦਿਲ ਦੇ। ਡੁੱਖੜੇ ਕੌਨ ਮਿਟਾਏ।
ਨ ਕੋਈ ਸੰਗਤੀ ਨ ਕੋਈ ਸਾਥੀ। ਨ ਕੋਈ ਹਾਲ ਵੰਡਾਏ।
ਸੱਚ ਹੈ ਕੌਨ ਪਰਾਏ ਡੁੱਖਣੇ। ਅਪਣੇ ਗਲੜੇ ਪਾਏ।
ਜਿਸ ਤਨ ਲਗੜੀ ਸੋਈ ਤਨ ਜਾਣੇ। ਹੋਰਾਂ ਕਿਆ ਪਰਵਾਏ।
ਅਪਣੇ ਬਾਰੇ ਆਪ ਉਠੇਸਾਂ। ਦਿੱਲੜੀ ਨਿੱਤ ਫਰਮਾਏ।
ਕਰ ਬੇਵਾਹੀ[1] ਸੱਟ ਨਿੰਦਰਾਈ। ਪੇਚੀ ਕੇਚ ਸਿਧਾਏ।
ਸੁੰਜੜੇਦੇਂ ਸੁੰਜੜੇਪੇ ਕਿਆ ਕਿਆ। ਪੇਸ਼ ਤੱਤੀ ਦੇ ਆਏ।
ਸੁਰਖ਼ੀਂ ਮੈਂਦੀਂ ਤਿਲਕ ਤਲੌਲੀਂ। ਫਿੱਕੜੇ ਰੰਗ ਡਿਖਾਏ।
ਹਿੱਕ ਡੁੱਖ ਸੈ ਸੈ ਸਾਂਗ ਖ਼ੁਸ਼ੀ ਦੇ। ਸਾਰੇ ਸਾਫ਼ ਵੰਜਾਏ।
ਚੋਲੀ ਚੁਨੜੀ ਸੋਜ਼ੋਂ ਭੁਨੜੀ। ਆਸ ਨ ਪੁੰਨੜੀ ਹਾਏ।
ਇਸ਼ਕੋਂ ਮੂਲ ਨ ਫਿਰਸਾਂ। ਤੋੜੀਂ ਮੂੰਹ ਨ ਲਾਏ।

## 259

ਨੈਨਾਂ(ਣਾਂ) ਨਹੀਂ ਰਹਿੰਦੇ ਹਟਕੇ।
ਨੈਨ ਨੈਨਾਂ ਸਾਂ ਅੜਦੇ ਲੜਦੇ। ਲਾਕਰ ਨਾਜ਼ ਦੇ ਲਟਕੇ।
ਗਲੜੀਂ ਕੂਚੀਂ ਸ਼ਹਿਰ ਬਜ਼ਾਰਾਂ। ਲਗੜੇ ਨੇਂਹ ਦੇ ਚਟਕੇ।
ਨਾਜ਼ ਨਹੋਰੇ ਨੋਕਾਂ ਨਖ਼ਰੇ। ਲਾਂਵਨ ਬਿਰਹੋਂ ਦੇ ਕਟਕੇ।
ਮੇਹਣੀਂ ਸਿੱਠੜੀਂ ਤਾਨੇ ਤਬਰੇ[2]। ਘੜੜੇ ਲੋਕਾਂ ਬਟਕੇ।
ਸਹਿਸਾਂ ਟੋਕਾਂ ਵੈਸਾਂ ਝੋਕਾਂ। ਖ਼ੇਸ਼ ਕਬੀਲੇ ਸਟਕੇ।
ਯਾਰ ਬਿਨਾਂ ਫੂਕ ਅੱਗ ਅੜੇਸਾਂ। ਹਾਰ ਹਮੇਲਾਂ ਪਟਕੇ।
ਡੁੱਖੜੇ ਸਹਿੰਦੇ ਨੈਨ ਨ ਰਹਿੰਦੇ। ਬੇ ਵਸ ਥੀਂਕਰ ਅਟਕੇ।
ਨੇੜੇ[3] ਬਾਝ ਫ਼ਰੀਦ ਨ ਭਾਵੇ। ਭਟ ਘਤ ਕੂੜੇ ਖਟਕੇ[4]।

## 260

ਨੈਨ ਨਰਾਲੇ[5] ਨੀਰ। ਨਿਖੱੜੇ[6] ਨੂਰ ਨਜ਼ਰ ਦੇ।
ਸਾਜ਼ਨ ਸੂਲ ਸਰੀਰ। ਸਾਗੀ[7] ਸੋਜ਼ ਸਕਰ[8] ਦੇ।

---

1. ਬੇਆਸਰਾ। 2. ਗਾਲ੍ਹਾਂ। 3. ਪ੍ਰੇਮ। 4. ਸ਼ੱਕ, ਡਰ, ਸ਼ੁਬ੍ਹਾ। 5. ਅਜੀਬ। 6. ਜੁਦਾ ਹੋਵੇ।
7. ਅਸਲੀ, ਹੂ-ਬ-ਹੂ। 8. ਨਰਕ।

ਖੁਤੜੇ ਬਿਰਹੋਂ ਕਟਾਰੀ ਕੁੱਠੜੇ। ਨਾਜ਼ ਨਹੋਰੇ ਨਖ਼ਰੇ ਮੁੱਠੜੇ।
ਚੂਚਕ ਚਕਮਕ ਵੀਰ। ਵੈਰੀ ਵਲ ਵਲ ਘਰ ਦੇ।
ਸੇਝ ਸੁਹਾਗ ਦੀ ਸੜ ਗਈ ਸਾਰੀ। ਡੋਡੇ ਡੁੱਖ ਡੁਹਾਗ ਡਹਾੜੀ।
ਤੱਕ ਤੱਕ ਮਾਰਨ ਤੀਰ। ਜ਼ਹਿਰੀ ਜ਼ੋਰ ਜ਼ਬਰ[1] ਦੇ।
ਪੋਰ ਪੁੱਨਲੜੇਦੇ ਪਲ ਪਲ ਦੇ। ਜਿੰਦੜੀ ਜੁਖਦੀ ਜੀਅੜਾ ਜਲਦੇ।
ਪੀਤ ਪੁਰਾਣੀ ਪੀੜ। ਵੈਰੀ ਦਰਦ ਅੰਦਰ ਦੇ।
ਸੱਟ ਕਰ ਸਜਣ ਸਧਾਇਉਂ ਸੋਹਣਾ। ਮੁਲਕ ਮਲ੍ਹੇਰ ਮਿਲਿਉ ਮਨ ਮੋਹਣਾ।
ਚੁੜ੍ਹ ਚੁੜ੍ਹ ਚਕਦੇ[2] ਚੀਰ[3]। ਜਾਰੀ ਜਰਹ[3] ਜਿਗਰ ਦੇ।
ਸਾਂਗ ਸੁੰਜੀ ਨੂੰ ਸਿੱਕ ਸਾਂਵਲ ਦੀ। ਮੰਝ ਮੁੱਠੀ ਨੂੰ ਮੂਹ ਮਿੱਠਲ ਦੀ।
ਹਾਰ ਹੁੱਟੀ ਹੁਣ ਹੀਰ। ਹੋਸ ਗਏ[4] ਹੋਸ਼ ਹੁਨਰ ਦੇ।
ਨੇਂਹ ਨਵਾਂ ਨਿੱਤ ਨਾਲਾ ਜ਼ਾਰੀ। ਫ਼ਿਕਰ ਫ਼ਰਾਕ ਫ਼ਰੀਦ ਦੀ ਯਾਰੀ।
ਰਗ ਰਗ ਰੋਗ ਦੀ ਰੀਰ[5]। ਰੋਂਦੀ ਰੂਹ ਉਬਰ ਦੇ[6]।

## 261

ਵਸੋ[7] ਵੀ ਅੱਖੀਆਂ ਘਨਘੋਰਾਂ ਲਾ ਕੇ।
ਸਾਵਣ ਆਇਆ ਯਾਰ ਨ ਆਇਆ। ਥਏ ਬਾਦਲ ਤੂਫ਼ਾਨ ਬਲਾ ਕੇ।
ਆਂਵਣ ਕਹਿ ਗਏ ਵੱਲ ਨ ਆਏ। ਦਿਲ ਨੂੰ ਮੁਫ਼ਤੀ ਚੋਟ ਚਲਾ ਕੇ।
ਦਿਲ ਬਰਮਾਏ ਰਾਵਲ ਜੋਗੀ। ਧੁਨ ਸੁਨ ਬੰਸੀ ਫੂਕ ਬਜਾ ਕੇ।
ਇਤਨਾ ਜ਼ੁਲਮ ਮੁਨਾਸਬ ਨਾਹੀਂ। ਪਹਿਲੋਂ ਅਪਨਾ ਯਾਰ ਬਣਾ ਕੇ।
ਰੋਹ ਜਬਲ[8] ਵਿਚ ਮਾਰੂ ਥਲ ਵਿਚ। ਮਾਰੂ[9] ਗਿਆ ਪਰਦੇਸ ਰੁਲਾ ਕੇ।
ਮਾਰੂ ਮੁਲਕ ਮਲ੍ਹੇਰ ਦਾ ਮਾਲਕ। ਲੱਡ ਨ ਜਾਵੀਂ ਝੋਕ ਵਸਾ ਕੇ।
ਜੋਗਨ ਥੀਸਾਂ ਮੁਲਕ ਢੂੰਡੇਸਾਂ। ਵੈਸਾਂ ਅੰਗ ਭੱਬੂਤ ਰਮਾ ਕੇ।
ਅਲੜੇ ਜ਼ਖ਼ਮ ਨ ਚੂਲ ਪਪੀਹਾ। ਸਾੜ ਨ ਕੋਇਲ ਕੂਕ ਸੁਣਾ ਕੇ।
ਕਰਵਟੀਆਂ[10] ਲੈ ਹੁੱਟ ਹੁੱਟ ਜਾਂਦੀ। ਬੇਵੱਸ ਡੁੱਖੜੇ ਸੂਲ ਸੁਹਾ ਕੇ।
ਤੁਮ ਬਿਛੜਤ ਮੋਹੇ ਚੈਨ ਨ ਆਵੇ। ਪਾਪ ਮਟਾਉ ਅੰਗਨ ਸੁਹਾ ਕੇ।
ਗਰਜਤ ਬਦਰਾ ਲਿਸ਼ਕਤ ਬਿਜਲੀ। ਰਿਮ ਝਿਮ ਬਾਰਸ ਜ਼ੋਰ ਘਟਾ ਕੇ।
ਸਾਜਨ ਬਾਝ ਫ਼ਰੀਦ ਹੈ ਜੀਨਾ। ਮੁਸ਼ਕਲ ਐਸੇ ਬਾਰ ਉਠਾ ਕੇ।

---

1. ਜ਼ਬਰਦਸਤੀ 2. ਵਹਿੰਦੇ, ਟਪਕਦੇ। 3. ਜ਼ਖ਼ਮ। 4. ਹਿੱਸ ਗਏ, ਬੁਝ ਗਏ, ਬੇਦਮ ਹੋ ਗਏ। 5. ਲਗਾਤਾਰ ਦਰਦ ਰਹਿਣਾ। 6. ਕਲੇਜਾ ਉਪਰ ਨੂੰ ਆਉਂਦਾ ਹੈ। 7. ਵਰਸੋ, ਵਰ੍ਹ। 8. ਪਹਾੜ। 9. ਖ਼ੂਨੀ। 10. ਪਹਿਲੂ।

## 262

ਵਸਲ ਹਿਜਰ ਯਕਸਾਂ[1]। ਵਸਦਾ ਦੋਸਤ ਕਰੀਬ ਦਿਲੀਂਦੇ।
ਅਲਵੀ[2] ਸਿਫ਼ਲੀ[3] ਯਾਰ ਦੀਆਂ ਝੋਕਾਂ। ਖ਼ਬਰ ਨਹੀਂ ਇਨ੍ਹਾਂ ਕਮਲਿਆਂ[4] ਲੋਕਾਂ।
ਏ ਦਿਲ ਜਾਣ ਪਛਾਣ। ਹਰ ਜਾ ਦੇਰੇ ਚਾਕ ਮਹੀਂ ਦੇ।
ਭੁੱਖ ਭੁਹਾਗ ਤੇ ਬੈ ਹੁਜ਼ਨ[5] ਮੇਂ। ਸੁਖ ਸੁਹਾਗ ਤੇ ਮੁਲਕ ਅਮਨ ਮੇਂ।
ਆਸ਼ਕ ਸਮੰਝ ਸੁਜਾਣ। ਸਭ ਮਜ਼ਹਰ ਮੇਂ ਯਾਰ ਰਹੀਂਦੇ।
ਚਾਕ ਬਬਾਣਾ ਮਨ ਨੂੰ ਭਾਣਾ। ਤਨ ਮਨ ਉਸ ਦੇ ਰਾਹ ਵਿਕਾਣਾ।
ਕਿਆ ਵਤ[6] ਦੀਨ ਈਮਾਨ। ਸ਼ਰਮ ਭਰਮ ਸਬ ਮਿਲਕ ਤਹੀਂਦੇ।
ਇਸ਼ਕ ਫ਼ਰੀਦ ਤਸੱਰਫ਼[7] ਕੀਤਾ। ਲਾਇਸ ਜੁੜ ਕਰ ਪਰਮ ਪਲੀਤਾ।
ਸਬ ਸੂਰਤ ਸੁਬਹਾਨ। ਜ਼ਾਹਰ ਅੱਖੀਆਂ ਨਾਲ ਡਸੀਂਦੇ।

## 263

ਵਲ ਵਸ ਵਸਾ ਓਹੋ ਟੋਲ ਵੇ। ਕਰ ਲਾਡ ਮਿੱਠੜਾ ਬੋਲ ਵੇ।
ਹਰ ਵਕਤ ਸਾਂਵਲ ਢੋਲ ਵੇ। ਪੀਆ ਹੋ ਅਸਾਡੜੇ ਕੋਲ ਵੇ।
ਅਣ ਸੁਹੇਂਦੀ[8] ਘੁੰਡੜੀ ਖੋਲ ਵੇ। ਅਣ ਸੰਗ ਮੈਂ ਸੰਗ ਬੋਲ ਵੇ।
ਅਤਹੋਂ ਨਾਜ ਦੇ ਟੁੱਕ ਟੋਲ[9] ਵੇ। ਲੱਖ ਲੱਖ ਅਲੋਲ[10] ਮਖ਼ੋਲ ਵੇ।
ਅਥਾਂ ਮੁੱਠੜੀ ਜਾਨ ਸੜੋਲ ਵੇ। ਥਈ ਭੁੱਖੜੇਂਦੀ ਕਚਕੋਲ ਵੇ[11]।
ਕਿਆ ਭੁੱਖੜੀਂ ਲਧੜੱਮ ਗੋਲ[12] ਵੇ। ਥਏ ਚੂਰ ਜ਼ਿਰ੍ਹਾ[13] ਤੇ ਖੋਲ ਵੇ।
ਮਾਰਿਆ ਹੈ ਕਿਆ ਜੁੜ ਤੋਲ ਵੇ। ਅਬਰੂ ਗੁਲੇਲ ਗਲੋਲ[14] ਵੇ।
ਪੈ ਹੋਸ ਦੇ ਵਿਚ ਭੋਲ[15] ਵੇ। ਜੀਰੇ[16] ਅੰਦਰ ਸੌ ਪੋਲ[17] ਵੇ।
ਥਇਆ ਜਿਸਮ ਚੀਚੀ ਠੋਲ[18] ਵੇ। ਦਿਲ ਡਿੱਤੜੇ ਕਈ ਘਰ ਰੋਲ ਵੇ।
ਜੇ ਏ ਫ਼ਰੀਦ ਦਾ ਡੌਲ[19] ਵੇ। ਇਹਾ ਟੋਰ[20] ਤੇ ਏਹਾ ਜੋਲ[21] ਵੇ।
ਕਈ ਡੇਹ ਨ ਫੋਲਾ ਫੋਲ[22] ਵੇ। ਅਡੂੰ[23] ਸ਼ਹਿਰੀਂ ਵੱਜਸਨ ਦੋਲ ਵੇ।

---

1. ਬਰਾਬਰ। 2. ਸਵਰਗ। 3. ਦੁਨੀਆਂ, ਆਲਮ-ਮਲਕੂਤ ਤੇ ਆਲਮੇ-ਨਾਸੂਤ। 4. ਅਣਜਾਣ, ਭੋਲੀ। 5. ਗ਼ਮ, ਦਰਦਾਂ ਭਰਿਆ। 6. ਇਸ ਦੀ ਵੀ ਇਹੋ ਹੀ ਹਾਲਤ। 7. ਕਬਜ਼ਾ। 8. ਨਾ-ਵਾਕਫ਼ੀਅਤ। 9. ਸਮਾਨ। 10. ਨਾਜ਼, ਨਖ਼ਰੇ। 11. ਚਿੱਪੀ। 12. ਤਲਾਸ਼ ਕਰ ਕੇ। 13. ਜੰਗ ਵਿਚ ਪਾਇਆ ਜਾਣ ਵਾਲਾ ਲੋਹੇ ਦਾ ਲਿਬਾਸ। 14. ਜੰਗ ਵਿਚ ਪਾਈ ਜਾਣ ਵਾਲੀ ਲੋਹੇ ਦੀ ਟੋਪੀ। 15. ਫ਼ਰਕ। 16. ਕਲੇਜਾ। 17. ਮੋਰੀਆਂ। 18. ਮੋਟਾਪਾ। 19. ਤਰੀਕਾ। 20. ਆਦਤ। 21. ਢੰਗ, ਹਾਲਾਤ। 22. ਅਸਲੀਅਤ ਦਾ ਪਤਾ ਲਾਉਣਾ। 23. ਹਾਲੀ।

## 264

ਵਾਹ! ਹਜ਼ਰੱਤ ਇਸ਼ਕ ਮਜਾਜ਼ੀ। ਸਭ ਰਾਜ ਰਮੂਜ਼ ਦੀ ਬਾਜ਼ੀ।
ਸਭੋ ਸ਼ਾਹਦ ਅਸਲੀਂ ਜਾਣੀਂ। ਹੈ ਵਾਹਦ ਪਰਮ ਕਹਾਣੀ।
ਹੈ ਵਹਦਤ[1] ਸਮੰਝ ਸੁੰਜਾਣੀ। ਵਿਚ ਪਰਦੇ ਕਸਰਤ[2] ਸਾਜ਼ੀ।
ਕਰ ਰਫ਼ਾ ਮਲਾਲ ਕਦੂਰਤ[3]। ਟੁੱਕ ਸਮੰਝ ਸਜਣ ਬੇ ਸੂਰਤ[4]।
ਥਇਆਂ ਜ਼ਾਹਰ ਵਿਚ ਹਰ ਮੂਰਤ[5]। ਛੁੱਪ ਓਲੇ ਨੂਰ ਹਜਾਜ਼ੀ।
ਸੁਣ ਹੁਸਨ ਅਜ਼ਲ਼[6] ਦੀ ਚਾਲੀ। ਸਭ ਨਾਜ਼ ਨਹੋਰੇ ਵਾਲੀ[7]।
ਕਿਥ ਖ਼ਾਲਕ ਖ਼ਲਕ ਦਾ ਵਾਲੀ। ਕਿਥ ਆਬਦ ਰੀਤ ਨਿਆਜ਼ੀ।
ਕਿਥ ਆਸ਼ਕ ਦਰਦ ਕਸ਼ਾਲੇ[8]। ਕਿਥ ਹੁਸਨ ਮਲਾਹਤ[9] ਚਾਲੇ।
ਥੀ ਹਰ ਸ਼ਿੰਗਾਰ ਡਖਾਲੇ। ਖ਼ੁਸ਼ ਸੀਰਤ ਨਾਜ਼ ਨਵਾਜ਼ੀ।
ਕਿਥ ਮੁਤਰਬ[10] ਤੇ ਮੈਖ਼ਾਨੇ। ਕਿਥ ਰਿੰਦੀ[11] ਰਸਮ ਯਗਾਨੇ।
ਕਿਥ ਸੌਮ[12] ਸਲਵਾਤ[13] ਅਜ਼ਾਨੇ[14]। ਕਿਥ ਜ਼ਾਹਦ ਨੇਕ ਨਮਾਜ਼ੀ।
ਹੈ ਗ਼ੈਰੀਅਤ ਜ਼ੰਦੀਕੀ[15]। ਪਾ ਵਿਰਸਾ ਰੱਖ ਸਦੀਕੀ।
ਕਰ ਜ਼ੁਹਦ ਜ਼ਹਾਦ[16] ਹਕੀਕੀ। ਬਣ ਮਰਦ ਮੁਅਲਾ ਗ਼ਾਜ਼ੀ।
ਠੱਪ ਫ਼ਿੱਕਾ ਅਸੂਲ ਮਸਾਇਲ। ਸੱਟ ਨਹਵੀਂ ਫ਼ੇਅਲ ਤੇ ਫ਼ਾਇਲ।
ਬੱਠ ਇਲਮੀ ਬਹਸ ਦਲਾਇਲ। ਹੈ ਫ਼ਕਰ ਫ਼ਕਤ ਜਾਂ ਬਾਜ਼ੀ।
ਏ ਸਿਲਕ ਸਲੂਕ ਫ਼ਰੀਦੀ। ਹੈ ਰੀਤ ਅਜਬ ਤੌਹੀਦੀ।
ਪਰ ਜ਼ੌਕ ਲਜ਼ੀਜ਼ ਜਦੀਦੀ। ਛੱਡ ਲੰਬਿੜ[17] ਦੂਰ ਦਰਾਜ਼ੀ।

## 265

ਵਾਹ! ਵਾਹ!! ਦਿਲਬਰ ਦੀ ਯਾਰੀ। ਯਾਰੀ ਕਰਮ[18] ਨ ਕਾਰੀ[19]।
ਥੀ ਰੁੱਖੜਾ[20] ਰਖਮ ਬਰੀਤ[21]। ਨ ਪੁੱਛਦਾ ਹਾਲ ਹਕੀਕਤ।
ਨ ਸੁਣਦਾ ਵੇਦਨ[22] ਸਾਰੀ।

---

1. ਏਕਤਾ, ਤਨਹਾਈ। 2. ਅਨੇਕਤਾ, ਜ਼ਿਆਦਾ। 3. ਦਿਲ 'ਤੇ ਮੈਲ ਆਉਣਾ। 4. ਰੱਬ। 5. ਬੁੱਤ। 6. ਅਸਲੀ ਪ੍ਰੇਮੀ। 7. ਮਾਲਕ। 8. ਤਕਲੀਫ਼। 9. ਹਜ਼ਰਤ ਸਰਵਰ, ਆਲਮ ਦਾ ਹੁਸਨ। 10. ਰਾਗੀ। 11. ਸ਼ਰਾਬੀ। 12. ਵਰਤ, ਰੋਜ਼। 13. ਨਮਾਜ਼। 14. ਬਾਂਗ। 15. ਕਾਫ਼ਰ, ਬੇਸਮਝ। 16. ਧਰਮ ਖ਼ਾਤਰ ਲੜਾਈ। 17. ਲੰਬਾ ਕਰਨਾ। 18. ਕਰਦਾ ਹੈ। 19. ਮੇਰਾ ਇਲਾਜ ਨਹੀਂ ਕਰਦਾ। 20. ਰੁੱਖਾ। 21. ਬੇਜ਼ਾਰੀ। 22. ਹਾਲ, ਵੇਦਨਾ, ਕਹਾਣੀ, ਤਕਲੀਫ਼।

ਮੈਂ ਮੁੱਠੜੀ ਭੁੱਖੜੀਂ ਕੁੱਠੜੀ। ਸੈ ਤੀਰੀ ਗ਼ਮ ਦੀਂ ਚੁੱਟੜੀ।
ਦਿਲ ਲੜੀ ਸੂਲਾਂ ਮਾਰੀ।
ਨ ਡਿੱਠੜਮ ਮਿੱਠੜਾ ਮੱਖਣਾ। ਗਿਆ ਸਾਂਵਲ ਸਾਫ਼ ਸਲੱਖਣਾ।
ਗਈ ਮੌਸਮ ਚੇਤਰ ਬਹਾਰੀ।
ਨ ਖੋਜ ਨ ਖੋਬ ਉਠਾਂਦੇ। ਸਬ ਪਰਭਤ ਪੰਧ ਥਲਾਂ ਦੇ।
ਦਿਲ ਰੁਲ ਰੁਲ ਰੋ ਰੋ ਹਾਰੀ।
ਮੈਂ ਸਿੰਧਰੀ[1] ਕੇਵੇਂ ਜਾਲਾਂ। ਪਰਦੇਸ ਬੈਠੀ ਤਨ ਗਾਲਾਂ।
ਥਏ ਰੋਹੀ ਡੇਂਹ ਮਲ੍ਹਾਰੀ।
ਦਿਲ ਖੱਸਦਾ ਭੇਤ ਨ ਡੱਸਦਾ। ਥੀ ਓਪਰਾ ਦੂਰੋਂ ਹੱਸਦਾ।
ਲਾ ਹੂ ਹੂ ਸ਼ਹਿਰ ਖ਼੍ਵਾਰੀ।
ਹਿੱਕ ਯਾਰ ਫ਼ਰੀਦ ਅਵੈੜਾ। ਬਿਆ ਸੱਸ ਨਨਾਣ ਦਾ ਝੇੜਾ।
ਪਈ ਪਲੜੇ ਮੁੰਝ ਮੁੰਝਾਰੀ।

## 266

ਹਿੱਕ ਦਮ ਹਿਜ਼ਰ[2] ਨ ਸਹਿੰਦੀ ਹੈ। ਦਿਲ ਦਿਲਬਰ ਕਾਰਣ ਮਾਂਦੀ[3] ਹੈ।
ਸੋਜ਼[4] ਗੁਦਾਜ਼[5] ਤੂਲ[6] ਵਿਛਾਵਾਂ। ਡੁੱਖ ਡੁਹਾਗ ਦੀ ਸੇਝ ਸੁਹਾਵਾਂ।
ਹਾਰ ਗ਼ਮਾਂ ਦਾ ਗਲ ਵਿਚ ਪਾਵਾਂ। ਦਰਦ ਦੀ ਬਾਂਹ ਸਿਰਾਂਦੀ ਹੈ।
ਮਾਹੀ ਬੇ ਪਰਵਾਹ ਮਿਲਿਉਸੇ। ਪੱਲੜੇ ਸੋਜ਼ ਫ਼ਰਕ ਪਿਉ ਸੇ।
ਹਾਲ ਕਨੂੰ ਬੇ ਹਾਲ ਥਿਉਸੇ। ਜਿੰਦੜੀ ਝੋਕ[7] ਗ਼ਮਾਂ ਦੀ ਹੈ।
ਡੇਹ ਨਿਭਾਵਾਂ ਸੜਦੀਂ ਜਲਦੀਂ। ਰਾਤ ਵੰਜਾਵਾਂ[8] ਜਲਦੀ ਗਲਦੀ।
ਸਾਰੀ ਉਮਰ ਗਈ ਹੱਥ ਮਲਦੀਂ। ਹੈ ਹੈ ਮੌਤ ਨ ਆਂਦੀ ਹੈ।
ਸੋਹਣੇ ਕੀਤੀ ਕੇਚ ਤਿਆਰੀ। ਆਇਆ ਬਾਰ[9] ਬਿਰਹੋਂ ਸਰਬਾਰੀ[10]।
ਸੰਗੀਆਂ[11] ਸੁਰਤੀਆਂ ਕਰਨ ਨ ਕਾਰੀ। ਬੇ ਵੱਸ ਪਈ ਕੁਰਲਾਂਦੀ ਹੈ।
ਯਾਦ ਕਰੇਸਾਂ ਯਾਰ ਦੀਆਂ ਗਾਲੀ[12]। ਸੋਹਣੀਆਂ ਰਮਜ਼ਾਂ ਮੋਹਣੀਆਂ ਚਾਲੀ।
ਤੂਣੀ[13] ਮੇਹਣੀਂ ਡੇਵਮ ਸਿਆਲੀਂ। ਤਾਂਗ ਫ਼ਰੀਦ ਨ ਜਾਂਦੀ ਹੈ।

---

1. ਸਿੰਧ ਦੇ ਰਹਿਣ ਵਾਲੀ। 2. ਫ਼ਰਾਕ। 3. ਥੱਕੀ ਹੋਈ। 4. ਜਲਣ। 5. ਘੁਲਿਆ ਹੋਇਆ। 6. ਰਜਾਈ। 7. ਵੱਸੋਂ। 8. ਗੁਜ਼ਾਰਾਂ। 9. ਭਾਤ। 10. ਭਾਰਾ। 11. ਸਹੇਲੀਆਂ, ਸਖੀਆਂ। 12. ਗੱਲਾਂ। 13. ਭਾਵੇਂ।

## 267

ਹਿਕੋ ਅਲਫ਼[1] ਮੈਨੂੰ ਬਰਮਾਨੋਮ ਝੀ। ਤੱਤੀ ਬੇ[2] ਤੇ ਮੂਲ ਨ ਭਾਵਮ ਝੀ।
ਸੋਹਣੀ ਵਹਦਤ[3] ਪਰਮ ਪਰੀਤਾਂ ਨੈਂ। ਜ਼ੌਕੀ ਘਾਤਾਂ ਇਸ਼ਕੀ ਗੀਤਾਂ[4] ਨੈਂ।
ਕੋੜੀ ਕਸਰਤ ਕੋੜਾਂ ਰੀਤਾਂ ਨੈਂ। ਦਿਲ ਗੈਰੋਂ ਗ਼ੈਰਤ ਖਾਵਿਮ ਝੀ।
ਹਰ ਚਾਲੋਂ ਨਾਜ਼ ਨਵਾਜ਼ ਡਿੱਸੇ। ਸਬ ਹੁਸਨ ਅਜ਼ਲ ਦਾ ਰਾਜ਼ ਡਿੱਸੇ।
ਕੁਲ ਆਲਮ ਆਲਮ ਸਾਜ਼ ਡਿੱਸੇ। ਹਿੱਕੋ ਨੂਰ ਨਜ਼ਰ ਵਿਚ ਆਵਿਮ ਝੀ।
ਗ਼ੈਰੀਅਤ ਮਹਜ਼ ਮੁਹਾਲ ਡਿੱਸੇ। ਚੌ ਤਰਫ਼ੋਂ ਹੁਸਨ ਜਮਾਲ ਡਿੱਸੇ।
ਹਰ ਵੇਲ੍ਹੇ ਵਸਲ ਵਸਾਲ ਡਿੱਸੇ। ਡੇਂਹ ਰਾਤ ਪੁੱਨਲ ਗੱਲ ਲਾਵਿਮ ਝੀ।
ਕਿਉਂ ਕਰਦੀ ਹਾਰ ਸਿੰਗਾਰ ਮੁੱਠੀ। ਕਿਉਂ ਸੁਰਖ਼ੀ ਕੱਜਲਾ ਧਾਰ ਮੁੱਠੀ।
ਜੇ ਜਾਣਾਂ ਸਾਂਵਲ ਯਾਰ ਮੁੱਠੀ। ਵਲ ਮੁਲਕ ਮਲ੍ਹੇਰ ਸਿਧਾਵਿਮ ਝੀ।
ਤੱਤਾਂ ਦਰਦ ਜਦੀਦ ਸ਼ਦੀਦ ਥੀਆ। ਹਰ ਰੋਜ਼ ਏ ਸੋਜ਼ ਮਜ਼ੀਦ ਥੀਆ।
ਹਿੱਕੇ ਦੀਦ ਫ਼ਰੀਦ ਥੀਆ। ਬਿਨ ਢੋਲਣ ਘਰ ਵਰਤਾਂਵਿਮ ਝੀ।

## 268

ਹਿੱਕ ਹੈ ਹਿੱਕ ਹਿੱਕ ਹੈ। ਹਿੱਕ ਦੀ ਦਮ ਦਮ ਸਿੱਕ ਹੈ।
ਹਿੱਕ ਦੇ ਹਰ ਹਰ ਜਾ ਵਿਚ ਦੇਰੇ। ਕਿਆ ਉੱਚ ਹੈ ਕਿਆ ਝਿੱਕ[5] ਹੈ।
ਹਿੱਕ ਹੈ ਜ਼ਾਹਰ ਹਿੱਕ ਤੇ ਬਾਤਨ[6]। ਬਿਆ ਸਬ ਕੁਝ ਹਾਲਿਕ[7] ਹੈ।
ਮਿਕਨਾਤੀਸ ਤੇ ਲੋਹੇ ਵਾਗਣ। ਹੂੰ ਡੋ[8] ਦਿਲ ਦੀ ਛਿੱਕ ਹੈ।
ਜਿਹੜਾ ਹਿੱਕ ਕੂੰ ਡੂੰ ਕਰ ਜਾਣੇ। ਓ ਕਾਫ਼ਰ ਮੁਸ਼ਰਕ[9] ਹੈ।
ਮਤਲਬ ਡਾਢਾ ਸਖ਼ਤ ਨਜ਼ੀਕੀ। ਪਰ ਰਾਹ ਤੇ ਚਿਲ ਚਿੱਕ[10] ਹੈ।
ਸਾਡੇ ਸਰ ਸਰ ਵਾਹ[11] ਦਾ ਸਾਰਾ। ਫ਼ਖ਼ਰ ਪੀਆ ਮਾਲਿਕ ਹੈ।
ਦਰਦ ਦਾ ਬਾਰ ਉਠਾ ਨਾ ਸਗਦੀ[12]। ਦਿਲ ਸ਼ੋਦੀ ਨਿਕ ਤਰਿਕ[13] ਹੈ।
ਰੋਜ਼ ਅਜ਼ਲ ਦੀ ਦਿੱਲੜੀ ਮੈਂਡੀ। ਰਾਹ ਹੱਕ ਦੀ ਸਾਲਿਕ[14] ਹੈ।
ਜਿੰਦ ਦੇ ਨਾਲ ਖ਼ਿਆਲ ਖ਼ੁਦਾਈ। ਕਿਆ ਪੂਰਾ ਗਿਆ ਬਿਕ[15] ਹੈ।
ਯਾਰ ਫ਼ਰੀਦ ਸੰਜਾਨਣ ਕੀਤੇ। ਏ ਨੁਸਖਾ ਹਿੱਕ ਟਿੱਕ[16] ਹੈ।

---

1. ਰੱਬ। 2. ਹੋਰ, ਦੂਜਾ। 3. ਇਕ ਰੱਬ ਦੀ ਪੂਜਾ। 4. ਕਹਾਣੀਆਂ। 5. ਨਿਵਾਣ। 6. ਅੰਦਰ, ਛੁਪਿਆ ਹੋਇਆ। 7. ਮਾਰਨ ਵਾਲਾ। 8. ਉਸੇ ਵੱਲ। 9. ਨਾਸਤਕ। 10. ਚਿੱਕੜ ਜਿਸ 'ਤੇ ਪੈਰ ਤਿਲਕ ਜਾਵੇ। 11. ਸਾਰਾ ਬਦਨ ਇੱਜ਼ਤ-ਵ-ਨਾਮੂਸ। 12. ਸਕਦੀ। 13. ਛੋਟੀ, ਕਮਜ਼ੋਰੀ। 14. ਪਰਮਾਤਮਾ ਦੇ ਰਾਹ 'ਤੇ ਚੱਲਣ ਵਾਲਾ। 15. ਇਹ ਹੋ ਗਿਆ, ਮੁਤਾਬਕ ਹੋ ਗਿਆ। 16. ਲਾਸਾਨੀ।

## 269

ਹੁਣ ਮੈਂ ਰਾਂਝਣ ਹੋਈ। ਰਿਹਾ ਫ਼ਰਕ ਨ ਕੋਈ।
ਜੈ ਸੰਗ ਦਿੱਲੜੀ ਪੀਤ ਲਗਾਈ। ਆਖ਼ਰ ਬਣ ਗਈ ਸੋਈ।
ਹੀਰ ਸਲੇਟੀ ਚੂਚਕ ਬੇਟੀ। ਵੰਜ ਕਿਸ ਜਾ ਖੜੋਈ।
ਹੀਰੋਂ ਹੀਰਾ ਥੀਸੀ ਜੇਕਰ। ਸਰ ਹੀਂ ਰਾਹ ਡਿਤੋਈ।
ਪਹਿਲੇ ਖਾ ਕਰ ਦਰਦ ਕਸ਼ਾਲੇ। ਓੜਕ ਥਈ ਦਿਲ ਜੋਈ।
ਸ਼ਾਬਸ ਅਸਲੋਂ ਮਹਜਨ ਹਾਰਿਓਂ। ਜਿਤਨਾ ਬਾਰ ਚਤੋਈ।
ਜੋ ਕੋਈ ਸਿਲਕ ਮੁਹੱਬਤ ਦੇ ਵਿਚ। ਮਰਣ ਤੇ ਅੱਗੇ ਮੋਈ।
ਸੇਝ ਸੁਹਾਗ ਸੁਹਾਇਸ ਥੀ ਖ਼ੁਸ਼। ਸ਼ਾਮ ਸੁੰਦਰ ਸੰਗ ਸੋਈ।
ਨਾਲ ਖ਼ਿਆਲ ਅਨਾ[1] (ਇਨਾ) ਦੇ ਜੈ ਨੇ। ਮੈਲ ਦੂਈ ਦੀ ਧੋਈ।
ਸਾਰੇ ਜਗ ਵਿਚ ਹਿੱਕ ਮੈਂ ਰਹਿ ਗਈ। ਨ ਤੂਈ ਨ ਊਈ।
ਥਇਆ ਮਨਸੂਰ ਫ਼ਰੀਦ ਹਮੇਸ਼ਾ। ਜੈ ਏ ਰਾਜ਼ ਲਧੋਈ।

## 270

ਹੈ[2] ਅਰਬ ਸ਼ਰੀਫ਼ ਸਧਾਈ। ਬੂ ਸਿੰਧ ਪੰਜਾਬ ਦੀ ਆਈ।
ਬਿਨ ਅਰਬ ਇਹ ਅੱਖੀਆਂ ਰੋਵਨ। ਰੋ ਹਾਰ ਹੰਜੂੰ ਦੇ ਪੋਵਨ।
ਕਰ ਨੀਰੇ[3] ਮੁੱਖੜਾ ਧੋਵਨ। ਦਿਲ ਦਰਦੀਂ ਚੋਟ ਚਖਾਈ।
ਏ ਪਹਿਲੀ ਮੰਜ਼ਿਲ ਹੱਦੇ। ਥਈ ਸ਼ਹਿਰ ਮੁਬਾਰਕ ਜੱਦੇ।
ਕੁਲ੍ਹਾ ਬਹਿਰ ਦੀ ਸ਼ੱਦੇ ਮੱਦੇ[4]। ਅੱਜ ਅਦਨ ਵੈਦੀ ਮੁਕਲਾਈ।
ਕਰ ਸਈ ਤਵਾਫ਼ ਜ਼ਿਆਰਤ[5]। (ਲੈ) ਲਹਿ[6] ਲੁਤਫ਼ੋਂ ਅਫ਼ੂ ਇਸ਼ਾਰਤ[7]।
ਘਿਨ ਇਸ਼ਕੋਂ ਜ਼ੌਕ ਬਸ਼ਾਰਤ[8]। ਵੱਲ ਵਤਨੇ ਵਾਗ ਚਲਾਈ।
ਕਿਉਂ ਗਾਨੇ ਗਹਣੇ ਪਾਵਾਂ। ਕਿਉਂ ਸੁਰਖ਼ੀਆਂ ਮੈਂਦੀਆਂ ਲਾਵਾਂ।
ਕਿਉਂ ਕੱਜਲਾ ਧਾਰ ਬਣਾਵਾਂ। ਹੈ ਥੀਵਸ ਨਸੀਬ ਜੁਦਾਈ।
ਕੁਲ ਸਿਹਰੇ ਹਾਰ ਕਮਾਣੇ। ਕੁਲ ਨਾਜ਼ ਨਵਾਜ਼ ਵਿਹਾਣੇ।
ਗਏ ਜੋਸ਼ ਜਵਾਨੀ ਮਾਣੇ। ਗਿਆ ਧਜ ਵਿਚ ਫ਼ਖ਼ਰ ਵਡਾਈ।
ਤੋਂ ਬਾਝੋਂ ਸਾਵਲ ਘਰ ਵਿਚ। ਹਾਂ ਬੇਸ਼ਕ ਸਖ਼ਤ ਸਫ਼ਰ ਵਿਚ।

---

1. ਮੈਂ, ਖ਼ੁਦੀ। 2. ਅਫ਼ਸੋਸ। 3. ਅੱਥਰੂ। 4. ਸਮੁੰਦਰੀ ਲਹਿਰਾਂ ਦਾ ਉਤਰਾਅ-ਚੜ੍ਹਾਅ। 5. ਯਾਤਰਾ। 6. ਹਾਸਲ ਕਰ ਕੇ। 7. ਇਸ਼ਾਰਾ। 8. ਖ਼ੁਸ਼ਖ਼ਬਰੀ, ਖ਼ੁਸ਼ਕਿਸਮਤ।

ਥਲ ਮਾਰੂ ਸੁੰਜੜੇ ਬਰ ਵਿਚ। ਹਿਮ ਸਖ਼ਤੀ ਰੋਜ਼ ਸਵਾਈ।
ਗਈ ਆਸ ਫ਼ਰੀਦ ਨ ਪੁਨੜੀ[1]। ਜੀ ਜਲਿਆ ਦਿਲੜੀ ਭੁੱਨੜੀ।
ਸਰ ਸੋਜ਼ ਫ਼ਰਾਕ ਦੀ ਚੁਨੜੀ। ਗਲ ਦਰਦੋਂ ਚੋਲੀ ਪਾਈ।

## 271

ਯਾਦ ਆਂਵਿਨ ਯਾਰ ਦੇ ਰਲੜੇ[2]। ਨਿੱਤ ਪੌਵਨ ਕਰੂਪ[3] ਕੁਲੱਲੜੇ।
ਕਿਉਂ ਚੜ੍ਹਦੀ ਚੰਦਰੀ ਖਾਰੇ। ਕਿਉਂ ਕਰਦੀ ਜ਼ੇਵਰ ਬਾਰੇ।
ਜੋ ਜਾਨੀ ਹਿਜਰ ਦੇ ਵਾਰੇ। ਏ ਨੇੜੇ ਸਖ਼ਤ ਸਵੱਲੜੇ।
ਡੁੱਖ ਯਾਰ ਸੁੱਖਾਂ ਦੇ ਦੇਰਨ[4]। ਲਏ ਸੂਲਾਂ ਸੀਨੇ ਢੇਰਨ[5]।
ਮੂੰਹ ਕਾਲਾ ਨੀਲੇ ਪੈਰਿਨ। ਵਾਹ! ਹੋਤ ਪੁੱਨਲ ਦੇ ਭਲੜੇ।
ਕਿਉਂ ਡੁੱਖੜੀ ਉਮਰ ਨਿਭਾਵਾਂ। ਹਨ ਮੌਤ ਦਾ ਮੁਲਕ ਵਸਾਵਾਂ।
ਵੰਜ ਗੋਰਸਤਾਨ[6] ਸੁਹਾਵਾਂ। ਬੱਠ ਜੀਵਣ ਕੂੜ ਤਸੱਲੜੇ।
ਗਲ ਪੇਚ ਹਿਜਰ ਦੇ ਵਲੜੇ[7]। ਦਿਲ ਜ਼ਖ਼ਮ ਅਵੱਲੜੇ ਅੱਲੜੇ।
ਇਹ ਨੇਂਹ ਲਾਂਵਣ ਦੇ ਭੱਲੜੇ। ਪਏ ਮੈਂ ਮੁੱਠੜੀ ਦੇ ਪੱਲੜੇ।
ਸਬ ਜ਼ੋਰ ਹਵਸ ਵਸ ਲਾਇਮ[8]। ਪਰ ਯਾਰ ਫ਼ਰੀਦ ਨ ਆਇਮ।
ਗ਼ਮ ਦਰਦ ਅੰਦਰ ਸਰ ਪਾਇਮ। ਕਰ ਆਪੇਂ ਗੱਲੜੇ ਗੱਲੜੇ।

## 272

ਯਾਰ ਕੁਰਾੜਾ[9] ਹਾਲ ਵੇ। ਸਾਨੂੰ ਮਾਰ ਨ ਤਾਅਨੇ।
ਸਾਗ[10] ਸੰਜੋਕ ਰਲਾਏ ਕਿਸਮਤ। ਸਾਂਗੇ[11] ਦੋਸਤ ਬਗਾਨੇ[12]।
ਜਾਂਜਾਂ ਸੂੰਹ[13] ਬਣਾਵਾਂ। ਤਾਂਤਾਂ ਡਿੱਸਦੇ ਦੂਰ ਟਿਕਾਨੇ।
ਆਵਣ ਕਾਣ[14] ਨ ਮੰਗਨੀਂ[15] ਦਿੱਲੜੀ। ਕੱਚੜੇ ਕਰਨ ਬਹਾਨੇ।
ਬੇ ਦਰਦਾਂ ਦੀ ਪਰੀਤ ਨ ਭਲੀ। ਮੁਲਾ ਮੌਤ ਕੂੰ ਆਨੇ।
ਰੋਵਾਂ ਰੋ ਰੋ ਲੋਕ ਸੁਣਾਵਾਂ। ਜੀ ਨ ਆਂਵਿਮ ਖਾਨੇ[16]।
ਕੋਈ ਆਖੇ ਮਨ ਮਚਲ[17] ਕੂੜੀ। ਕੋਈ ਆਖੇ ਦੀਵਾਨੇ[18]।

---

1. ਆਸ ਪੂਰੀ ਨਾ ਹੋਈ। 2. ਮਿਲਾਪ। 3. ਬਦਸੂਰਤੀ, ਦਰਦ। 4. ਡੇਰਾ ਲਾਇਆ। 5. ਢੇਰ ਲਾਇਆ। 6. ਕਬਰਸਤਾਨ। 7. ਪੇਚਦਾਰ। 8. ਲੱਗਦੀ ਵਾਹ। 9. ਸਖ਼ਤ ਦਿਲ। 10. ਸੰਜੋਗ, ਜ਼ਰੀਆ। 11. ਵਾਸਤੇ। 12. ਬੇਮਿਸਾਲ। 13. ਦੋਸਤੀ, ਵਾਕਫ਼ੀਅਤ। 14. ਕਾਰਨ। 15. ਦਿਲ ਨਹੀਂ ਚਾਹੁੰਦਾ। 16. ਧੀਰਜ ਨਹੀਂ ਬੱਝਦੀ 17. ਫ਼ਰੇਬੀ। 18. ਪਾਗ਼ਲ।

ਸੂਲੀਂ ਨਾਲ ਸੁੰਜੇਦੇ ਜਾਲੇ। ਸੰਜ ਸਬਾਹ ਗੁਜ਼ਰਾਨੇ।
ਆਂਵੀਂ ਦੇਰ ਨ ਲਾਂਵੀ ਮਾਹੀ। ਜਿੰਦ ਭੂੰ ਢੈਂਦੀ ਮਹਿਮਾਨੇ।
ਇਸ਼ਵੇਂ ਗ਼ਮਜ਼ੇ ਨਾਜ਼ ਨਹੋਰੇ। ਕਿਆ ਕਿਆ ਹੁਸਨ ਦਾ ਸ਼ਾਨੇ।
ਜੋ ਹੈ ਸ਼ਾਨ ਫ਼ਰੀਦ ਦੀ ਸਾਰੀ। ਮਾਰਣ ਦਾ ਸਾਮਾਨੇ।

*


## ਧੰਨਵਾਦ

1. ਇਸ ਰਚਨਾ ਦੀ ਭੂਮਿਕਾ ਵਜੋਂ ਮੁੱਖ ਲੇਖ ਲਿਖਣ ਅਤੇ ਸ਼ਾਮਲ ਕਰਨ ਦੀ ਆਗਿਆ ਦੇਣ ਹਿਤ ਸੰਪਾਦਕ, ਪ੍ਰੋ. ਹਰਮਿੰਦਰ ਸਿੰਘ ਬੇਦੀ, ਮੁਖੀ ਹਿੰਦੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦਾ ਧੰਨਵਾਦੀ ਹੈ।
2. ਇਸ ਰਚਨਾ ਦੇ ਮੂਲ ਪਾਠ ਦਾ ਆਧਾਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਿਤ **ਕਾਫ਼ੀਆਂ ਖ਼੍ਵਾਜਾ ਗ਼ੁਲਾਮ ਫ਼ਰੀਦ** ਨੂੰ ਬਣਾਇਆ ਗਿਆ ਹੈ। ਅਰਥਾਵਲੀ ਅਤੇ ਹੋਰ ਮੁੱਢਲੀ ਜਾਣਕਾਰੀ ਲਈ ਇਸ ਰਚਨਾ ਤੋਂ ਇਲਾਵਾ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੁਆਰਾ ਪ੍ਰਕਾਸ਼ਿਤ **ਦੀਵਾਨ ਗ਼ੁਲਾਮ ਫ਼ਰੀਦ**, **ਮਹਾਨ ਕੋਸ਼** (ਕਾਨ੍ਹ ਸਿੰਘ ਨਾਭਾ), ਅਤੇ ਕੁਝ ਸਾਹਿਤ-ਕੋਸ਼ਾਂ, ਸ਼ਬਦ-ਕੋਸ਼ਾਂ ਅਤੇ ਹੋਰ ਗ੍ਰੰਥਾਂ ਤੋਂ ਸਹਾਇਤਾ ਪ੍ਰਾਪਤ ਕੀਤੀ ਗਈ ਹੈ। ਸੰਪਾਦਕ ਇਹਨਾਂ ਪੁਸਤਕਾਂ ਦੇ ਪ੍ਰਕਾਸ਼ਕਾਂ ਤੇ ਸੰਪਾਦਕਾਂ ਦਾ ਰਿਣੀ ਹੈ।